ਸ੍ਰੀ ਸਤਿਗੁਰੂ ਉਦੈ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋ ਫੱਲ ਪ੍ਰਾਪਤ ਕਰਦੇ ਹੋਏ ਸ੍ਰੀ ਸਤਿਗੁਰੂ ਉਦੈ ਸਿੰਘ ਜੀ।

Namdhari Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ॥ ਤਬੀ ਬਾਰਵਾਂ ਬਪੁ ਕਹਾਊਂ॥

# ਉਪਾਸਨਾ ਅੰਕ–2071

## ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ

ਸਤਿਗੁਰ ਮੂਰਤਿ ਕਉ ਬਲਿ ਜਾਉ॥ ਅੰਤਰਿ ਪਿਆਸ ਚਾਤ੍ਰਿਕ ਜਿਉ
ਜਲ ਕੀ ਸਫਲ ਦਰਸਨੁ ਕਦਿ ਪਾਂਉ॥੧॥ਰਹਾਉ॥
ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ॥
ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ॥
ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ॥
ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ॥੨॥
ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ॥੩॥

–ਮਹਲਾ ੫

Namdhari Elibrary NamdhariElibrary@gmail.com

# ਉਪਦੇਸ-ਸ੍ਰੀ ਸਤਿਗੁਰੂ ਉਦੈ ਸਿੰਘ ਜੀ

## ਅਸੀਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਵਰੋਸਾਏ ਹੋਏ ਹਾਂ

ਸਾਧ ਸੰਗਤ ਜੀ ਇਕ ਅਰਜ਼ ਬੇਨਤੀ ਕਰਨੀ ਚਾਹਾਂਗਾ ਕਿ ਇਥੇ ਮੇਲੇ ਵਿਚ ਮੇਰੇ ਨੋਟਸ ਆਇਆ ਹੈ ਕਿ ਕੁੱਝ ਸੱਜਣ ਮੇਰੀਆਂ ਤਸਵੀਰਾਂ ਵੰਡਦੇ ਪਏ ਸੀ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਇਹ ਕੋਈ ਸਿਆਸੀ ਗੱਦੀ ਨਹੀਂ ਇਸ ਤਰ੍ਹਾਂ ਨਾ ਕਰਿਆ ਕਰੋ। ਤੁਸੀਂ ਸੱਜਣ ਮੇਰੀ ਤਸਵੀਰ ਇਥੇ ਮੇਰੇ ਬੈਠਿਆਂ ਵੰਡਦੇ ਹੋ, ਉਹਦੇ ਵਿਚ ਸੰਗ ਮੈਨੂੰ ਆਉਂਦੀ ਏ। ਮੈਂ ਆਪਣੇ ਆਪ ਨੂੰ ਹੋਰ ਛੋਟਾ ਮਹਿਸੂਸ ਕਰਦਾ ਹਾਂ। ਘਰਾਂ ਵਿਚ ਵੀ ਤੁਸੀਂ ਸੱਚੇ ਪਾਤਸ਼ਾਹ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਬਰਾਬਰ ਮੇਰੀਆਂ ਤਸਵੀਰਾਂ ਨਾ ਲਾਇਆ ਕਰੋ। ਤੁਸੀਂ ਮੇਰੀ ਇਹ ਅਰਜ਼ ਪ੍ਰਵਾਨ ਕਰੋ। ਜਥੇਦਾਰਾਂ ਕੋਲ ਵੀ ਅਰਜ਼ ਬੇਨਤੀ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਨਾਮ ਨਾਲ ਮੇਰਾ ਨਾਮ ਨਾ ਲਿਆ ਕਰੋ। ਜਦੋਂ ਤੁਸੀਂ ਸੱਚੇ ਪਾਤਸ਼ਾਹ ਜੀ ਦੀ ਸੋਭਾ ਕਰਦੇ ਹੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਭਾ ਕਰਦੇ ਹੋ ਤਾਂ ਮੇਰੀਆਂ ਖੁਸ਼ੀਆਂ ਨਾਲ ਹਨ। ਇਸ ਤੋਂ ਜ਼ਿਆਦਾ ਮੈਨੂੰ ਹੋਰ ਖੁਸ਼ੀ ਕੋਈ ਨਹੀਂ ਹੈਗੀ। ਜਿਥੇ ਵੀ ਆਪਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਭਾ ਸੁਣਦੇ ਹਾਂ ਸਾਨੂੰ ਸਾਰਿਆਂ ਨੂੰ ਖੁਸ਼ੀ ਹੁੰਦੀ ਏ। ਅਸੀਂ ਸਾਰੇ ਉਹਨਾਂ ਦੇ ਵਰੋਸਾਏ ਹੋਏ ਹਾਂ।

## ਵੇਖੋ ਕਿੰਨੀ ਖੁਸ਼ਹਾਲੀ ਆਈ ਏ

ਸਾਡੇ ਵੇਖਦਿਆਂ ਵੇਖਦਿਆਂ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਐਨੀ ਤਰੱਕੀ ਹੋਈ ਹੈ। ਅਸੀਂ ਭੈਣੀ ਸਾਹਿਬ ਵਿਚ ਹੀ ਵੇਖੀਏ ਸਾਡੇ ਸਾਹਮਣੇ ਇਨ੍ਹੀ ਤਰੱਕੀ ਹੋਈ ਏ। ਇਥੇ ਕਿੰਨੇ ਸੁੱਖ ਮਿਲੇ ਨੇ। ਜੇ ਅਸੀਂ ਪਿੱਛੇ ਚਲੇ ਜਾਈਏ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਕਟਾਣੀ ਉਤਰਦੇ ਹੁੰਦੇ ਸਨ, ਇਹ ਉਹ ਜਗ੍ਹਾ ਸੀ ਜਿਥੇ ਤੰਬਾਕੂ ਬੀਜਿਆ ਹੁੰਦਾ ਸੀ। ਅੱਜ ਕਿੰਨੀ ਖੁਸ਼ਹਾਲੀ ਹੋ ਗਈ ਏ। ਜਿਥੇ ਜਿਥੇ ਵੀ ਸੱਚੇ ਪਾਤਸ਼ਾਹ ਜੀ ਨੇ ਚਰਨ ਪਾਏ, ਉਹਨਾਂ ਦੀ ਕਿਰਪਾ ਨਾਲ ਨਾਮ ਸਿਮਰਨ ਹੋਇਆ ਅਤੇ ਉਥੇ ਉਥੇ ਹੀ ਬਖਸ਼ਿਸ਼ ਹੋਈ ਅਤੇ ਸੁਖ ਵਰਤ ਰਿਹਾ ਏ।

## ਅੰਮ੍ਰਿਤ ਛੱਕ ਕੇ ਸਿੱਖੀ ਸਰੂਪ ਫਿਰ ਕਾਇਮ ਕਰੋ

ਸਾਧ ਸੰਗਤ ਜੀ, ਇਕ ਖਾਸ ਬੇਨਤੀ ਹੈ, ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਜੀ ਦਾ ਦਿਤਾ ਹੋਇਆ ਸਿੱਖੀ ਸਰੂਪ ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੇ ਦ੍ਰਿੜ ਕਰਾਇਆ ਸੀ। ਉਹ ਸਿੱਖੀ ਸਰੂਪ ਕੁਝ ਥਾਂਵਾਂ ਤੇ ਭਟਕ ਰਿਹਾ ਏ। ਸਾਡੇ ਸਾਰਿਆਂ ਵਾਸਤੇ ਇਹ ਆਖਿਆ ਜਾਂਦਾ ਹੈ ਕਿ ਜੋ ਸਿੱਖੀ ਸਾਂਭ ਕੇ ਰਖੀ ਏ ਉਹ ਨਾਮਧਾਰੀ ਸਿੰਘਾਂ ਨੇ ਰਖੀ ਏ। ਜੇ ਆਪਾਂ ਪਤਿਤ ਹੁੰਦੇ ਹਾਂ ਤਾਂ ਆਪਾਂ ਆਪਣੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਸੋਭਾ ਨੂੰ ਘਟਾਉਂਦੇ ਹਾਂ। ਤਗੜੇ ਹੋਵੋ ਸਾਨੂੰ ਸਿੱਖ ਹੋਣ ਦਾ ਮਾਣ ਹੈ, ਇਹ ਮਹਾਨ ਕੁੰਭ ਹੈ (ਅੱਸੂ ਦਾ ਮੇਲਾ)। ਜਿਨ੍ਹਾਂ ਨੇ ਗਲਤੀ ਕੀਤੀ ਹੈ (ਸਿੱਖੀ ਸਰੂਪ ਵਿਗਾੜਣ ਦੀ) ਮੈਂ ਅਰਜ਼ ਬੇਨਤੀ ਕਰਾਂਗਾ ਤਗੜੇ ਹੋ ਕੇ ਅੰਮ੍ਰਿਤ ਛੱਕ ਕੇ ਸਿੱਖੀ ਸਰੂਪ ਫਿਰ ਕਾਇਮ ਕਰੋ।

Namdhari Elibrary NamdhariElibrary@gmail.com

# ਸਤਿਜੁਗ

## ਬਸੰਤ ਅੰਕ

21 ਫੱਗਣ ਤੋਂ 6 ਚੇਤਰ—2071
(5 - 19 ਮਾਰਚ ) 2015
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ 200
ਜਿਲਦ 23
ਨੰਬਰ 3, 4, 5

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-110015
ਫ਼ੋਨ : 01141425686
E : mail:
mail@satjugweekly.com

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਮੌਂਟੋ ਆਫਸੈਟ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-110015
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
Namdhari Gurdwara
Ramesh Nagar, New Delhi-15
RNI No. 55658/93........
Postal Regd. No. DL (W) 01/2055/15-17
Licence No. U(C)-169/2012-14
to post without pre-payment at
New Delhi PSO

ਇਕ ਸਾਲ : ਦੇਸ - 250 ਰੁ.
: ਪ੍ਰਦੇਸ - 30 ਪੌਂਡ
ਪੰਜ ਸਾਲ : ਦੇਸ - 1000 ਰੁ.
ਪ੍ਰਦੇਸ - 120 ਪੌਂਡ

Designed and Typeset at
CADCON INC, New Delhi
singhharkeerat@yahoo.com
Ph : 9871278465

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-110015


## ਤਤਕਰਾ



Namdhari Elibrary NamdhariElibrary@gmail.com

# ਸਤਿਗੁਰੂ ਸੂਰਜ ਹੈ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਉਹਲਾ ਕੀਤਿਆਂ ਨੂੰ ਦੋ ਤੋਂ ਵੱਧ ਵਰ੍ਹੇ ਬੀਤ ਚੁੱਕੇ ਹਨ, ਪਰ ਅੱਜੇ ਕੱਲ ਦੀ ਗੱਲ ਲਗਦੀ ਹੈ। ਅੱਜੇ ਉਹਨਾਂ ਨਾਲ ਆਤਮਿਕ ਤੌਰ ਤੇ ਜੁੜਿਆਂ ਹੋਇਆਂ ਦਾ ਮਨ ਟਿਕਦਾ ਨਹੀਂ, ਉਦਾਸੀ ਹੈ, ਅੰਦਰ ਬੇਚੈਨੀ ਹੈ, ਤੜਪ ਹੈ, ਕਲੇਜੇ ਮਾਹਿ ਕਰਕ ਹੈ, ਸਮਝ ਨਹੀਂ ਆਉਂਦਾ ਕਿ ਕੀ ਕੀਤਾ ਜਾਏ। ਇਤਬਾਰ ਹੀ ਨਹੀਂ ਆਉਂਦਾ ਕਿ ਉਹਨਾਂ ਤੋਂ ਬਿਨਾ ਅਸੀਂ ਤੁਰੇ ਫਿਰਦੇ ਹਾਂ। ਬਿਰਹੋਂ ਦਾ ਤੀਰ ਚੱਭਦਾ ਹੈ, ਵਿਛੋੜੇ ਦਾ ਜ਼ਖਮ ਟਸ ਟਸ ਕਰਦਾ ਹੈ, ਅੱਲਾ ਅੱਖਾਂ ਪਤਾ ਨਹੀ ਕਦੋਂ ਨਮ ਹੋ ਜਾਂਦੀਆ ਹਨ ਠੰਢੇ ਹਉਕੇ ਭਰੀਂਦੇ ਹਨ, ਸਹਿਜੇ ਹੀ ਅੰਦਰੋਂ ਕੂਕ ਜਿਹੀ ਹੂਕ ਜਿਹੀ ਫ਼ਰਿਆਦ ਜਹੀ ਮਿੰਨਤ ਜਿਹੀ ਨਿਕਲਦੀ ਹੈ ਤੇ ਜ਼ੁਬਾਨ ਤੋਂ ਫਰਕਦੇ ਹੋਠਾਂ ਨਾਲ, ਥਿੜਕਦੇ ਜਿਹੇ ਅਧੂਰੇ ਜਿਹੇ, ਬੋਲ ਨਿਕਲਦੇ ਹਨ 'ਵਾਹ! ਦਾਤਾ ਵਾਹ! ਅੱਛਾ! ਪਾਤਸ਼ਾਹ ਜਿਵੇਂ ਤੇਰੀ ਰਜ਼ਾ!

ਫਿਰ ਵੀ ਉਸਦਾ ਸ਼ੁਕਰ ਕਰਨੇ ਹਾਂ ਜਿਸ ਸਤਿਗੁਰੂ ਉਦੇ ਸਿੰਘ ਨੇ ਸਾਨੂੰ ਉਸਦਾ ਪ੍ਰੋਗਰਾਮ ਦਿਤਾ ਹੈ ਤੇ ਬਚਨ ਕੀਤਾ ਹੈ "ਉਸ ਤੋਂ ਉੱਤੇ ਕੋਈ ਨਹੀਂ, ਨਵਾਂ ਪ੍ਰੋਗਰਾਮ ਕਿਸੇ ਨੂੰ ਉਲੀਕਨ ਦੀ ਕੋਈ ਜ਼ਰੂਰਤ ਨਹੀਂ।" ਇਹ ਸਾਡੇ ਲਈ ਸਤਿਗੁਰੂ ਜੀ ਦੀ ਦਿਤੀ ਸੇਧ ਵੀ ਹੈ, ਰਹਿਨੁਮਾਈ ਵੀ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਉਹਨਾਂ ਦਿਆਂ ਬਚਨਾਂ ਨੂੰ ਚੇਤੇ ਕਰ ਕੇ ਜੀਉਂਦੇ ਰਹਿਣ ਦਾ ਇਕ ਆਸਰਾ ਵੀ ਹੈ, ਸਹਾਰਾ ਵੀ ਹੈ। ਜਿਸ ਤਰ੍ਹਾ ਡੁਬਦੇ ਨੂੰ ਤਿਨਕੇ ਦਾ ਸਹਾਰਾ ਹੁੰਦਾ ਹੈ। ਇਹ ਡੰਗੋਰੀ ਵੀ ਹੈ ਜੋ ਬੁਢੜੇ ਦੇ ਥਿੜਕਦੇ ਕਦਮਾਂ ਨੂੰ ਆਸਰਾ ਦਿੰਦੀ ਹੈ। ਇਹ ਚਾਨਣ ਵੀ ਹੈ, ਇਹ ਰੋਸ਼ਨੀ ਵੀ ਹੈ, ਦੇਣ ਵਾਲਾ ਉਹ ਸਤਿਗੁਰੂ ਸੂਰਜ ਹੈ ਜਿਹੜਾ ਜਗ ਜਿੱਤਣ ਵਾਲੇ ਦਾ ਸਰੀਰ ਸ਼ਾਤ ਹੋਣ ਦੇ ਨਾਲ ਚੜਦੇ ਵਲੋਂ ਉਦੈ ਹੋਇਆ।

ਜ਼ਿੰਦਗੀ ਦਾ ਸਫ਼ਰ ਬੜਾ ਲੰਮਾ ਲਗਦਾ ਹੈ। ਜਿਸ ਵਿੱਚ ਅਗਾਂਹ ਵਧੀਦਾ ਹੈ, ਰਿੜਨੋ ਤੁਰਨ ਵੱਲ, ਤੁਰਨੋ ਤੇਜ ਤੁਰਨ ਵੱਲ ਅਤੇ ਫਿਰ ਘਟਦੇ ਕ੍ਰਮ ਨਾਲ ਬੁਢਾਪੇ ਵੱਲ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਧੀ ਸਧੀ ਵਿੱਚ ਸਾਡੇ ਤੇ ਕੀਤੇ ਪਰਉਪਕਾਰਾਂ ਕਰਦੇ ਇਹ ਸਫਰ ਔਖਾ ਨਹੀ ਲਗਾ ਸਗੋਂ ਸੌਖੇ ਤੋਂ ਸੋਖੇਰਾ ਹੁੰਦਾ ਗਿਆ। ਉਹਨਾਂ ਦਾ ਆਸਰਾ ਲੈਣ ਨਾਲ ਦੁਖ ਦਲਿੱਦਰ ਦੂਰ ਹੋ ਗਏ। ਸਫ਼ਰ ਸਹਿਜੇ ਕਟੀਂਦਾ ਗਿਆ। ਅਸੀਂ ਅਗੇ ਵੱਧਦੇ ਗਏ ਅਸੀਂ ਨਾਮਧਾਰੀ ਹੀ ਨਹੀ ਹੋਰ ਵੀ ਜਿਹੜੇ ਕਲਾਕਾਰ, ਸਾਹਿਤਕਾਰ, ਰਾਜਨੀਤਿਕ ਆਗੂ, ਧਾਰਮਿਕ ਆਗੂ, ਬੁਧੀਜੀਵੀ, ਵਿਦਵਾਨ ਉਹਨਾਂ ਦਾ ਦਰਸ਼ਨ ਦੀਦਾਰ ਕਰਨ ਆਏ ਐਨੇ ਪ੍ਰਭਾਵਿਤ ਹੋਏ ਕਿ ਉਹਨਾਂ ਲਈ ਵੀ ਸਤਿਗੁਰੂ ਜੀ ਸ਼ਰਧਾ ਸਤਿਕਾਰ ਦਾ ਮੁਜੱਸਮਾ ਹਨ। ਉਹਨਾਂ ਨੂੰ ਵੀ ਸਤਿਗੁਰੂ ਜੀ ਦਾ ਮਾਤ ਲੋਕ ਤੋਂ ਚਲੇ ਜਾਣਾ ਮਹਿਸੂਸ ਹੋਇਆ। ਉਹਨਾਂ ਅੰਦਰੋਂ ਸਹਿਜੇ ਹੀ ਨਿਕਲਿਆ ਕਿ ਇਹ ਵਿਛੋੜਾ ਅਸਹਿ ਹੈ, ਅਕਹਿ ਹੈ।

ਵਿਛੋੜੇ ਦੀ ਸੋਚ ਕਿਸੇ ਦੇ ਚਿੱਤ ਚੇਤੇ ਵਿੱਚ ਵੀ ਨਹੀਂ ਸੀ। ਸਤਿਗੁਰੂ ਜੀ ਨੂੰ ਜਦ 19 ਨਵੰਬਰ 2012 ਨੂੰ ਫੇਫੜਿਆਂ ਵਿੱਚ ਇਨਫੈਕਸ਼ਨ ਹੋਣ ਕਰਕੇ ਫੌਰਨ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ (ਪੰਜਾਬ) ਵਿੱਚ ਦਾਖ਼ਲ ਕਰਵਾਉਣਾ ਪਿਆ ਤਾਂ ਸ੍ਰੀ ਮਾਤਾ ਚੰਦ ਕੌਰ ਜੀ, ਸ੍ਰੀ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ ਅਤੇ ਹੋਰ ਨਿਕਟਵਰਤੀ ਸਿੱਖਾਂ ਸੇਵਕਾਂ ਨੂੰ ਲਗਦਾ ਸੀ ਕਿ ਮਾਹਿਰ ਡਾਕਟਰਾਂ ਨੇ ਕੁਝ ਟੈਸਟ ਕਰਨੇ ਹਨ, ਕੁਝ ਦਵਾਈਆਂ ਦੇਣੀਆ ਹਨ ਅਤੇ ਆਪਣੀ ਨਿਗਰਾਨੀ ਹੇਠ ਕੁਝ ਦਿਨ ਰਖਣਾ ਹੈ ਫਿਰ ਵਾਪਿਸ ਸ੍ਰੀ ਭੈਣੀ ਸਾਹਿਬ ਜਾਣ ਦੀ ਛੁਟੀ ਮਿਲ ਜਾਣੀ ਹੈ, ਛੇਤੀ । ਉਥੇ ਦਰਸ਼ਨ ਪਿਆਸੀ ਸਾਧ-ਸੰਗਤ ਦੀ ਦਰਸ਼ਨ ਦੀ ਚਾਹਤ ਪੂਰੀ ਹੋਣੀ ਹੈ। ਭਾਵੇਂ ਮਨ ਵਿੱਚ ਕੁਝ ਚਿੰਤਾ ਹੁੰਦੀ ਹੈ ਚਿੰਤਾ ਕੇਵਲ ਸਤਿਗੁਰੂ ਜੀ ਦੀ ਦੇਖ ਭਾਲ, ਸੇਵਾ ਤੇ ਇਲਾਜ਼ ਕਰਨ ਵਾਲਿਆ ਨੂੰ ਹੀ ਨਹੀਂ ਸੀ। ਸਗੋ ਸਾਰੇ ਵਿਸ਼ਵ ਵਿੱਚ ਬੈਠੇ ਸਤਿਗੁਰੂ ਜਗਜੀਤ

Namdhari Elibrary NamdhariElibrary@gmail.com

ਸਿੰਘ ਜੀ ਦੇ ਸ਼ਰਧਾਵਾਨ ਸਿੱਖ ਅਤੇ ਪ੍ਰਸ਼ੰਸਕਾ ਨੂੰ ਸੀ ਕਿ ਆਪ ਜੀ ਛੇਤੀ ਠੀਕ ਹੋ ਜਾਣ ਸਹੀ। ਸਭ ਆਪਸ ਵਿੱਚ ਜੁੜੇ ਹੋਏ ਸਨ ਮੋਬਾਇਲ ਫ਼ੋਨ ਰਾਹੀ। ਸਤਿਗੁਰੂ ਜੀ ਦੀ ਸਿਹਤ ਦਾ ਹਾਲ ਚਾਲ ਪੁਛ ਦੱਸ ਰਹੇ ਸਨ। ਉਹਨਾਂ ਨੂੰ ਹੌਸਲਾ ਦਿਤਾ ਜਾ ਰਿਹਾ ਸੀ ਕਿ ਸਤਿਗੁਰੂ ਜੀ ਆਪੇ ਕਿਰਪਾ ਕਰਨਗੇ ਤੁਸੀ ਨਾਮਬਾਣੀ, ਅਰਦਾਸਾਂ ਆਦਿ ਦਾ ਪੱਲਾ ਨਾ ਛੱਡੋ।

23 ਨਵੰਬਰ ਨੂੰ ਸਭ ਦੇ ਚਿਹਰਿਆ ਤੇ ਚਿੰਤਾ ਦੀਆ ਲਕੀਰਾਂ ਕੁਝ ਘਟੀਆ ਪਰ 3 ਤੋਂ 5 ਦਸੰਬਰ ਨੂੰ ਡਾਕਟਰ ਖੁਦ ਸਿਰ ਫੜ ਕੇ ਬੈਠ ਗਏ ਕਿ ਕੁਝ ਪੱਲੇ ਨਹੀਂ ਪੈ ਰਿਹਾ ਫਿਰ ਸਰੀਰ ਨੇ ਇਸ ਤਰ੍ਹਾਂ ਹਰਕਤ ਕੀਤੀ ਕਿ 8 ਦਸੰਬਰ 2012 ਨੂੰ ਮਾਤਾ ਜੀ ਦੇ ਬੋਲ ਸਨ, "ਸਤਿਗੁਰੂ ਜੀ ਠੀਕ ਹਨ" ਸਭ ਦੇ ਚਿਹਰੇ ਖਿੜ ਗਏ। ਉਹ ਪ੍ਰਸੰਨ ਚਿੱਤ ਨਜਰ ਆਏ। ਲਗਦਾ ਸੀ ਕਿ ਕਿਸੇ ਵੀ ਦਿਨ ਛੁਟੀ ਮਿਲ ਸਕਦੀ ਹੈ। ਦੋ ਤਿੰਨ ਦਿਨ ਤਾਂ ਆਸ ਤੋਂ ਵੱਧ ਸਿਹਤ ਵਿੱਚ ਸੁਧਾਰ ਲਗਾ ਪਰ ਅਚਾਨਕ ਮਸ਼ੀਨਾ ਨੇ ਜਵਾਬ ਦੇ ਦਿੱਤਾ। 13 ਦਸੰਬਰ 2012 ਨੂੰ ਇਸ ਧਰਤ ਸੁਹਾਵੀ ਉੱਤੇ ਚਾਨਣ ਬਿਖੇਰਨ ਵਾਲਾ ਸੂਰਜ ਸ਼ਾਮ ਨੂੰ 6 ਵਜ ਕੇ 28 ਮਿੰਟ ਤੇ ਅਲੋਪ ਹੋ ਗਿਆ ਅਤੇ ਘੁਪ ਹਨੇਰੀ ਮੱਸਿਆ ਦੀ ਕਾਲੀ ਬੋਲੀ ਰਾਤ ਸਾਡੇ ਲਈ ਛੱਡ ਗਿਆ ਜਿਸ ਵਿੱਚ ਕੁੱਝ ਨਹੀਂ ਸੀ ਸੁਝਦਾ।

ਅਦਾਰਾ ਸਤਿਜੁਗ ਨੇ 2013 ਈ (ਸੰਮਤ 2069 ਬਿਕ੍ਰਮੀ) ਦੇ ਹੋਲੇ ਮਹੱਲੇ ਉੱਤੇ ਇਕ ਵਿਸ਼ੇਸ਼ ਅੰਕ ਭੇਟ ਕੀਤਾ 'ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ' ਜਿਸ ਵਿੱਚ ਸਤਿਗੁਰੂ ਉਦੈ ਸਿੰਘ ਜੀ ਦੇ ਦਸਤਾਰ ਬੰਦੀ ਦਿਵਸ ਤੱਕ ਦੀਆ ਵਿਸ਼ੇਸ਼ ਘਟਨਾਵਾਂ ਮੀਡੀਆ ਵਿੱਚ ਛਪੀਆ ਪ੍ਰਸਾਰਿਤ ਹੋਈਆ ਸਤਿਗੁਰੂ ਜਗਜੀਤ ਸਿੰਘ ਸੰਬੰਧੀ ਰਚਨਾਵਾਂ, ਰਿਪੋਰਟਾਂ, ਖ਼ਬਰਾਂ ਆਦਿ, ਨੂੰ ਪੇਸ਼ ਕਰਨ ਦਾ ਉਪਰਾਲਾ ਕੀਤਾ। ਇਸ ਨਾਲ ਪਾਠਕ ਵਰਗ ਨੂੰ ਕੁੱਝ ਠੋਸ ਸਮਗਰੀ ਤਾ ਮਿਲੀ ਪਰ ਜੀ ਕਰਦਾ ਸੀ ਕਿ ਕੁੱਝ ਹੋਰ ਵੀ ਪੜ੍ਹਨ ਨੂੰ ਮਿਲੇ ਕੁੱਝ ਹੋਰ ਲਈ ਸਤਿਜੁਗ ਦਾ 'ਸਤਿਗੁਰੂ ਜਗਜੀਤ ਸਿੰਘ ਸਿਮਰਤੀ ਅੰਕ 2014' ਪ੍ਰਕਾਸ਼ਿਤ ਹੋਇਆ। ਪਰ ਸਾਹਿਬ ਗੁਣੀ ਨਿਧਾਨ ਦੇ ਗੁਣ ਕਿਸੇ ਦੇ ਕਲਾਵੇ ਵਿੱਚ ਆਉਣ ਵਾਲੇ ਥੋੜ੍ਹਾ ਸਨ। ਰਜੱ ਨਹੀਂ ਆਇਆ ਜਿਸ ਵਿੱਚੋ ਨਿਕਲਿਆ ਸਤਿਜੁਗ ਦਾ, 'ਸਤਿਗੁਰੂ ਜਗਜੀਤ ਸਿੰਘ ਉਪਾਸਨਾ ਅੰਕ, 2015' ਇਸ ਵਿੱਚ ਬਹੁਤ ਕੁੱਝ ਨਵਾਂ ਹੈ ਪਰ ਸਾਰਾ ਕੁੱਝ ਨਹੀ ਹਾਂ, ਸਤਿਗੁਰੂ ਜੀ ਦੇ ਸੋਭਾ ਸਤਿਕਾਰ ਵਜੋਂ ਉਹਨਾਂ ਬਾਰੇ ਵੱਖ ਵੱਖ ਵਿਦਵਾਨਾਂ ਨੇ ਲਿਖਿਆ ਹੈ ਉਹ ਭਾਵੇਂ ਸਤਿਜੁਗ ਦੇ ਕਿਸੇ ਪਹਿਲੇ ਅੰਕ ਵਿੱਚ ਛਪਿਆ, ਵਰਿਆਮ ਮਾਸਿਕ ਪੱਤਰ ਦੇ ਕਿਸੇ ਸਤਿਗੁਰੂ ਜਗਜੀਤ ਸਿੰਘ ਅੰਕ ਵਿੱਚ ਜਾ ਕਿਸੇ ਪੁਸਤਕ ਉਸ ਸਾਰੇ ਮਿੱਠੇ ਮਾਖਿਓ ਵਿਚੋਂ ਲੈ ਕੇ ਇਸ ਅੰਕ ਵਿੱਚ ਸੰਭਾਲਣ ਦਾ ਉਪਰਾਲਾ ਕੀਤਾ ਗਿਆ ਹੈ।

ਇਸ ਅੰਕ ਦੇ ਪ੍ਰਕਾਸ਼ਨ ਵਿੱਚ ਸਾਨੂੰ ਪ੍ਰਸਿਧ ਇਤਿਹਾਸ ਕਾਰਾਂ, ਲੇਖਕਾਂ ਵਿਸਵਾਨਾਂ, ਆਦਿ ਦਾ ਜੋ ਸਹਿਯੋਗ ਮਿਲਿਆ ਹੈ ਉਸ ਲਈ ਉਹਨਾਂ ਸਭਨਾਂ ਦਾ ਅਦਾਰਾ ਸਤਿਜੁਗ ਸ਼ੁਕਰਗੁਜ਼ਾਰ ਹੈ। ਪਾਠਕਾਂ ਦੇ ਹੱਥਾ ਵਿੱਚ ਇਹ ਅੰਕ ਪਹੁੰਚਾਉਣ ਲਈ ਸਰਵ ਸ੍ਰੀ ਹਰਕੀਰਤ ਸਿੰਘ, ਇੰਦਰਜੀਤ ਸਿੰਘ, ਗੁਰਜੀਤ ਸਿੰਘ, ਸੁਨੀਲ ਕੁਮਾਰ, ਜਸਵੰਤ ਸਿੰਘ, ਰਾਮ ਕਿਸ਼ੋਰ ਕਟਾਰੀਆ ਆਦਿ ਦੀ ਭਜ ਨਸ ਅਤੇ ਮਿਹਨਤ ਕੰਮ ਆਈ। ਤਸਵੀਰਾਂ ਲਈ ਸੂਰਤਪਾਲ ਸਿੰਘ ਸ੍ਰੀ ਭੈਣੀ ਸਾਹਿਬ ਨੂੰ ਭਰਪੂਰ ਸਹਿਯੋਗ ਦਿੱਤਾ ਹੈ। ਉਹਨਾਂ ਨੂੰ ਸ਼ਾਬਸ਼! ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਉਦੈ ਸਿੰਘ ਜੀ ਦੀ ਕਿਰਪਾ ਬਿਨਾ ਇਸ ਅੰਕ ਨੂੰ ਚਿਤਵਨਾ ਵੀ ਅਸੰਭਵ ਸੀ। ਅਦਾਰਾ ਸਤਿਜੁਗ ਨੂੰ ਹੁਣ ਬੱਸ ਪਾਠਕਾਂ ਦੇ ਹੁੰਗਾਰੇ ਦੀ ਉਡੀਕ ਹੈ।

ਐਚ. ਐਸ. ਹੰਸਪਾਲ
ਤਾਰਾ ਸਿੰਘ ਅਨਜਾਣ

Namdhari Elibrary NamdhariElibrary@gmail.com

# ਗੁਰਮੁਖਿ ਪਰਉਪਕਾਰੀ ਵਿਰਲਾ ਆਇਆ

✍ ਸਿੰਘ ਸਾਹਿਬ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਜੀ
ਸਾਬਕਾ ਜਥੇਦਾਰ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ

*ਪਰਉਪਕਾਰੀ, ਨਾਮ ਬਾਣੀ ਦੇ ਰਸੀਏ, ਪਾਵਨ ਗੁਰਬਾਣੀ ਕੀਰਤਨ ਦੇ ਧਨੀ, ਕੋਮਲਕਲਾ ਤੰਤੀ ਸਾਜਾਂ ਵਿਚ ਨਿਪੁੰਨ ਸਤਿ-ਪੁਰਸ਼ ਅਤੀ ਸਤਿਕਾਰਯੋਗ ਬਾਬਾ ਜਗਜੀਤ ਸਿੰਘ ਜੀ ਜਿਨ੍ਹਾਂ ਨੇ ਆਪਣੀ ਹਯਾਤੀ ਦੌਰਾਨ ਗੁਰਮਤਿ ਸੰਗੀਤ, ਸ਼ਾਸਤਰੀ ਸੰਗੀਤ ਨੂੰ ਪ੍ਰਫੁੱਲਤ ਕਰਨ ਦਾ ਯੋਗਦਾਨ ਪਾਇਆ। ਖੇਡਾਂ ਵਿਚ ਸਿੱਖੀ ਨੂੰ ਖੋਰਾ ਲੱਗਦਾ ਵੇਖ ਕੇ ਆਪ ਜੀ ਨੇ ਸਿੱਖ ਬੱਚਿਆਂ ਨੂੰ ਵਿਸ਼ਵ ਖੇਡ ਹਾਕੀ ਨਾਲ ਜੋੜਨ ਲਈ ਨਾਮਧਾਰੀ ਸਪੋਰਟਸ ਅਕੈਡਮੀ ਦੀ ਸਥਾਪਨਾ ਕਰਕੇ ਇਸ ਖੇਡ ਨੂੰ ਉਚੇਰਾ ਸਥਾਨ ਦਿਵਾਉਣ ਦਾ ਮਹਾਂ ਕਾਰਜ ਕੀਤਾ।*

ਰੱਬੀ ਰੰਗ ਵਿਚ ਰੰਗੀਆਂ ਪਰਉਪਕਾਰੀ ਰੂਹਾਂ ਪ੍ਰਭੂ ਇਸ ਸੰਸਾਰ ਵਿਚ ਸਮੇਂ-ਸਮੇਂ ਭੇਜਦਾ ਹੈ। ਉਹ ਮਨੁੱਖੀ ਕਦਰਾਂ-ਕੀਮਤਾਂ ਦੇ ਧਾਰਨੀ ਬਣ ਕੇ ਦੂਸਰੇ ਸੰਸਾਰੀ ਵਿਅਕਤੀਆਂ ਲਈ ਰਾਹ ਦਸੇਰੇ ਅਤੇ ਪ੍ਰੇਰਨਾ ਸ੍ਰੋਤ ਬਣਦੇ ਹਨ। ਲੋਕ ਭਲਾਈ, ਜੀਵ ਕਲਿਆਣ ਅਤੇ ਸੰਜਮੀ ਜੀਵਨ ਅਪਣਾ ਕੇ ਪ੍ਰਭੂ-ਭਗਤੀ, ਦੇਸ਼ ਭਗਤੀ ਤੇ ਚੱਲ ਕੇ ਉਹ ਜਨ ਕਲਿਆਣ ਕਰਦੇ ਹਨ। ਅਜਿਹੇ ਪਰਉਪਕਾਰੀ, ਨਾਮ ਬਾਣੀ ਦੇ ਰਸੀਏ, ਪਾਵਨ ਗੁਰਬਾਣੀ ਕੀਰਤਨ ਦੇ ਧਨੀ, ਕੋਮਲਕਲਾ ਤੰਤੀ ਸਾਜਾਂ ਵਿਚ ਨਿਪੁੰਨ ਸਤਿ-ਪੁਰਸ਼ ਅਤੀ ਸਤਿਕਾਰਯੋਗ ਬਾਬਾ ਜਗਜੀਤ ਸਿੰਘ ਜੀ ਜਿਨ੍ਹਾਂ ਨੇ ਆਪਣੀ ਹਯਾਤੀ ਦੌਰਾਨ ਗੁਰਮਤਿ ਸੰਗੀਤ, ਸ਼ਾਸਤਰੀ ਸੰਗੀਤ ਨੂੰ ਪ੍ਰਫੁੱਲਤ ਕਰਨ ਦਾ ਯੋਗਦਾਨ ਪਾਇਆ। ਖੇਡਾਂ ਵਿਚ ਸਿੱਖੀ ਨੂੰ ਖੋਰਾ ਲੱਗਦਾ ਵੇਖ ਕੇ ਆਪ ਜੀ ਨੇ ਸਿੱਖ ਬੱਚਿਆਂ ਨੂੰ ਵਿਸ਼ਵ ਖੇਡ ਹਾਕੀ ਨਾਲ ਜੋੜਨ ਲਈ ਨਾਮਧਾਰੀ ਸਪੋਰਟਸ ਅਕੈਡਮੀ ਦੀ ਸਥਾਪਨਾ ਕਰਕੇ ਇਸ ਖੇਡ ਨੂੰ ਉਚੇਰਾ ਸਥਾਨ ਦਿਵਾਉਣ ਦਾ ਮਹਾਂ ਕਾਰਜ ਕੀਤਾ।

ਵਿਸ਼ਵ ਪੱਧਰੀ ਖੇਤੀ ਅਤੇ ਬਨਸਪਤੀ ਬੀਜ ਉਤਪਾਦਨ ਵਿਚ ਵੀ ਆਪ ਜੀ ਦੀ ਅਗਵਾਈ ਹੇਠ ਵਿਸ਼ਵ ਪੱਧਰ ਦੀ ਨਾਮਧਾਰੀ ਸੀਡਜ਼ ਸੰਸਥਾ ਕਾਇਮ ਹੋਈ, ਜਿਸ ਨੇ ਸੰਸਾਰ ਵਿਚ ਵਿਸ਼ੇਸ਼ ਨਾਮਣਾ ਖੱਟਿਆ। ਅਜੋਕੇ ਯੁੱਗ ਵਿਚ ਸਿਹਤ ਸੰਭਾਲ ਅਤੇ ਅਰੋਗਤਾ ਦਾ ਪੱਧਰ ਡਿਗਦਾ ਵੇਖ ਮਨੁੱਖੀ ਜੀਵਨ ਵਿਚ ਅਰੋਗਤਾ ਦੀ ਮਹਾਨਤਾ ਨੂੰ ਜਾਣਦਿਆਂ ਹੋਇਆਂ ਸਤਿਗੁਰੂ ਪ੍ਰਤਾਪ ਸਿਘ ਅਪੋਲੋ ਹਸਪਤਾਲ ਲੁਧਿਆਣਾ ਦੀ ਸਥਾਪਨਾ ਕਰਕੇ ਵਿਸ਼ਵ ਪ੍ਰਸਿੱਧ ਮਨੁੱਖੀ ਸਿਹਤ ਚਿਕਿਤਸਕਾਂ (ਮਾਹਿਰ ਡਾਕਟਰਾਂ) ਦੀਆਂ ਸੇਵਾਵਾਂ ਹਾਸਿਲ ਕਰਕੇ ਮਨੁੱਖਤਾ ਤੇ ਅਜਿਹਾ ਪਰਉਪਕਾਰ ਕੀਤਾ ਜਿਸ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ। ਆਪ ਜੀ ਦੀ ਦੂਰਦ੍ਰਿਸ਼ਟੀ ਸਦਕਾ ਹੀ ਤੰਤੀ ਸਾਜਾਂ ਦੀ ਅਲੋਪ ਹੋ ਰਹੀ ਸੰਗੀਤ ਵਿਦਿਆ ਨੂੰ ਸੰਭਾਲਣ ਲਈ ਨਾਮਧਾਰੀ ਮੁੱਖ ਕੇਂਦਰ ਵਿਖੇ ਗੁਰਮਤਿ ਤੇ ਸ਼ਾਸਤਰੀ ਸੰਗੀਤ ਦੀ ਸੰਸਥਾ ਸਥਾਪਤ ਕੀਤੀ, ਜਿਥੇ ਸੰਸਾਰ ਭਰ ਚੋਂ ਬੜੀ ਭਾਰੀ ਗਿਣਤੀ ਵਿਚ ਬੱਚਿਆਂ ਨੇ ਗੁਰਮਤਿ ਸੰਗੀਤ ਤੇ ਸ਼ਾਸਤਰੀ ਸੰਗੀਤ ਸਿੱਖ ਕੇ ਗੁਰਬਾਣੀ ਕੀਰਤਨ ਦੁਆਰਾ ਸੰਸਾਰ ਵਿਚ ਨਾਮਣਾ ਖੱਟਿਆ ਹੈ।

ਅੱਜ ਨਾਮਧਾਰੀ ਭਾਈਚਾਰਾ ਸੰਸਾਰ ਵਿਚ ਹਾਕੀ, ਸੰਗੀਤ, ਬੀਜ, ਖੇਤੀ ਤੇ ਸਿਹਤ ਸੇਵਾਵਾਂ ਲਈ ਨਾਮਣਾ ਕਮਾ ਕੇ ਸਿੱਖੀ ਦਾ



Namdhari Elibrary NamdhariElibrary@gmail.com

ਨਾਮ ਉੱਚਾ ਕਰ ਰਿਹਾ ਹੈ।

1974 ਈ. ਵਿਚ ਪਹਿਲੀ ਵਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਵਿਸਾਖੀ ਸਮਾਗਮ ਸਮੇਂ ਪ੍ਰਸਿੱਧ ਵਿਦਵਾਨ ਗਿਆਨੀ ਗੁਰਦਿੱਤ ਸਿੰਘ ਜੀ ਜਨਰਲ ਸਕੱਤਰ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਨਾਲ ਪਹਿਲੀ ਵਾਰੀ ਬਚਨ ਬਿਲਾਸ ਕਰਨ ਤੇ ਆਪ ਜੀ ਨਾਲ ਗੁਰਮਤਿ ਵਿਚਾਰਾਂ ਕਰਨ ਦਾ ਸਮਾਂ ਪ੍ਰਾਪਤ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਸੇਵਾ-ਕਾਲ ਵਿਚ ਆਪ ਜੀ ਦੀ ਸਿਹਤ ਨਾ ਠੀਕ ਹੋਣ ਤੇ ਆਪ ਜੀ ਨੂੰ ਮਿਲਣ ਨਾਮਧਾਰੀ ਸੰਗਤ ਦੇ ਮੁੱਖ ਕੇਂਦਰ ਵਿਖੇ ਉਨ੍ਹਾਂ ਦੁਆਰਾ ਕਹੇ ਪਾਵਨ ਗੁਰਬਾਣੀ ਦੇ ਆਸ਼ੇ ਤੇ ਸਹਜ ਅਵਸਥਾ ਵਿਚ ਭਿੱਜੇ , ਮਿੱਠੇ ਬਚਨ ਬਿਲਾਸਾਂ ਨੇ ਜਿਵੇਂ ਮੈਨੂੰ ਸਰਸ਼ਾਰ ਕੀਤਾ ਤੇ ਜੋ ਪਿਆਰ ਅਤੇ ਸਤਿਕਾਰ ਪ੍ਰਾਪਤ ਹੋਇਆ ਉਸ ਨੂੰ ਮੈਂ ਕਦੇ ਵੀ ਭੁਲਾ ਨਹੀਂ ਸਕਦਾ। ਇਥੋਂ ਦੇ ਪ੍ਰਬੰਧ ਤੇ ਸਿੱਖੀ ਪ੍ਰਪੱਕਤਾ ਵਿਚ ਵਿਚਰ ਰਹੇ ਨਾਮਧਾਰੀ ਸਿੱਖਾਂ ਦਾ ਜੀਵਨ,ਗੁਰਬਾਣੀ ਪ੍ਰਤੀ ਸ਼ਰਧਾ ਤੇ ਸੇਵਾ-ਭਾਵਨਾ ਦੇਖ ਕੇ ਮਨ ਗਦ -ਗਦ ਹੋ ਗਿਆ।

ਅੱਜ ਸਮੁੱਚੇ ਨਾਮਧਾਰੀ ਵੀਰਾਂ ਵਲੋਂ ਵਿਸ਼ਵ ਕਲਿਆਣ, ਜੀਵ ਰੱਖਿਆ, ਗੁਰਮਤਿ ਸੰਗੀਤ ਦੀ ਸੰਭਾਲ, ਵਿਸ਼ਵ ਸ਼ਾਂਤੀ, ਨਸ਼ਿਆਂ ਤੋਂ ਮੁਕਤੀ ਅਤੇ ਭਰੂਣ ਹੱਤਿਆ ਰੋਕਥਾਮ, ਸਾਬਤ ਸੂਰਤ ਖਿਡਾਰੀ ਤਿਆਰ ਕਰਨ ਅਤੇ ਮਾਨਵ ਕਲਿਆਣ ਲਈ ਕੀਤੇ ਜਾ ਰਹੇ ਯਤਨ ਸ਼ਲਾਘਾਯੋਗ ਹਨ।

ਅੱਜ ਮੈਨੂੰ ਇਹ ਜਾਣ ਕੇ ਅਤੀ ਪ੍ਰਸੰਨਤਾ ਹੋਈ ਹੈ ਕਿ ਨਾਮਧਾਰੀ ਦਰਬਾਰ ਵੱਲੋਂ ਵਿਸ਼ੇਸ਼ ਅੰਕ ਅਤੇ ਸ਼ਰਧਾਂਜਲੀ ਗ੍ਰੰਥ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਪ੍ਰਬੰਧਕਾਂ, ਸੰਪਾਦਕਾਂ ਤੇ ਲੇਖਕਾਂ ਨੂੰ ਸ਼ੁਭ ਕਾਮਨਾਵਾਂ ਭੇਜਦਾ ਹੋਇਆ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਇਹ ਅਰਦਾਸ ਕਰਦਾ ਹਾਂ ਕਿ ਇਹ ਵਿਸ਼ੇਸ਼ ਅੰਕ ਵੱਧ ਤੋਂ ਵੱਧ ਪਾਠਕਾਂ ਪਾਸ ਪੁੱਜ ਕੇ ਉਨ੍ਹਾਂ ਨੂੰ ਜੀਵਨ ਮਾਰਗ ਰੁਸ਼ਨਾਉਣ ਵਿਚ ਸਹਾਈ ਹੋਵੇ। ਸਰਬੱਤ ਦੇ ਭਲੇ ਦੀ ਅਰਦਾਸ ਦੇ ਨਾਲ। ■

# ਵਿਸ਼ਵ ਅਮਨ

✍ ਕਿਰਪਾਲ ਸਿੰਘ ਕਸੇਲ

ਚਿੱਟਾ ਝੰਡਾ ਝੂਲਦਾ,
ਸਤਿਗੁਰ ਦੇ ਦਰਬਾਰ।
ਵਿਸ਼ਵ ਅਮਨ ਪ੍ਰਤੀਕ ਜੋ,
ਮਾਨਵਤਾ ਨਾਲ ਪਿਆਰ।
ਸਤਿਗੁਰ ਸਦਾ ਹੈ ਲੋਚਦਾ,
ਹੋਏ ਸੁਤੰਤਰ ਮਨੁੱਖ।
ਸਵੈ-ਨਿਰਭਰ ਹੋ ਸੁਖੜ ਖੜੇ,
ਵਿਆਪੇ ਨਾ ਕੋਈ ਦੁਖ।
ਵਿਅਕਤੀ ਤੇ ਕੌਮਾਂ ਹੋਣ,
ਇੰਝ ਸਤੰਤਰ ਸਭ।
ਪਰਤੰਤਰ ਕੋਈ ਰਹੇ ਨਾ,
ਸਮ ਹੋਵੇ ਸਭ ਵੱਥ।
ਜਗ ਵਿਚ ਵਧੇ ਫੁਲੇ,
ਸ਼ਾਤੀ ਦਾ ਸਵਰਾਜ।
ਜੰਗ-ਯੁਧ ਦਾ ਅੰਤ ਹੋਏ,
ਵਿਸ਼ਵ ਅਮਨ ਦਾ ਰਾਜ।
ਸਭੇ ਸਾਂਝੀਵਾਲ ਹੋਣ,
ਮਾਨਵਤਾ ਇਕ ਸਾਰ।
ਕੌਮਾਂ ਤੇ ਸਮਾਜ ਸਭ,
ਵਸਣ ਨਾਲ ਪਿਆਰ।
ਬੇਗਮਪੁਰਾ, ਆਨੰਦਪੁਰ,
ਹੋਵੇ ਹਲੀਮੀ ਰਾਜ।
ਜਿਥੇ ਸਭ ਖ਼ੁਸ਼ਹਾਲ ਹੋਣ,
ਰਹੇ ਨਾ ਕੋਈ ਮੁਥਾਜ।
ਗੁਰ ਜਗਜੀਤ ਨੇ ਸਦਾ ਹੀ,
ਵਿਸ਼ਵ ਅਮਨ ਦੇ ਨਾਲ।
ਪਾਈ ਪੱਕੀ ਸਾਂਝ ਹੈ,
ਇਹ ਜੋ ਲਹਿਰ ਵਿਸ਼ਾਲ।
ਧਰਮ ਵਿਸ਼ਵ ਦਾ ਇਹ ਹੈ,
ਸੱਚੇ ਰੱਬ ਨਾਲ ਪਿਆਰ।
ਵੈਰ ਵਿਰੋਧ ਸਭ ਕੁਝ ਹਨ,
ਇਹ ਨਹੀਂ ਧਰਮੀਂ ਕਾਰ।
ਧਰਮ ਹੈ ਸਭ ਦਾ ਆਸਰਾ,
ਧਰਮ ਹੈ ਸਦ ਨਿਰਵੈਰ।
ਸਭੋ ਮਿਤਰ ਜਾਪਦੇ,
ਦਿਸੇ ਨਾ ਕੋਈ ਗ਼ੈਰ।
ਇਕੋ ਜੋਤ ਪ੍ਰਭੂ ਦੀ,
ਸਭ ਵਿਚ ਰਹੀ ਵਿਆਪ।
ਸਭ ਉਸ ਦੀ ਸੰਤਾਨ ਹਨ,
ਸਭ ਦਾ ਉਹ ਹੈ ਬਾਪ।



Namdhari Elibrary NamdhariElibrary@gmail.com

# ਜਗਜੀਤ ਸਿੰਘ, ਬਾਬਾ, ਸਤਿਗੁਰੂ (1920-2012 ਈ.)

✍ ਰਤਨ ਸਿੰਘ ਜੱਗੀ

ਆਪ ਬਾਬਾ (ਸਤਿਗੁਰੂ) ਪ੍ਰਤਾਪ ਸਿੰਘ ਜੀ ਤੋਂ ਬਾਅਦ ਨਾਮਧਾਰੀ ਸੰਪਰਦਾਇ ਦੇ ਗੱਦੀ-ਦਾਰ ਅਤੇ ਸਤਿਗੁਰੂ ਬਣੇ। ਆਪ ਦਾ ਜਨਮ ਬਾਬਾ ਪ੍ਰਤਾਪ ਸਿੰਘ ਜੀ ਦੇ ਘਰ ਮਾਤਾ ਭੁਪਿੰਦਰ ਕੌਰ ਦੀ ਕੁੱਖੋਂ 22 ਨਵੰਬਰ 1920 ਨੂੰ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਚ ਹੋਇਆ। ਸ. ਸਵਰਨ ਸਿੰਘ ਵਿਰਕ ਦੇ ਦਸੇ ਅਨੁਸਾਰ ਆਪ ਜੀ ਦੇ ਛੋਟੇ ਭਾਈ ਬਾਬਾ ਬੀਰ ਸਿੰਘ ਜੀ ਦੇ ਜਨਮ ਤੋਂ ਬਾਦ ਸੰਨ 1924 ਵਿਚ ਮਾਤਾ ਦਾ ਦੇਹਾਂਤ ਹੋ ਗਿਆ। ਇਸ ਲਈ ਆਪ ਨੂੰ ਪਾਲਣ ਦੀ ਜ਼ਿੰਮੇਵਾਰੀ ਭੈਣੀ ਸਾਹਿਬ ਦੇ ਮੁੱਖ ਪ੍ਰਬੰਧਕ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਸੌਂਪੀ ਗਈ। ਜਥੇਦਾਰ ਝੱਬਰ ਨੇ ਬੜੇ ਸਨੇਹ ਨਾਲ ਆਪ ਜੀ ਦੀ ਪਰਵਰਿਸ਼ ਕੀਤੀ ਅਤੇ ਅਨੇਕ ਧਰਮਧਾਮਾਂ, ਪਹਾੜੀ ਇਲਾਕਿਆਂ ਵਿਚ ਘੁੰਮਾਇਆ। ਆਪ ਨੂੰ ਪੜ੍ਹਾਉਣ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਨ 1928 ਵਿਚ ਭੈਣੀ ਸਾਹਿਬ ਵਿਚ ਇਕ ਨਾਮਧਾਰੀ ਵਿਦਿਆਲਾ ਖੋਲ੍ਹਿਆ ਜਿਸ ਵਿਚ ਆਪ ਸਹਿਤ 60-70 ਹੋਰ ਨਾਮਧਾਰੀ ਬੱਚੇ ਵੀ ਪੜ੍ਹਦੇ ਸਨ। ਇਸ ਵਿਦਿਆਲੇ ਵਿਚ ਰਸਮੀ ਤਾਲੀਮ ਦੇਣ ਤੋਂ ਇਲਾਵਾ ਗੁਰਮਤ ਸੰਬੰਧੀ ਵਿਸ਼ੇਸ਼ ਪੜ੍ਹਾਈ ਕਰਾਈ ਜਾਂਦੀ ਸੀ। ਇਸੇ ਦੌਰਾਨ ਆਪ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ, ਸਿਖ ਇਤਿਹਾਸ ਦਾ ਅਧਿਐਨ ਕੀਤਾ ਅਤੇ ਭਾਰਤੀ ਅਧਿਆਤਮਿਕ ਸਾਹਿਤ ਦਾ ਵੀ ਗਿਆਨ ਹਾਸਿਲ ਕੀਤਾ। ਇਥੋਂ ਹੀ ਆਪ ਨੇ ਗੁਰਮਤਿ ਸੰਗੀਤ ਦੀ ਸਿਖਿਆ ਗ੍ਰਹਿਣ ਕੀਤੀ ਅਤੇ ਬਾਅਦ ਵਿਚ ਭਾਰਤ ਦੇ ਪ੍ਰਸਿੱਧ ਸੰਗੀਤ ਆਚਾਰਯਾਂ ਤੋਂ ਸੰਗੀਤ ਵਿਚ ਪਰਪਕਤਾ ਨੂੰ ਹਾਸਲ ਕੀਤਾ। ਸੰਨ 1940 ਤੋਂ ਆਪ ਨੇ ਨਾਮਧਾਰੀ ਡੇਰੇ ਦੇ ਪ੍ਰਬੰਧ ਅਤੇ ਸਰਗਰਮੀਆਂ ਵਿਚ ਭਾਗ ਲੈਣਾ ਸ਼ੁਰੂ ਕੀਤਾ ਅਤੇ ਦੇਸ਼ ਵੰਡ ਵੇਲੇ ਪਛਮੀ ਪੰਜਾਬ ਤੋਂ ਉਜੜ ਕੇ ਆਏ ਨਾਮਧਾਰੀ ਪਰਿਵਾਰਾਂ ਦੇ ਪੁਨਰ-ਵਾਸ ਵਿਚ ਆਪਣਾ ਯੋਗਦਾਨ ਪਾਇਆ।

ਬਾਬਾ (ਸਤਿਗੁਰੂ) ਪ੍ਰਤਾਪ ਸਿੰਘ ਜੀ ਦੇ ਦੇਹਾਂਤ ਤੋਂ ਬਾਅਦ (1959 ਵਿਚ) ਆਪ ਗੱਦੀ ਨਸ਼ੀਨ ਹੋਏ। ਆਪ ਨੇ ਆਪਣੇ ਅਨੁਯਾਈਆਂ ਨੂੰ ਗੁਰਮਤ ਦੇ ਮੁਢਲੇ ਸਿਧਾਂਤਾਂ ਉਪਰ ਚਲਣ ਲਈ ਉਪਦੇਸ਼ ਦਿੱਤਾ। ਨਾਮ ਜਪਣ, ਕਿਰਤ ਕਰਨ, ਅਤੇ ਵੰਡ ਛਕਣ ਨੂੰ ਜੀਵਨ ਜੁਗਤ ਵਜੋਂ ਗ੍ਰਹਿਣ ਕੀਤਾ। ਆਪ ਕੇਸਾਂ ਸੁਆਸਾਂ ਦੇ ਨਿਭਾ ਨੂੰ ਉਚੇਚਾ ਮਹੱਤਵ ਦਿੰਦੇ ਸਨ। ਸੰਨ 1997 ਈ. ਵਿਚ ਆਪ ਨੇ ਦਿਲ ਦੀ ਬਾਈਪਾਸ ਸਰਜਰੀ ਆਸਟ੍ਰੇਲੀਆ ਵਿਚ ਕਰਵਾਈ ਕਿਉਂਕਿ ਉਥੋਂ ਦੇ ਡਾਕਟਰ ਆਈ. ਕੇ. ਰੌਸ ਨੇ ਬਿਨਾਂ ਰੋਮਾਂ ਦੀ ਬੇਅਦਬੀ ਕੀਤੇ ਆਪਰੇਸ਼ਨ ਕਰਨਾ ਮੰਨਿਆ।

ਆਪ ਦਾ ਪਹਿਲਾ ਵਿਆਹ ਸੰਨ 1941 ਵਿਚ ਬੀਬੀ ਰਜਿੰਦਰ ਕੌਰ ਨਾਲ ਹੋਇਆ। ਪਰ ਉਸ ਦਾ ਡੇਢ ਸਾਲ ਬਾਅਦ ਦਿਹਾਂਤ ਹੋ ਗਿਆ। ਉਸ ਤੋਂ ਬਾਅਦ ਸੰਨ 1945 ਵਿਚ ਆਪ ਦਾ ਦੂਜਾ ਵਿਆਹ ਬਾਜਾਖਾਨਾ ਦੇ ਸ. ਸਰਬਣ ਸਿੰਘ ਸਿੱਧੂ ਬਰਾੜ ਦੀ ਪੁੱਤਰੀ ਬੀਬੀ ਚੰਦ ਕੌਰ ਨਾਲ ਹੋਇਆ ਜਿਸ ਤੋਂ ਆਪ ਦੇ ਘਰ ਇਕਲੌਤੀ ਪੁੱਤਰੀ ਬੀਬਾ ਸਾਹਿਬ ਕੌਰ ਦਾ



Namdhari Elibrary NamdhariElibrary@gmail.com

> **ਭੈਣੀ ਸਾਹਿਬ ਵਿਚ ਆਪ ਦੁਆਰਾ ਸੰਚਾਲਿਤ ਜਪ ਪ੍ਰਯੋਗ (ਵਾਹਿਗੁਰੂ ਦਾ ਨਿਰੰਤਰ ਸਿਮਰਨ) ਅਤੇ ਚੰਡੀ ਦੀ ਵਾਰ ਦਾ ਪਾਠ ਇਕ ਖਾਸ ਕਿਸਮ ਦਾ ਅਧਿਆਤਮਿਕ ਵਾਤਾਵਰਣ ਸਿਰਜਦੇ ਹਨ**

ਜਨਮ ਹੋਇਆ। ਨਰੀਨਾ ਔਲਾਦ ਨਾ ਹੋਣ ਕਾਰਨ ਆਪ ਨੇ ਮਰਣਾਂਤ ਵੇਲੇ ਸੰਪ੍ਰਦਾਇ ਦੀ ਗੱਦੀ ਉਤੇ ਆਪਣੇ ਛੋਟੇ ਭਤੀਜੇ ਠਾਕੁਰ ਉਦੈ ਸਿੰਘ ਨੂੰ ਸਥਾਪਿਤ ਕਰਨ ਦਾ ਆਦੇਸ਼ ਦਿੱਤਾ। ਆਪ ਨੂੰ ਰਿਕਾਰਡ ਗਊ ਦੁੱਧ ਉਤਪਾਦਨ ਲਈ ਸੰਨ 1964 ਵਿਚ 'ਗੋਪਾਲ ਰਤਨ' ਦਾ ਰਾਸ਼ਟਰੀ ਸਨਮਾਨ ਪ੍ਰਾਪਤ ਹੋਇਆ। ਇਸ ਤੋਂ ਇਲਾਵਾ ਸੰਗੀਤ ਵਿਚ ਆਪ ਦੀ ਪ੍ਰਵੀਣਤਾ ਨੂੰ ਮੁੱਖ ਰਖਦਿਆਂ ਹੋਇਆਂ ਕਈ ਸੰਸਥਾਵਾਂ ਵਲੋਂ ਸਨਮਾਨਿਤ ਕੀਤਾ ਗਿਆ। ਆਪ ਦਾ ਲੰਬੀ ਬਿਮਾਰੀ ਤੋਂ ਬਾਅਦ 13 ਦਸੰਬਰ 2012 ਨੂੰ ਸ੍ਰੀ ਭੈਣੀ ਸਾਹਿਬ ਵਿਚ ਦੇਹ ਅਵਸਾਨ ਹੋ ਗਿਆ। ਆਪ ਨੇ ਆਪਣੇ ਯਤਨਾਂ ਦੁਆਰਾ ਨਾਮਧਾਰੀ ਸੰਪ੍ਰਦਾਇ ਦੀ ਅੰਤਰ ਰਾਸ਼ਟਰੀ ਪਛਾਣ ਕਰਵਾਈ।

ਆਪ ਦੇ ਗੱਦੀ ਕਾਲ ਵਿਚ ਭੈਣੀ ਸਾਹਿਬ ਅਤੇ ਨਾਮਧਾਰੀ ਸੰਪ੍ਰਦਾਇ ਵਿਚ ਕਈ ਪ੍ਰਕਾਰ ਦੀਆਂ ਨਵੀਆਂ ਪਿਰਤਾਂ ਪਈਆਂ। ਇਕ ਇਹ ਕਿ ਭੈਣੀ ਸਾਹਿਬ ਵਿਚਲੇ ਕੱਖਾਂ ਦੇ ਛੱਪਰਾਂ ਨੂੰ ਪੱਕੀਆਂ ਇਮਾਰਤਾਂ ਵਿਚ ਬਦਲ ਦਿੱਤਾ ਗਿਆ ਅਤੇ ਅਨੇਕ ਨਵੇਂ ਭਵਨ ਵੀ ਉਸਾਰੇ ਗਏ। ਦੂਸਰੇ ਇਸਤਰੀ ਜਾਤੀ ਦੇ ਗੌਰਵ ਨੂੰ ਵਧਾਉਣ ਵੱਲ ਵਿਸ਼ੇਸ਼ ਧਿਆਨ ਦਿੱਤਾ। ਧਾਰਮਿਕ, ਕਥਾ-ਕੀਰਤਨ ਵੱਲ ਜਗਿਆਸੂਆਂ ਨੂੰ ਪ੍ਰੇਰਿਆ ਗਿਆ।

ਤੀਜੇ, ਆਪ ਨੇ ਨਵੀਂ ਸਿਖਿਆ ਪ੍ਰਣਾਲੀ ਨੂੰ ਅਪਣਾਉਣ ਲਈ ਅਨੁਯਾਈਆਂ ਨੂੰ ਪ੍ਰੇਰਿਤ ਕੀਤਾ ਅਤੇ ਸਕੂਲ ਅਤੇ ਕਾਲਜ ਖੋਲ੍ਹ ਕੇ ਲੋਕਾਂ ਨੂੰ ਉਤਸਾਹਿਤ ਕੀਤਾ। ਚੌਥੇ, ਨਾਮਧਾਰੀ ਇਤਿਹਾਸ ਬਾਰੇ ਖੋਜ ਕਰਵਾਉਣ ਲਈ ਬਨਾਰਸ ਵਿਚ ਡਾ. ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲੇ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸਤਿਗੁਰੂ ਰਾਮ ਸਿੰਘ ਨਾਂ ਉਤੇ ਚੇਅਰਾਂ ਸਥਾਪਿਤ ਕਰਵਾਈਆਂ। ਪੰਜਵੇਂ, ਖੇਡਾਂ ਦੇ ਵਿਕਾਸ ਵਿਚ ਉਚੇਚੀ ਰੁਚੀ ਲਈ ਨਾਮਧਾਰੀ ਹਾਕੀ ਟੀਮ ਨੇ ਸ਼ੁੱਧ ਸਿੱਖੀ ਸਰੂਪ ਵਿਚ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਉਤੇ ਆਪਣੀ ਪਛਾਣ ਬਣਾਈ। ਛੇਵੇਂ, ਖੇਤੀਬਾੜੀ ਦੇ ਵਿਕਾਸ ਅਤੇ ਗਊ ਧਨ ਵਰਧਨ ਵਿਚ ਵਿਸ਼ੇਸ਼ ਭੂਮਿਕਾ ਨਿਭਾਈ। ਸੱਤਵੇਂ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਦੇਖ ਰੇਖ ਵਿਚ ਬੰਗਲੌਰ ਸ਼ਹਿਰ ਅੰਦਰ ਉਤਮ ਬੀਜ ਤਿਆਰ ਕਰਨ ਲਈ ਨਾਮਧਾਰੀ ਸੀਡਜ਼ ਫਾਰਮ ਦੀ ਸਥਾਪਨਾ ਕੀਤੀ, ਜਿਸ ਨੇ ਵਿਸ਼ਵ ਭਰ ਵਿਚ ਆਪਣੀ ਨਿਵੇਕਲੀ ਛਾਪ ਛੱਡੀ ਹੈ। ਅੱਠਵੇਂ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਬਿਰਧ ਆਸ਼ਰਮ ਸਥਾਪਤ ਕਰਕੇ ਬੇਸਹਾਰਾ ਬਿਰਧਾਂ ਨੂੰ ਨਿਵਾਸ ਦੇਣ ਦੀ ਵਿਵਸਥਾ ਕੀਤੀ।

ਨੌਵੇਂ, ਲੋਕਾਂ ਨੂੰ ਬਿਮਾਰੀਆਂ ਤੋਂ ਨਿਜਾਤ ਦਿਵਾਉਣ ਲਈ ਅਪੋਲੋ ਦੇ ਸਹਿਯੋਗ ਨਾਲ ਲੁਧਿਆਣਾ ਨਗਰ ਵਿਚ ਬਹੁਤ ਵੱਡਾ ਹਸਪਤਾਲ ਬਣਵਾਇਆ। ਦਸਵੇਂ, ਸਾਹਿਤਕਾਰਾਂ ਨੂੰ ਚੰਗਾ ਸਾਹਿਤ ਸਿਰਜਨ ਲਈ ਉਤਸ਼ਾਹਿਤ ਕੀਤਾ, ਲੋੜਵੰਦ ਸਾਹਿਤਕਾਰਾਂ ਦੀ ਮਦਦ ਕੀਤੀ, ਸਾਹਿਤਕ ਕਾਨਫਰੰਸਾਂ ਵਿਚ ਹਿੱਸਾ ਲਿਆ, ਸਾਹਿਤਿਕ ਸੰਸਥਾਵਾਂ ਨੂੰ ਮਾਲੀ ਸਹਾਇਤਾ ਦਿੱਤੀ ਅਤੇ ਨਾਮਧਾਰੀ ਸਾਹਿਤ ਨੂੰ ਪ੍ਰਕਾਸ਼ਿਤ ਕਰਨ ਦਾ ਉਦਮ ਕੀਤਾ।

ਭੈਣੀ ਸਾਹਿਬ ਵਿਚ ਆਪ ਦੁਆਰਾ ਸੰਚਾਲਿਤ ਜਪ ਪ੍ਰਯੋਗ (ਵਾਹਿਗੁਰੂ ਦਾ ਨਿਰੰਤਰ ਸਿਮਰਨ) ਅਤੇ ਚੰਡੀ ਦੀ ਵਾਰ ਦਾ ਪਾਠ ਇਕ ਖਾਸ ਕਿਸਮ ਦਾ ਅਧਿਆਤਮਿਕ ਵਾਤਾਵਰਣ ਸਿਰਜਦੇ ਹਨ ਅਤੇ ਤੰਤੀ ਰਾਗ ਸਰੋਤਿਆਂ ਨੂੰ ਪੂਰੀ ਤਰ੍ਹਾਂ ਦ੍ਰਵਿਤ ਕਰ ਦਿੰਦਾ ਹੈ। ■



Namdhari Elibrary NamdhariElibrary@gmail.com

# ਸਤਿਗੁਰੂ ਜਗਜੀਤ ਸਿੰਘ ਜੀ ਦਾ ਦ੍ਰਿਸ਼ਟੀਕੋਣ

✍ ਗੁਲਜ਼ਾਰ ਸਿੰਘ ਸੰਧੂ

ਮੇਰੀ ਸੋਚ ਮਿਰਜ਼ਾ ਗਾਲਿਬ ਵਾਲੀ ਹੋ ਗਈ ਹੈ :

*ਈਮਾਂ ਮੁਝੇ ਰੋਕੇ ਹੈ ਜੋ ਖੈਂਚੇ ਹੈ ਮੁਝੇ ਕਫਰ*
*ਕਾਅਬਾਂ ਮੇਰੇ ਪੀਛੇ ਹੈ ਕਸੀਲਾ ਮੇਰੇ ਆਗੇ।*

ਏਸ ਸਾਰੇ ਪਿਛੋਕੜ ਵਿੱਚ ਮੇਰੇ ਬਚਪਨ ਦੇ ਮੱਕੇ ਦੋ ਸਨ। ਸਤਿਗੁਰੂ ਰਾਮ ਸਿੰਘ ਜੀ ਦਾ ਭੈਣੀ ਸਾਹਿਬ ਤੋਂ ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਪ੍ਰੀਤ ਨਗਰ। ਮੇਰੀ ਸੋਚ ਦੀ ਸੁਸਤੀ ਕਹਿ ਲਵੋ, ਮਨ ਦੀ, ਜਾਂ ਸ੍ਰੀਰ ਦੀ ਮੈਂ ਆਪਣੇ ਦਿੱਲੀ ਵਾਲੇ 31 ਸਾਲਾ ਵਾਸ ਪਿਛੋਂ 1984 ਵਿੱਚ ਚੰਡੀਗੜ੍ਹ ਪਰਤਣ ਤੱਕ ਆਪਣੇ ਕਿਸੇ ਵੀ ਮੱਕੇ ਦੀ ਜ਼ਿਆਰਤ ਨਹੀਂ ਕੀਤੀ। ਦਿੱਲੀ ਰਹਿੰਦਿਆਂ ਸਤਿਗੁਰੂ ਪ੍ਰਤਾਪ ਸਿੰਘ ਤੇ ਗੁਰਬਖਸ਼ ਸਿੰਘ ਦੇ ਦਰਸ਼ਨ ਤਾਂ ਹੋਏ ਪਰ ਕੇਵਲ ਇੱਕ ਵਾਰੀ। ਭੈਣੀ ਸਾਹਿਬ ਤੋਂ ਪ੍ਰੀਤ ਨਗਰ ਤਾਂ ਉੱਕਾ ਹੀ ਨਹੀਂ ਗਿਆ। 1984 ਤੱਕ ਗੁਰਬਖਸ਼ ਸਿੰਘ ਤਾਂ ਅਕਾਲ ਚਲਾਣਾ ਕਰ ਗਏ ਸਨ ਪਰ ਭੈਣੀ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਪੂਜਨੀਕ ਪਿਤਾ ਪ੍ਰਤਾਪ ਸਿੰਘ ਦੀ ਗੱਦੀ ਸੰਭਾਲਿਆਂ ਇਕ-ਚੁਥਾਈ ਸਦੀ ਲੰਘ ਚੁੱਕੀ ਸੀ।

ਮੈਨੂੰ ਇਹ ਤਾਂ ਚੇਤੇ ਨਹੀਂ ਕਿ ਮੈਂ ਕਦੋਂ ਕਿੱਥੇ ਗਿਆ ਪਰ ਏਨਾ ਜ਼ਰੂਰ ਚੇਤੇ ਹੈ ਕਿ ਪ੍ਰੀਤ ਨਗਰ ਵਿਖੇ ਗੁਰਬਖਸ਼ ਸਿੰਘ ਦੀ ਪਨੀਰੀ ਵਲੋਂ ਮਿਲੇ ਅੰਤਾਂ ਦੇ ਪਿਆਰ ਦੇ ਬਾਵਜੂਦ ਓਸ ਮੱਕੇ ਵਿਚ ਬਲਰਾਜ ਸਾਹਨੀ ਤੇ ਨਾਨਕ ਸਿੰਘ ਨਾਵਲਕਾਰਾਂ ਦੇ ਟਿਕਾਣਿਆਂ ਨੂੰ ਖਾਲੀ ਦੇਖ ਕੇ ਮੇਰਾ ਮਨ ਬਹੁਤ ਉਦਾਸ ਹੋਇਆ ਸੀ। ਏਨਾ ਉਦਾਸ ਕਿ ਮੇਰਾ ਉਥੇ ਜਾਣ ਨੂੰ ਫੇਰ ਕਦੀ ਦਿਲ ਨਹੀਂ ਕੀਤਾ। ਭੈਣੀ ਸਾਹਿਬ ਦੀ ਵਾਰੀ ਤਾਂ ਪਿਛੋਂ ਜਾ ਕੇ ਆਈ। ਪਰ ਭੈਣੀ ਸਾਹਿਬ ਦੇ ਵਿਕਾਸ ਤੇ ਉਥਾਨ ਦੀਆਂ ਖਬਰਾਂ ਨਿਰੰਤਰ ਮਿਲਦੀਆਂ ਰਹੀਆਂ। ਇਹ ਵੀ ਕਿ ਨਾਮਧਾਰੀ ਸੰਪਰਦਾ ਨੇ ਓਧਰਲੇ ਪੰਜਾਬ ਤੋਂ ਉਜੜ ਕੇ ਆਏ ਨਾਮਧਾਰੀਆਂ ਲਈ ਭੈਣੀ ਸਾਹਿਬ ਤੋਂ ਬਿਨਾਂ ਸਿਰਸਾ (ਹਰਿਆਣਾ), ਮੰਡੀ (ਹਿਮਾਚਲ) ਤੇ ਬੀੜ ਭਮਾਰਸੀ (ਪਟਿਆਲਾ) ਵਿਖੇ ਨਵੇਂ ਟਿਕਾਣੇ ਲਭ ਕੇ ਉਨ੍ਹਾਂ ਨੂੰ ਵਸਾਉਣ ਲਈ ਦਿਨ ਰਾਤ ਉਦਮ ਕੀਤਾ। ਜਿਥੇ ਏਸ ਉਦਮ ਨੂੰ ਨੇਪਰੇ ਚਾੜ੍ਹਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕੇਵਲ ਦਰਜਨ ਵਰ੍ਹੇ ਮਿਲੇ, ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ 94 ਸਾਲਾ ਜੀਵਨ ਦੇ ਸਾਢੇ ਚਾਰ ਦਰਜਨ ਵਰ੍ਹੇ, ਭਾਵ ਜੀਵਨ ਦਾ ਵੱਡਾ ਅੱਧ ਏਸ ਉਤਮ ਕੰਮ ਦੇ ਲੇਖੇ ਲਾ ਦਿੱਤਾ। ਤਿੰਨ ਦੇ ਤਿੰਨ ਸਥਾਨ ਜੇ ਭੈਣੀ ਸਾਹਿਬ ਦੇ ਸਾਨੀ ਨਹੀਂ ਤਾਂ ਬਹੁਤੇ ਘਟ ਵੀ ਨਹੀਂ।

ਏਥੇ ਹੀ ਬੱਸ ਨਹੀਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਜੀਵਨ ਦੇ ਏਨੇ ਲੰਮੇ ਸਮੇਂ ਵਿਚ ਪੰਜਾਬੀ, ਪੰਜਾਬੀਅਤ ਅਤੇ ਸ਼ਾਸਤ੍ਰੀ ਸੰਗੀਤ ਦੀ ਰੱਜ ਕੇ ਸਰਪ੍ਰਸਤੀ ਕੀਤੀ। ਸਿੱਖ ਬੀਬੀਆਂ ਤੇ ਬਾਲਕਾਂ ਨੂੰ ਸੰਗੀਤਕ ਵਿਦਿਆ ਪ੍ਰਦਾਨ ਕਰਨ ਲਈ ਭੈਣੀ ਸਾਹਿਬ ਵਿਚ ਕਲਾ ਕੇਂਦਰ ਸਥਾਪਤ ਕਰਨ ਵਾਲੇ ਵੀ ਓਹੀਓ ਸਨ। ਏਸ ਕੇਂਦਰ ਵਿਚ ਉਨ੍ਹਾਂ ਨੇ ਪ੍ਰਸਿੱਧ ਸੰਗੀਤ ਘਰਾਣਿਆਂ ਤੋਂ ਸੰਤੂਰ, ਸਰੋਦ, ਸਿਤਾਰ, ਸਾਰੰਗੀ, ਤਬਲਾ ਆਦਿ ਸੰਗੀਤ



Namdhari Elibrary NamdhariElibrary@gmail.com

ਸਾਜਾਂ ਦੀ ਵਿਦਿਆ ਦੇਣ ਲਈ ਪੰਡਤ ਸ਼ਿਵ ਕੁਮਾਰ, ਉਸਤਾਦ ਅਮਜਦ ਅਲੀ ਖਾਂ, ਉਸਤਾਦ ਵਲਾਇਤ ਖਾਂ, ਪੰਡਤ ਰਾਮ ਨਰਾਇਣ, ਪੰਡਤ ਕਿਸ਼ਨ ਮਹਾਰਾਜ ਵਰਗੇ ਮਹਾਂਰਥੀ ਸੱਦੇ ਅਤੇ ਉਹਨਾਂ ਦੀ ਉਸਤਾਦੀ ਦਾ ਭਰਪੂਰ ਲਾਹਾ ਲਿਆ। ਇਨ੍ਹਾਂ ਮਾਹਿਰਾਂ ਦੇ ਵਿਦਿਆਰਥੀ ਅੱਜ ਦੇਸ਼ ਦੇ ਕੋਨੋ ਕੋਨੇ ਵਿਚ ਬਿਰਾਜਮਾਨ ਹਨ ਅਤੇ ਅਜਿਹੀ ਵਿਦਿਆ ਦਾ ਸੰਚਾਰ ਸਾਧਨ ਬਣੇ ਹੋਏ ਹਨ।

ਦਿੱਲੀ ਛੱਡ ਕੇ ਪੰਜਾਬ ਆਉਣ ਤੋਂ ਪਿਛੋਂ ਭੈਣੀ ਸਾਹਿਬ ਨਾਲ ਪੈਦਾ ਹੋਏ ਰਾਬਤੇ ਨੇ ਮੇਰੇ ਲਈ ਨਾਮਧਾਰੀ ਮਾਣ ਮਰਯਾਦਾ ਦੇ ਹੋਰ ਦਰਵਾਜ਼ੇ ਵੀ ਖੋਲ੍ਹੇ। ਪਤਾ ਲਗਾ ਕਿ ਮੇਰੀ ਨਾਨੀ ਤੋਂ ਪ੍ਰਾਪਤ ਹੋਇਆ ਇਸਤਰੀ ਵਿਦਿਅਕ ਵਾਲਾ ਦਰਵਾਜਾ ਤਾਂ ਉਨ੍ਹਾਂ ਵਿਚੋਂ ਕੇਵਲ ਇੱਕ ਹੀ ਸੀ। ਧਾਰਮਕ ਮੂਲਵਾਦ ਦੀ ਨਿਖੇਧੀ, ਹਰ ਤਰ੍ਹਾਂ ਦੀ ਹਿੰਸਾ ਦਾ ਤਿਆਗ, ਭਰੂਣ ਹੱਤਿਆ ਦਾ ਖੰਡਨ, ਮਾਵਾਂ ਭੈਣਾਂ ਤੇ ਧੀਆਂ ਦਾ ਸਤਿਕਾਰ ਭੈਣੀ ਸਾਹਿਬ ਦੀ ਮਿੱਟੀ ਦੀ ਵੱਡਮੁੱਲੀ ਦੇਣ ਹਨ। ਏਸ ਭੂਮੀ ਦੀ ਇਕ ਫੇਰੀ ਸਮੇਂ ਮੇਰੇ ਨਾਲ ਫੈਸਲਾਬਾਦ (ਪਾਕਿਸਤਾਨ) ਤੋਂ ਆਇਆ ਪੰਜਾਬੀ ਅਦੀਬ ਅਫਜ਼ਲ ਅਹਿਸਨ ਰੰਧਾਵਾ ਵੀ ਸੀ। ਅਸਾਂ ਸਤਿਗੁਰਾਂ ਨੂੰ ਖੁਲ੍ਹੇ ਮੈਦਾਨ ਵਿਚ ਮੋਰਾਂ ਨੂੰ ਚੋਗਾਂ ਚੁਗਾਂਦੇ ਤੇ ਕਲੋਲ ਕਰਦੇ ਵੇਖਿਆ। ਉਹ ਸੱਚੀ ਤੇ ਸੁੱਚੀ ਪ੍ਰਕ੍ਰਿਤੀ ਨੂੰ ਸਦਾ ਲਈ ਆਪਣੇ ਅੰਗ ਸੰਗ ਰਖਦੇ ਸਨ।

ਮੈਂ ਮਾਰਕਸੀ ਸੋਚ ਵਾਲੇ ਸੰਤ ਸਿੰਘ ਸੇਖੋਂ ਵਰਗੇ ਆਪਣੇ ਮਿਤਰਾਂ ਨੂੰ ਉਨ੍ਹਾਂ ਤੋਂ ਸਿਰੋਪਾ ਲੈ ਕੇ ਗੱਦ ਗੱਦ ਹੁੰਦੇ ਵੇਖਿਆ ਹੈ। ਪੰਜਾਬੀ ਭਾਸ਼ਾ ਤੇ ਸਾਹਿਤ ਦੇ ਵਿਕਾਸ ਨੂੰ ਪਰਨਾਇਆ ਕਿਰਪਾਲ ਸਿੰਘ ਕਸੇਲ ਵੀ ਉਨ੍ਹਾਂ ਵਿਚੋਂ ਇਕ ਹੈ। ਪਿਛਲੇ ਦਿਨਾਂ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਕਾਸ ਵਿਭਾਗ ਦੀ ਮੁਖੀ ਜਸਬੀਰ ਕੌਰ ਨੂੰ ਉਨ੍ਹਾਂ ਦੀ ਗੁਰਮਤ ਸੰਗੀਤ ਨਾਲ ਲਗਨ ਦੇ ਗੁਣ ਗੁਣਾਉਂਦੇ ਵੇਖਿਆ ਹੈ। ਬਹੁਤ ਏਸ ਲਈ ਕਿ ਭੈਣੀ ਸਾਹਿਬ ਵਿਖੇ ਹਰ ਵਰ੍ਹੇ ਵਧੀਆ ਸੰਗੀਤ ਸੰਮੇਲਨ ਰਚਾਇਆ ਜਾਂਦਾ ਸੀ।

ਜਸਬੀਰ ਕੌਰ ਪੰਜਾਬੀ ਯੂਨੀਵਰਸਿਟੀ ਵਲੋਂ ਸਮਾਜਕ ਵਿਗਿਆਨ ਪਤਰ ਦਾ ਗੁਰਮਤਿ ਸੰਗੀਤ ਵਿਸ਼ੇਸ਼ ਅੰਕ ਵਿਉਂਤਣ ਦੇ ਸਬੰਧ ਵਿਚ ਸਤਿਗੁਰਾਂ ਨੂੰ ਮਿਲਣ ਭੈਣੀ ਸਾਹਿਬ ਗਈ ਸੀ। ਉਹਨਾਂ ਨੇ ਏਸ ਅੰਗ ਲਈ ਵਧੀਆ ਲੇਖ ਲਿਖਣ ਦਾ ਵਚਨ ਦੇਣ ਤੋਂ ਬਿਨਾਂ ਜਸਬੀਰ ਨੂੰ ਉਸ ਵੇਲੇ ਤੱਕ ਬਿਠਾਈ ਰੱਖਿਆ ਜਦੋਂ ਤੱਕ ਉਨ੍ਹਾਂ ਦੇ ਰੋਜ਼ਾਨਾ ਗਾਇਨ ਦਾ ਸਮਾਂ ਨਹੀਂ ਹੋ ਗਿਆ। ਜਸਬੀਰ ਨੇ ਦੇਖਿਆ ਕਿ ਰਾਗ ਗਾਇਨ ਸਮੇਂ ਸਤਿਗੁਰੂ ਜੀ ਏਸ ਤਰ੍ਹਾਂ ਮੰਤਰ ਮੁਗਧ ਹੋ ਗਏ ਸਨ ਜਿਵੇਂ ਉਨ੍ਹਾਂ ਦੀ ਲਿਵ ਸਿੱਧੀ ਪ੍ਰਮਾਤਮਾ ਨਾਲ ਲੱਗੀ ਹੋਈ ਹੋਵੇ। ਉਸ ਨੇ ਇਹ ਵੀ ਨੋਟ ਕੀਤਾ ਕਿ ਗੁਰਮਤਿ ਸੰਗੀਤ ਦੀ ਏਸ ਬੈਠਕ ਵਿਚ ਗੁਰੂ ਗ੍ਰੰਥ ਸਾਹਿਬ ਜਿਹੜੇ ਰਾਗ ਉਨ੍ਹਾਂ ਨੇ ਗਾਏ ਉਹ ਸਾਰੇ ਉਨ੍ਹਾਂ ਨੂੰ ਜ਼ੁਬਾਨੀ ਕੰਠ ਸਨ। ਇਨਾਂ ਰਾਗਾਂ ਲਈ ਨਿਰਧਾਰਤ ਸੁਰ ਤਾਲ ਤੇ ਲੈਅ ਉੱਤੇ ਪੂਰਨ ਮਾਸਟਰੀ ਸੀ। ਉਨ੍ਹਾਂ ਨੇ ਸਾਰੇ ਰਾਗ ਤੰਤੀ ਸਾਜਾਂ ਨਾਲ ਗਾਏ ਜਿਨ੍ਹਾਂ ਨੂੰ ਉਹਨਾਂ ਦੀ ਪੂਰਨ ਮਾਸਟਰੀ ਸੀ। ਤੁਰਨ ਤੋਂ ਪਹਿਲਾਂ ਜਸਬੀਰ ਕੌਰ ਨੂੰ ਸਰੋਪੇ ਨਾਲ ਨਾਮਧਾਰੀ ਮਰਯਾਦਾ ਉਤੇ ਚਾਨਣਾ ਪਾਉਣ ਵਾਲੇ ਸਾਹਿਤ ਦਾ ਤੁਹਫਾ ਵੀ ਮਿਲਿਆ। ਜਿਹੜਾ ਜਸਬੀਰ ਨੇ ਹੁਣ ਤੱਕ ਸੰਭਾਲ ਕੇ ਰੱਖਿਆ ਹੋਇਆ ਹੈ।

ਹੁਣ ਮੈਨੂੰ ਹਰਵਿੰਦਰ ਸਿੰਘ ਹੰਸਪਾਲ ਤੋਂ ਪਤਾ ਲੱਗਿਆ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨ ਦੀ ਆਖਰੀ ਤੇ ਵੱਡੀ ਇਛਾ ਭੈਣੀ ਸਾਹਿਬ ਵਿਖੇ ਗੁਰਮਤਿ ਸੰਗੀਤ ਦਾ ਵਿਸ਼ਵ ਵਿਦਿਆਲਾ ਸਥਾਪਤ ਕਰਨ ਦੀ ਸੀ। ਮੈਂ ਉਹਨਾਂ ਦੇ ਜਾਨਸ਼ੀਨ ਸਤਿਗੁਰੂ ਉਦੈ ਸਿੰਘ ਜੀ ਨੂੰ ਕਦੀ ਨਹੀਂ ਮਿਲਿਆ ਪਰ ਮੈਨੂੰ ਨਿਸਚਾ ਹੈ ਕਿ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਧਾਰਨ ਉਤੇ ਉਵੇਂ ਹੀ ਪਹਿਰਾ ਦੇਣਗੇ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਧਾਰਨਾ ਉੱਤੇ ਦਿੱਤਾ ਸੀ। ■



Namdhari Elibrary NamdhariElibrary@gmail.com

# ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਸਮੇਂ ਗਿਆਨੀ ਕਰਤਾਰ ਸਿੰਘ ਦਾ ਭਾਸ਼ਣ

*10 ਸਤੰਬਰ 1959 ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਸ੍ਰੀ ਭੈਣੀ ਸਾਹਿਬ ਵਿਚ ਪਾਠਾਂ ਦੇ ਭੋਗ ਪਾਏ ਗਏ। ਇਸ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਪਣੇ ਗੁਰੂ ਪਿਤਾ ਜੀ ਦੀ ਗੱਦੀ ਉਤੇ ਬਰਾਜਮਾਨ ਹੋਣ ਕਰਕੇ ਦਸਤਾਰਬੰਦੀ ਵੀ ਹੋਈ। ਇਹ ਇਕ ਸਰਬ ਸੰਪਰਦਾ, ਸਰਬ ਧਰਮ ਅਤੇ ਸਰਬ ਪਾਰਟੀ ਇਕੱਠ ਹੀ ਸੀ। ਇਸ ਮਹਾਨ ਇਕੱਠ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਸ਼੍ਰੋਮਣੀ ਅਕਾਲੀ ਦਲ ਦੋਵੇਂ ਧੜੇ, ਕਾਂਗਰਸ, ਕਮਿਊਨਿਸਟ, ਸੋਸ਼ਲਿਸਟ, ਸਨਾਤਨ ਧਰਮ, ਆਰੀਆ ਸਮਾਜ, ਹੋਰ ਸੰਤ ਸਮਾਜ ਅਤੇ ਗਊ ਭਗਤ ਵੀ ਸ਼ਾਮਿਲ ਹੋਏ। ਇਸ ਲਾਮਿਸਾਲ ਇਕੱਠ ਵਿਚ ਬਹੁਤ ਸਾਰੇ ਪੱਖਾਂ ਨੂੰ ਛੂੰਹਦਾ ਪ੍ਰਸਿੱਧ ਅਕਾਲੀ ਲੀਡਰ ਗਿਆਨੀ ਕਰਤਾਰ ਸਿੰਘ ਨੇ ਜੋ ਯਾਦਗਾਰੀ ਇਤਿਹਾਸਕ ਭਾਸ਼ਣ ਦਿੱਤਾ ਉਸ ਦਾ ਉਤਾਰਾ ਅਸੀਂ ਇਥੇ ਛਾਪ ਰਹੇ ਹਾਂ–*

ਸਤਿਕਾਰਯੋਗ ਸਾਧ ਸੰਗਤ ਜੀ ਤੇ
ਮਹਾਰਾਜ ਜਗਜੀਤ ਸਿੰਘ ਜੀ

ਅੱਜ ਦੀ ਇਹ ਮਹਾਨ ਇਕੱਤਰਤਾ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਦੇ ਸਿਲਸਿਲੇ ਵਿਚ ਇਕੱਤਰ ਹੋਈ ਏ ਔਰ ਇਹ ਭਾਵਨਾ ਲੈ ਕੇ ਇਕੱਤਰ ਹੋਈ ਐ ਕਿ ਅੱਜ ਦੇ ਦਿਨ ਨਾਮਧਾਰੀ ਸਾਧ ਸੰਗਤ ਤੇ ਭੈਣੀ ਸਾਹਿਬ ਦਾ ਪ੍ਰਬੰਧ ਚਲਾਣ ਲਈ, ਰਹਿਨੁਮਾਈ ਲਈ, ਅਗਵਾਈ ਲਈ, ਸਾਰੀ ਜਨਤਾ ਦੇ ਸਾਹਮਣੇ ਮਹਾਰਾਜ ਜਗਜੀਤ ਸਿੰਘ ਜੀ ਨੂੰ ਜੋ ਸੌਂਪਣਾ ਹੋਈ ਐ ਉਸ ਦੇ ਲਈ ਉਹਨਾਂ ਨੂੰ ਮੁਬਾਰਕਬਾਦ ਤੋਂ ਇਲਾਵਾ ਇਹ ਆਸ ਕਰੀਏ ਕਿ, ਤਵੱਕੋ, ਇਹ ਆਸ, ਇਹ ਤਮੰਨਾ ਪ੍ਰਗਟ ਕਰੀਏ ਕਿ ਇਸ ਅਸਥਾਨ ਦੇ ਜੋ ਮੁੱਖ ਕਾਰਜ ਕਰਤਾ ਮਹਾਰਾਜ ਜਗਜੀਤ ਸਿੰਘ ਜੀ ਨੀਯਤ ਹੋਏ ਨੇ ਉਹ ਇਸ ਸਥਾਨ ਦੀ ਕਾਰਵਾਈ ਸਫਲਤਾ ਨਾਲ ਚਲਾਣ ਵਿਚ ਕਾਮਯਾਬ ਹੋਣ।

ਮੈਂ ਕਹਿਣਾ ਚਾਹੁਣੈਂ ਕਿ ਭੈਣੀ ਸਾਹਿਬ ਦੇ ਅੰਦਰ ਅੱਜ ਪਹਿਲੀ ਵਾਰ ਇਕੱਤਰਤਾ ਹੋਈ ਹੈ ਬਾਬਾ ਜਗਜੀਤ ਸਿੰਘ ਜੀ ਦੀ ਗੱਦੀ–ਨਸ਼ੀਨੀ ਸਮੇਂ ਜਿਸ ਵੇਲੇ ਸਿੱਖਾਂ ਦੀਆਂ ਸਾਰੀਆਂ ਸੰਪਰਦਾਵਾਂ, ਤੇ ਸਿੱਖ ਸੰਪ੍ਰਦਾਵਾਂ ਤੋ ਇਲਾਵਾ ਹੋਰ ਵੀ ਬਹੁਤ ਸਾਰੇ ਪੰਜਾਬੀ, ਹਿੰਦੂ ਭਾਈ ਇਕਠੇ ਹੋਏ ਨੇ ਤੇ ਇਹ ਵੇਲੇ ਇਹ ਗੱਦੀ ਜਿਹੜੀ ਏ, ਇਹ ਅਸਥਾਨ ਦਾ ਪ੍ਰਬੰਧ ਜਿਹੜਾ ਐ, ਇਹ ਤਾਂ ਮੁੱਖ ਤੌਰ ਤੇ ਨਾਮਧਾਰੀ ਸਿੰਘਾਂ ਦੀ ਚੀਜ਼ ਹੈ ਔਰ ਉਹਨਾਂ ਦਾ ਈ ਵਿਰਸਾ ਹੈ। ਪਰ ਮੈਂ ਇਹ ਕਹਾਂਗਾ ਕਿ ਪਹਿਲੀ ਗੱਦੀ ਜਿਹੜੀ ਐ, ਉਸ ਸਮੇਂ ਤਾਂ ਕੇਵਲ ਨਾਮਧਾਰੀ ਹੀ ਇਕੱਠੇ ਹੋਏ ਹੋਣਗੇ, ਅੱਜ ਪੰਥ ਦੇ ਸਾਰੇ ਅੰਗ ਇਕੱਠੇ ਹੋਏ ਨੇ, ਇਸ ਕਰਕੇ ਇਹਨਾਂ ਤੇ ਪਹਿਲਾਂ ਨਾਲੋਂ ਵੀ ਜ਼ਿਆਦਾ ਜ਼ੁੰਮੇਵਾਰੀ ਆ ਗਈ ਏ। (ਬੋਲੇ ਸੋ ਨਿਹਾਲ...) ਔਰ ਮੈਂ ਆਸ ਕਰਦੈਂ ਕਿ ਨਾਮਧਾਰੀ ਸਿੰਘਾਂ ਦੀ ਇਹ ਸੇਵਾ ਅਗਵਾਈ, ਤਰੱਕੀ ਦਾ ਉਦਮ ਕਰਦੇ ਹੋਏ ਇਹ ਗੁਰੂ ਨਾਨਕ ਦੇ ਪੰਥ ਦੇ ਬਾਕੀ ਵੀ ਜਿਹੜੇ ਅੰਗ ਨੇ ਉਹਨਾਂ ਦੇ ਸਹਾਇਕ ਰਹਿਣਗੇ ਔਰ ਪੰਥ ਨੂੰ ਚੜ੍ਹਦੀ ਕਲਾ ਵਿਚ ਕਰਨਗੇ। ਬਸ ਏਨੀਂ ਅਰਜ਼ ਕਰਕੇ ਮੈਂ ਆਪਣੀ ਬੇਨਤੀ ਖਤਮ ਕਰਦੈਂ।

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ॥


Namdhari Elibrary NamdhariElibrary@gmail.com

# ਉੱਨ ਦੀ ਮਹਾਨ ਮਾਲਾ

✍ਸੰਤੋਖ ਸਿੰਘ ਧੀਰ

*ਮੇਰੀ ਮਾਤਾ ਦੇਵੀ ਦੇਵਤਿਆਂ ਦੀਆਂ ਸੁੱਖਾਂ ਸੁਖਦੀ ਸੀ। ਮੇਰੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਪਹੁੰਚੇ ਤੇ ਮੇਰੀ ਹਾਲਤ ਦਾ ਜ਼ਿਕਰ ਕੀਤਾ। ਸਤਿਗੁਰਾਂ ਨੇ ਧੀਰਜ ਦਿੱਤੀ। ਗਿਆਨੀ ਜੀ (ਮੇਰੇ ਪਿਤਾ ਦਾ ਨਾਂ ਗਿਆਨੀ ਈਸ਼ਰ ਸਿੰਘ ਦਰਦ ਸੀ) ਕੀ ਨਾਂ ਹੈ ਕਾਕੇ ਦਾ ? ਮੇਰੇ ਪਿਤਾ ਜੀ ਨੇ ਨਾਂ ਦੱਸਿਆ। ਸਤਿਗੁਰੂ ਜੀ ਨੇ ਆਖਿਆ "ਬੜਾ ਚੰਗਾ ਨਾਂ ਹੈ, ਕਾਕੇ ਦਾ, ਸੰਤੋਖ ਸਿੰਘ। ਭਾਈ ਸੰਤੋਖ ਸਿੰਘ ਜੀ ਬ੍ਰਹਮ ਗਿਆਨੀ ਹੋਏ ਹਨ ਸੂਰਜ ਪ੍ਰਕਾਸ਼ ਵਾਲੇ। ਗਿਆਨੀ ਜੀ, ਤੁਹਾਡਾ ਕਾਕਾ ਵੀ ਕਲਮ ਦਾ ਧਨੀ ਹੋਵੇਗਾ ਤੇ ਤੁਹਾਥੋਂ ਅੱਗੇ ਜਾਵੇਗਾ। (ਮੇਰੇ ਪਿਤਾ ਜੀ ਕਵੀ ਸਨ ਤੇ ਆਪਣੇ ਵਿਅਕਤਿਤਵ ਅਨੁਸਾਰ ਕਵਿਤਾਵਾਂ ਲਿਖਦੇ ਹੁੰਦੇ ਸਨ) ਗਿਆਨੀ ਜੀ, ਨਿਸ਼ਚਿੰਤ ਰਹੋ, ਤੁਹਾਡੇ ਕਾਕੇ ਦੀਆਂ ਅੱਖਾਂ ਚਿਰਾਗ ਵਾਂਗ ਖੁਲ੍ਹ ਜਾਣਗੀਆਂ। ਗਿਆਨੀ ਜੀ, ਨਾ ਕੇਵਲ ਤੁਹਾਡੇ ਕਾਕੇ ਦੀਆਂ ਆਪਣੀਆਂ ਅੱਖਾਂ ਖੁਲ੍ਹਣਗੀਆਂ, ਤੁਹਾਡਾ ਕਾਕਾ ਤਾਂ ਲੋਕਾਂ ਦੀਆਂ ਅੱਖਾਂ ਵੀ ਖੋਲ੍ਹਿਆ ਕਰੇਗਾ।"*

ਨਾਮਧਾਰੀ ਦਰਬਾਰ ਨਾਲ ਮੇਰੀ ਵਾਕਫੀ ਸੰਨ 1940 ਦੇ ਸ਼ੁਰੂ ਦੇ ਦਿਨਾਂ ਤੋਂ ਹੈ। ਵੀਹ ਕੁ ਵਰ੍ਹੇ ਦੀ ਉਮਰ ਸੀ ਮੇਰੀ। ਸਤਿਗੁਰੂ ਪ੍ਰਤਾਪ ਸਿੰਘ ਜੀ ਉਦੋਂ ਗੁਰੂ ਹੁੰਦੇ ਸਨ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਉਤੇ ਬੈਠੇ ਸਨ। ਮੈਂ ਆਪਣੇ ਪਿਤਾ ਜੀ ਨਾਲ ਸ੍ਰੀ ਭੈਣੀ ਸਾਹਿਬ ਗਿਆ ਸਾਂ। ਉਥੇ ਕੋਈ ਸਮਾਗਮ ਸੀ। ਸ਼ਾਇਦ ਹੋਲੇ ਮਹੱਲੇ ਦਾ। ਦੋ ਦਿਨ ਅਸੀਂ ਰਹੇ ਸਾਂ। ਮੇਰੇ ਪਿਤਾ ਉਂਜ ਤਾਂ ਸਿੰਘ ਸਭਾਈ ਅਤੇ ਅਕਾਲੀ ਸਨ, ਪਰ ਨਾਮਧਾਰੀ ਦਰਬਾਰ ਨਾਲ ਆਪਣੀ ਸ਼ਰਧਾ ਰੱਖਦੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚੇਹਰਾ ਬੜਾ ਤੇਜੱਸਵੀ ਤੇ ਜਲ-ਜਲੌਅ ਵਾਲਾ ਸੀ। ਉਹਨਾਂ ਦੀ ਸ਼ਖਸੀਅਤ ਮੈਨੂੰ ਬੜੀ ਹੀ ਚੰਗੀ ਲੱਗੀ ਸੀ। ਉਦਾਰਚਿਤ ਵੀ ਬੜੇ ਸਨ। ਪ੍ਰਵਚਨ ਕਰਨ ਵੇਲੇ ਜਿਥੇ ਥਾਂ-ਪਰ-ਥਾਂ ਗੁਰਬਾਣੀ ਦੀਆਂ ਤੁਕਾਂ ਉਚਾਰਦੇ ਹੁੰਦੇ ਸਨ, ਉਥੇ ਸੂਫੀ ਕਵੀਆਂ ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ, ਹਾਸ਼ਮ ਤੇ ਹੋਰਾਂ ਦੇ ਹਵਾਲੇ ਵੀ ਦਿੰਦੇ ਹੁੰਦੇ ਸਨ। ਮੈਨੂੰ ਇਹ ਗੱਲ ਚੰਗੀ ਲਗਦੀ।

ਸਤਿਗੁਰੂ ਜਗਜੀਤ ਸਿੰਘ ਜੀ ਉਦੋਂ ਸਾਹਿਬਜ਼ਾਦੇ ਸਨ ਤੇ ਮੈਥੋਂ ਕੁਝ ਕੁ ਵੱਡੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤਿ ਸਮਾਏ ਤੇ ਬਾਬਾ ਜਗਜੀਤ ਸਿੰਘ ਜੀ, ਉਹਨਾਂ ਦੇ ਵਡੇ ਸਾਹਿਬਜ਼ਾਦੇ, ਗੱਦੀ ਉਤੇ ਬੈਠ ਗਏ।

ਮੈਂ ਮੁਹਾਲੀਓਂ ਗਿਆ ਸਾਂ। ਜਗਦੀਸ਼ ਸਿੰਘ ਵਰਿਆਮ ਤੇ ਕਵੀ ਜੀ ਜਲੰਧਰੋਂ ਸ੍ਰੀ ਭੈਣੀ ਸਾਹਿਬ ਪੁੱਜੇ ਹੋਏ ਸਨ। ਦਰਬਾਰ ਲੱਗਾ ਹੋਇਆ ਸੀ। ਨਾਮਧਾਰੀ ਸਾਧ ਸੰਗਤ ਬੜੀ ਭਾਰੀ ਗਿਣਤੀ ਵਿਚ ਦਰਬਾਰ ਵਿਚ ਬੈਠੀ ਹੋਈ ਸੀ। ਮੰਚ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਬੈਠੇ ਸਨ। ਸਿਰ ਉਤੇ ਚੰਦੋਆ ਸੀ ਤੇ ਚੌਰ ਕੀਤਾ ਜਾ ਰਿਹਾ ਸੀ।

ਮੈਂ ਮੰਚ ਉੱਤੇ ਬੋਲਿਆ। ਸਤਿਗੁਰੂ ਜਗਜੀਤ ਸਿੰਘ ਜੀ ਬੜੇ ਧਿਆਨ ਨਾਲ ਸੁਣਨ ਲੱਗੇ। ਸੋਲ੍ਹਾਂ ਵਰ੍ਹੇ ਦੀ ਉਮਰ ਵਿਚ ਮੈਂ ਚੇਚਕ ਨਾਲ ਬਿਮਾਰ ਸਾਂ। ਚੇਚਕ ਨਾਲ ਮੇਰੀਆਂ ਅੱਖਾਂ ਨੂੰ ਖ਼ਤਰਾ ਪੈਦਾ ਹੋ ਗਿਆ ਸੀ ਤੇ ਅੰਨ੍ਹਾ ਹੋ ਜਾਣ ਦਾ ਡਰ ਸੀ। ਮੇਰੀ ਮਾਤਾ ਦੇਵੀ ਦੇਵਤਿਆਂ ਦੀਆਂ ਸੁੱਖਾਂ ਸੁਖਦੀ ਸੀ। ਮੇਰੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਪਹੁੰਚੇ ਤੇ ਮੇਰੀ ਹਾਲਤ ਦਾ ਜ਼ਿਕਰ ਕੀਤਾ। ਸਤਿਗੁਰਾਂ ਨੇ ਧੀਰਜ ਦਿੱਤੀ। ਗਿਆਨੀ ਜੀ (ਮੇਰੇ ਪਿਤਾ ਦਾ ਨਾਂ ਗਿਆਨੀ ਈਸ਼ਰ ਸਿੰਘ ਦਰਦ ਸੀ)



Namdhari Elibrary NamdhariElibrary@gmail.com

ਕੀ ਨਾਂ ਹੈ ਕਾਕੇ ਦਾ ? ਮੇਰੇ ਪਿਤਾ ਜੀ ਨੇ ਨਾਂ ਦੱਸਿਆ। ਸਤਿਗੁਰੂ ਜੀ ਨੇ ਆਖਿਆ "ਬੜਾ ਚੰਗਾ ਨਾਂ ਹੈ, ਕਾਕੇ ਦਾ, ਸੰਤੋਖ ਸਿੰਘ। ਭਾਈ ਸੰਤੋਖ ਸਿੰਘ ਜੀ ਬ੍ਰਹਮ ਗਿਆਨੀ ਹੋਏ ਹਨ ਸੂਰਜ ਪ੍ਰਕਾਸ਼ ਵਾਲੇ। ਗਿਆਨੀ ਜੀ, ਤੁਹਾਡਾ ਕਾਕਾ ਵੀ ਕਲਮ ਦਾ ਧਨੀ ਹੋਵੇਗਾ ਤੇ ਤੁਹਾਥੋਂ ਅੱਗੇ ਜਾਵੇਗਾ। (ਮੇਰੇ ਪਿਤਾ ਜੀ ਕਵੀ ਸਨ ਤੇ ਆਪਣੇ ਵਿਅਕਤਿਤਵ ਅਨੁਸਾਰ ਕਵਿਤਾਵਾਂ ਲਿਖਦੇ ਹੁੰਦੇ ਸਨ) ਗਿਆਨੀ ਜੀ, ਨਿਸ਼ਚਿੰਤ ਰਹੋ, ਤੁਹਾਡੇ ਕਾਕੇ ਦੀਆਂ ਅੱਖਾਂ ਚਿਰਾਗ ਵਾਂਗ ਖੁਲ੍ਹ ਜਾਣਗੀਆਂ। ਗਿਆਨੀ ਜੀ, ਨਾ ਕੇਵਲ ਤੁਹਾਡੇ ਕਾਕੇ ਦੀਆਂ ਆਪਣੀਆਂ ਅੱਖਾਂ ਖੁਲ੍ਹਣਗੀਆਂ, ਤੁਹਾਡਾ ਕਾਕਾ ਤਾਂ ਲੋਕਾਂ ਦੀਆਂ ਅੱਖਾਂ ਵੀ ਖੋਲ੍ਹਿਆ ਕਰੇਗਾ।" ਅਤੇ ਉਹਨਾਂ ਕਾਗਜ਼ ਉਤੇ ਗੁਰੂ ਅਰਜਨ ਦੇਵ ਜੀ ਦਾ "ਨੇਤ੍ਰ ਪ੍ਰਗਾਸੁ ਕੀਆ ਗੁਰਦੇਵ" ਵਾਲਾ ਸ਼ਬਦ ਲਿਖ ਕੇ ਦਿਤਾ ਤੇ ਇਸ ਸ਼ਬਦ ਦਾ ਦਿਨ ਰਾਤ ਹੀ ਜਾਪ ਕਰਨ ਲਈ ਆਖਿਆ। ਮੇਰੇ ਪਿਤਾ ਜੀ ਨੂੰ ਧੀਰਜ ਹੋਈ। ਮੈਂ ਇਹ ਸ਼ਬਦ ਆਪ ਹੀ ਨੋਟ ਕਰਕੇ ਨਾਲ ਲੈ ਗਿਆ ਸਾਂ। ਸਤਿਗੁਰੂ ਜਗਜੀਤ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਸ ਪੁਰਾਤਨ ਹੱਥ ਲਿਖਤ ਨੂੰ ਉਹਨਾਂ ਦੀਆਂ ਯਾਦਗਾਰਾਂ ਵਿਚ ਸਾਂਭ ਕੇ ਰੱਖਣਾ ਚਾਹੁੰਦੇ ਸਨ। ਪਰ ਉਹ ਲਿਖਤ ਹੁਣ ਨਹੀਂ ਸੀ।

ਇਕ ਵਾਰੀ ਮੈਂ ਫੇਰ ਗਿਆ। ਬਸੰਤ ਦਾ ਸਮਾਗਮ ਸੀ। ਸਤਿਗੁਰੂ ਜੀ ਖੁਸ਼ ਹੋਏ। ਆਉਣ ਵੇਲੇ ਉੱਨ ਦੀ ਮਾਲਾ ਤੇ ਗੁਟਕੇ ਸਣੇ ਸਰੋਪਾ ਦਿੱਤਾ। ਨਾਲ ਚੋਖੀ ਮਾਇਆ ਵੀ ਸੀ। ਮੈਨੂੰ ਕੁਝ-ਕੁਝ ਸ਼ਰਮ ਆਵੇ। ਮੈਂ ਤਾਂ ਜਦੋਂ ਜਾਂਦਾ ਹਾਂ, ਖ਼ਾਲੀ ਹੱਥ ਹੀ ਜਾਂਦਾ ਹਾਂ। ਸਤਿਗੁਰੂ ਜੀ ਆਉਣ ਵੇਲੇ ਬਖ਼ਸ਼ਿਸ਼ਾਂ ਕਰਦੇ ਰਹਿੰਦੇ ਹਨ। ਕਿਵੇਂ ਰਿਣ ਚੁਕਾਵਾਂਗਾ?

ਮੋਹਾਲੀ ਵਿਚ ਮੇਰਾ ਮਕਾਨ ਬਣਨ ਵਿਚ ਨਹੀਂ ਆਉਂਦਾ ਸੀ। ਪਲਾਟ ਦੇ ਅੱਧ ਹਿੱਸੇ ਦੀਆਂ ਸਿਰਫ ਕੰਧਾਂ ਖੜੀਆਂ ਸਨ। ਛੱਤ ਲਈ ਪੈਸੇ ਨਹੀਂ ਸਨ। ਪ੍ਰੀਤਮ ਸਿੰਘ ਕਵੀ ਅਚਾਨਕ ਮਿਲਣ ਆ ਗਏ। ਮਕਾਨ ਦੀ ਦਸ਼ਾ ਦੇਖੀ ਤਾਂ ਸਤਿਗੁਰਾਂ ਨੂੰ ਆਖਿਆ ਕਿ ਧੀਰ ਨੂੰ ਪੈਸੇ ਭੇਜਣੇ ਹਨ। ਸਤਿਗੁਰਾਂ ਨੇ ਪੁਛਿਆ ਕਿੰਨੇ ? ਕਵੀ ਜੀ ਨੇ ਪੰਜ ਹਜ਼ਾਰ ਰੁਪਏ ਭੇਜਣ ਲਈ ਆਖਿਆ। 1983 ਕਿ 84 ਦੀ ਗੱਲ ਹੈ ਇਹ। ਉਹਨਾਂ ਦਿਨਾਂ ਦੇ ਪੰਜ ਹਜ਼ਾਰ, ਅੱਜ ਦੇ ਪੱਚੀ ਹਜ਼ਾਰ ਨਾਲੋਂ ਵਧ ਸਨ। ਸਤਿਗੁਰਾਂ ਦੇ ਅੱਗੇ ਜਿੰਨੀ ਰਕਮ ਪਈ ਸੀ, ਸਾਰੀ ਉਹਨਾਂ ਭਿਜਵਾ ਦਿੱਤੀ। ਜਦੋਂ ਗਿਣੀ, ਸਾਢੇ ਛੇ ਹਜ਼ਾਰ ਤੋਂ ਕੁਝ ਉਤੇ ਹੀ ਸੀ। ਮੈਂ ਸੋਚਿਆ, ਸ਼ਾਇਦ ਕਿਤੇ ਗ਼ਲਤੀ ਲੱਗ ਗਈ ਹੈ, ਤੇ ਗ਼ਲਤੀ ਨਾਲ ਵੱਧ ਰਕਮ ਉਹਨਾਂ ਤੋਂ ਭੇਜੀ ਗਈ ਹੈ। ਲਿਆਉਣ ਵਾਲੇ ਸੱਜਣ ਨੂੰ ਜਦੋਂ ਗੱਲ ਦੱਸੀ ਤਾਂ ਉਹਨਾਂ ਕਿਹਾ ਕਿ ਠੀਕ ਹੈ। ਸਤਿਗੁਰਾਂ ਨੇ ਸਾਰੇ ਹੀ ਆਪ ਲਈ ਭਿਜਵਾਏ ਹਨ। ਗਿਣਤੀਆਂ ਵਿਚ ਨਾ ਪਵੋ ਤੁਸੀਂ। ਮੇਰੀ ਕੋਠੀ ਦੀ ਪਹਿਲੀ ਮੰਜਿਲ ਪੂਰੀ ਤਿਆਰ ਹੋ ਚੁਕੀ ਸੀ।

ਕੁਝ ਕੁ ਵਰ੍ਹੇ ਪਹਿਲਾਂ ਸਿਰਸੇ ਵਿਚ ਕੁਲ ਹਰਿਆਣਾ ਪੰਜਾਬੀ ਲੇਖਕ ਕਾਨਫਰੰਸ ਲਈ ਮੈਨੂੰ ਸੱਦਿਆ ਗਿਆ ਸੀ। ਹਰਿਆਣੇ ਵਿਚ ਨਾਮਧਾਰੀ ਸੰਗਤ ਕਾਫੀ ਰਹਿੰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪ੍ਰਬੰਧਕਾਂ ਵਲੋਂ ਵਿਸ਼ੇਸ਼ ਸੱਦਾ ਪੱਤਰ ਭੇਜਿਆ ਗਿਆ ਸੀ। ਉਹਨਾਂ ਆਪਣੇ ਇਕ ਸੇਵਕ ਨੂੰ ਆਪਣੇ ਕੋਲ ਬੁਲਾਇਆ ਤੇ ਫੇਰ ਮੇਰੇ ਕੋਲ ਭੇਜਿਆ। ਉਸ ਸੇਵਕ ਨੇ ਹੌਲੀ ਜਿਹੇ ਮੇਰੇ ਕੰਨ ਵਿਚ ਆਖਿਆ : "ਸਤਿਗੁਰਾਂ ਨੇ ਕਿਹਾ ਹੈ ਕਿ ਧੀਰ ਜੀ ਨੂੰ ਆਖੋ ਕਿ ਕਾਰਡ ਵਿਚ ਧੀਰ ਜੀ ਦਾ ਨਾਂ ਪੜ੍ਹ ਕੇ ਆਏ ਹਾਂ ਅਸੀਂ।" ਮੇਰੇ ਲਈ ਇਹ ਬੜੇ ਮਾਣ ਤੇ ਗੌਰਵ ਵਾਲੀ ਗੱਲ ਸੀ।

1995 ਵਿਚ ਮੈਂ ਕੇਂਦਰੀ ਲੇਖਕ ਸਭਾ ਦਾ ਪ੍ਰਧਾਨ ਚੁਣਿਆ ਗਿਆ ਸਾਂ। 25-26 ਅਕਤੂਬਰ 1997 ਦੀ ਚੰਡੀਗੜ੍ਹ ਦੀ ਸਰਬ ਹਿੰਦ ਕਾਨਫਰੰਸ ਰੱਖੀ ਗਈ। ਪ੍ਰਧਾਨ ਮੰਤਰੀ ਹੋਣ ਕਾਰਨ, ਉਦਘਾਟਨ ਅਸੀਂ ਇੰਦਰ



Namdhari Elibrary NamdhariElibrary@gmail.com

ਕੁਮਾਰ ਗੁਜਰਾਲ ਤੋਂ ਕਰਵਾਉਣਾ ਚਾਹਿਆ। ਪੰਜਾਬੀ ਪ੍ਰਧਾਨ ਮੰਤਰੀ ਦਾ ਸਾਡੀ ਕਾਨਫਰੰਸ ਦਾ ਉਦਘਾਟਨ ਕਰਨਾ ਸੋਭਦਾ ਸੀ। ਪੰਜਾਬ ਦੇ ਮੁਖ ਮੰਤਰੀ ਤੇ ਰਾਜਪਾਲ ਵੀ ਕਾਨਫਰੰਸ ਲਈ ਸੱਦੇ ਜਾਣੇ ਜ਼ਰੂਰੀ ਸਨ। ਪੰਜਾਬੀ ਬੋਲੀ ਤੇ ਸਾਹਿਤ ਦਾ ਮਸਲਾ ਲੇਖਕਾਂ ਦਾ ਤਾਂ ਨਹੀਂ ਸੀ ਕੇਵਲ, ਪੂਰੀ ਪੰਜਾਬੀ ਕੌਮੀਅਤ ਦਾ ਸੀ। ਇਸ ਲਈ ਮਹਾਨ ਦੇਸ਼ ਭਗਤਕ, ਪਰੰਪਰਾਵਾਂ ਦੇ ਵਾਰਿਸ ਹੋਣ ਕਾਰਨ ਨਾਮਧਾਰੀ ਦਰਬਾਰ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਕਾਨਫਰੰਸ ਲਈ ਸੱਦੇ ਗਏ ਤਾਂ ਜੋ ਉਹ ਵੀ ਮੰਚ ਉਤੇ ਸੁਭਾਏਮਾਨ ਹੋਣ ਤੇ ਸਾਡੇ ਮਾਣ ਵਿਚ ਵਾਧਾ ਕਰਨ। ਕਾਨਫਰੰਸ ਤਾਂ ਰੱਖ ਲਈ, ਪਰ ਕਾਨਫਰੰਸ ਨੂੰ ਸਿਰੇ ਚਾੜ੍ਹਨਾ ਬੜਾ ਹੀ ਮੁਸ਼ਕਿਲ ਜਾਪਿਆ। ਸਿਰਜਣਾਤਮਕ ਲੇਖਕ ਸਾਂ, ਪਰ ਜਥੇਬੰਦਕ ਕਾਰਜਾਂ ਦੇ ਅਨੁਭਾਵਾਂ ਤੋਂ ਕੋਰਾ ਸਾਂ। ਪੰਜ ਲੱਖ ਦਾ ਬਜਟ ਸੀ, ਪਰ ਪੈਸਾ ਇਕ ਵੀ ਨਹੀਂ ਸੀ ਕੋਲ। ਫੰਡ ਇਕੱਤਰ ਕਰਨ ਲਈ ਸਾਹਿਤ ਦੇ ਹਿਤੈਸ਼ੀਆਂ ਡਾ. ਹਰਚਰਨ ਸਿੰਘ ਤੇ ਐਚ. ਐਸ. ਭੱਟੀ ਨਾਲ ਭੈਣੀ ਸਾਾਹਿਬ ਪੁੱਜਾ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣਾ ਦੁੱਖ ਦਸਦੇ ਕਿਹਾ, "ਸੱਚੇ ਪਾਤਸ਼ਾਹ। ਮੇਰੇ ਕੋਲੋਂ ਦੋ ਗ਼ਲਤੀਆਂ ਹੋ ਗਈਆਂ। ਇਕ, ਮੈਂ ਕੇਂਦਰੀ ਸਭਾ ਦਾ ਪ੍ਰਧਾਨ ਬਣਨਾ ਮੰਨ ਲਿਆ। ਦੂਜੀ, ਮੈਂ ਐਡੀ ਵੱਡੀ ਕਾਨਫਰੰਸ ਰੱਖ ਬੈਠਾ। ਬੇੜੀ ਭੰਵਰ ਵਿਚ ਹੈ, ਕੰਢੇ ਲਗਦੀ ਦਿਸਦੀ ਨਹੀਂ।" ਅਰਜੋਈ ਮੈਂ ਕੀਤੀ ਸੀ, ਲੋੜ ਭੱਟੀ ਸਾਹਿਬ ਨੇ ਦੱਸੀ। ਦੋ ਦਿਨਾਂ ਦਾ ਨਾਸ਼ਤਾ ਤੇ ਖਾਣੇ ਲਈ ਬੇਨਤੀ ਕੀਤੀ, ਪੰਜ ਸੌ ਡੈਲੀਗੇਟਾਂ ਲਈ। ਸਤਿਗੁਰਾਂ ਪ੍ਰਵਾਨ ਕੀਤੀ। ਫੇਰ ਭੱਟੀ ਸਾਹਿਬ ਨੇ ਕਿਹਾ, "ਸਾਡੇ ਕੋਲ ਖਰਚ ਕਰਨ ਲਈ ਅਜੇ ਨਕਦ ਪੈਸੇ ਨਹੀਂ। ਸੁਵੀਨਰ ਆਦਿ ਲਈ ਜਿਹੜੇ ਚੈੱਕ ਮਿਲ ਰਹੇ ਹਨ, ਉਹ ਮਗਰੋਂ ਕੈਸ਼ ਹੋਣੇ ਹਨ, ਗੱਡੀ ਵਿਚ ਤੇਲ ਵੀ ਉਧਾਰ ਪਾ ਕੇ ਆਏ ਹਾਂ। ਜੇ ਕੁਝ ਨਕਦ ਵੀ ਮਿਲ ਸਕਣ। ਸਤਿਗੁਰਾਂ ਨੇ ਪੁਛਿਆ ਕਿੰਨੇ? ਅਸੀਂ ਪਹਿਲਾਂ ਹੀ ਦੋ ਦਿਨ ਦੇ ਖਾਣੇ ਅਤੇ ਨਾਸ਼ਤੇ ਦੀ ਵੱਡੀ ਮੰਗ ਕਰ ਚੁੱਕੇ ਸਾਂ। ਘੱਟੋ ਘੱਟ ਪੰਜਾਹ ਸੱਠ ਹਜ਼ਾਰ ਦਾ ਇਹ ਖਰਚ ਸੀ। ਭੱਟੀ ਸਾਹਿਬ ਨੇ ਝਕਦੇ ਝਕਦੇ ਪੱਚੀ ਹਜ਼ਾਰ ਰੁਪਏ ਕਿਹਾ। ਸਤਿਗੁਰਾਂ ਨੇ ਆਖਿਆ, "ਤੁਸੀਂ ਪੱਚੀ ਮੰਗੇ ਹਨ ਅਸੀਂ ਤੁਹਾਨੂੰ ਤੀਹ ਹਜ਼ਾਰ ਕਲ੍ਹ ਨੂੰ ਭੇਜ ਦੇਵਾਂਗੇ।" ਅਗਲੇ ਦਿਨ ਤੀਹ ਹਜ਼ਾਰ ਰੁਪਏ ਮੈਨੂੰ ਪਹੁੰਚ ਗਏ।

*ਮੇਰੀ ਇਸ ਚਿਠੀ ਵਿਚ ਕੁਝ ਬੜੇ ਹੀ ਟੁੰਬਵੇਂ ਲਫਜ਼ ਸਨ। ਮੈਂ ਲਿਖਿਆ ਸੀ : ਸਾਡੀ ਬੇੜੀ ਭੰਵਰ ਵਿਚੋਂ ਉਸੇ ਤਰ੍ਹਾਂ ਹੀ ਪਾਰ ਹੋਈ ਜਿਵੇਂ ਕਦੀ ਮੱਖਣ ਸ਼ਾਹ ਲੁਬਾਣੇ ਦੀ ਬੇੜੀ ਪਾਰ ਹੋਈ ਸੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰ ਅੱਗੇ ਸਿਰ ਝੁਕਣ ਨਾਲ। ਚਿੱਠੀ ਪੜ੍ਹਦਿਆਂ ਮੇਰਾ ਗਲਾ ਵੀ ਕਈ ਵਾਰ ਭਰ-ਭਰ ਆਇਆ ਸੀ। ਸਤਿਗੁਰਾਂ ਤੇ ਬਾਕੀ ਸਭ ਨੇ ਬੜੀ ਹੀ ਗੰਭੀਰਤਾ ਨਾਲ ਮੇਰੀ ਚਿਠੀ ਨੂੰ ਸੁਣਿਆ।*

ਸਤਿਗੁਰਾਂ ਨੇ ਹਰ ਹਾਲਤ ਕਾਨਫਰੰਸ ਵਿਚ ਆਉਣਾ ਸੀ, ਪਰ ਅਚਾਨਕ ਸਿਹਤ ਢਿਲੀ ਹੋ ਜਾਣ ਕਾਰਨ ਨਾ ਆ ਸਕੇ। ਸਾਨੂੰ ਬੜਾ ਵਿਗੋਚਾ ਹੋਇਆ। ਪੰਜਾਬ ਦੇ ਮੁਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਤੇ ਰਾਜਪਾਲ ਪੰਜਾਬ ਲੈਫਟੀਨੈਂਟ ਜਨਰਲ (ਰਿਟਾਇਰਡ) ਸ਼੍ਰੀ ਬੀ. ਕੇ. ਐਨ ਛਿੱਬਰ ਕਾਨਫਰੰਸ ਵਿਚ ਆਏ ਸਨ। ਪਰ ਸਤਿਗੁਰਾਂ ਦੇ ਆਉਣ ਨਾਲ ਸਾਡੀ ਕਾਨਫਰੰਸ ਦਾ ਰੁਤਬਾ ਹੋਰ ਵੀ ਉੱਚਾ ਹੋ ਜਾਣਾ ਸੀ। ਮਗਰੋਂ ਅਸੀਂ ਧੰਨਵਾਦ ਲਈ ਸ੍ਰੀ ਭੈਣੀ ਸਾਹਿਬ ਹਾਜ਼ਰ ਹੋਏ। ਡਾ. ਹਰਚਰਨ ਸਿੰਘ ਤੇ ਭੱਟੀ ਜੀ ਮੇਰੇ ਨਾਲ ਸਨ ਤੇ ਇਕ ਦੋ ਸੱਜਣ ਹੋਰ ਵੀ। ਮੈਂ ਪਹਿਲਾਂ ਵੀ ਲਿਖਤੀ ਚਿਠੀ ਨਾਲ ਲੈ ਕਿ ਗਿਆ ਸੀ ਤੇ ਧੰਨਵਾਦ



Namdhari Elibrary NamdhariElibrary@gmail.com

ਦੀ ਲਿਖਤੀ ਚਿਠੀ ਹੁਣ ਵੀ ਮੇਰੇ ਕੋਲ ਸੀ। ਸਤਿਗੁਰੂ ਜੀ ਉਸ ਦਿਨ ਕਿਸੇ ਸਮਾਗਮ ਵਿਚ ਬੈਠੇ ਸਨ। ਸਾਨੂੰ ਉਸ ਸਮਾਗਮ ਵਿਚ ਹੀ ਪਹੁੰਚ ਜਾਣ ਲਈ ਕਿਹਾ ਗਿਆ। ਮੈਂ ਆਪਣੀ ਵਾੜੀ ਵਿੱਚੋਂ ਕੁਝ ਗੁਲਾਬ ਦੇ ਸੂਹੇ ਫੁੱਲ ਆਪਣੇ ਨਾਲ ਲੈ ਕੇ ਗਿਆ ਸੀ। ਇਹ ਫੁੱਲ ਮੈਂ ਸਤਿਗੁਰਾਂ ਦੇ ਚਰਨਾਂ ਵਿਚ ਰੱਖੇ ਤੇ ਅਸੀਂ ਸੰਗਤ ਵਿਚ ਬਹਿ ਗਏ। ਸਮਾਗਮ ਦੀ ਸਮਾਪਤੀ ਉੱਤੇ ਸਾਨੂੰ ਮੰਚ ਉਤੇ ਉਹਨਾਂ ਦੇ ਲਾਗੇ ਬਹਿਣ ਲਈ ਸੱਦਿਆ ਗਿਆ। ਮੈਂ ਚਿਠੀ ਖੋਲ੍ਹੀ ਤੇ ਪੜ੍ਹਨ ਲੱਗਾ। ਸਤਿਗੁਰਾਂ ਨੂੰ ਪਤਾ ਸੀ, ਕਿ ਮੈਂ ਨਾਮਧਾਰੀ ਨਹੀਂ ਹਾਂ, ਕਮਿਊਨਿਸਟ ਵਿਚਾਰਾਂ ਵਾਲਾ ਇਕ ਨਿਰਮਾਣ ਲੇਖਕ ਹਾਂ। ਪਰ ਉਹਨਾਂ ਨੂੰ ਇਹ ਵੀ ਪਤਾ ਸੀ ਕਿ ਮੇਰੇ ਦਿਲ ਵਿਚ ਨਾਮਧਾਰੀ ਲਹਿਰ ਲਈ ਬੜੀ ਹੀ ਇਜ਼ਤ ਹੈ ਅਤੇ ਸੱਚੀ ਇੱਜ਼ਤ ਹੈ। ਇਸ ਲਹਿਰ ਦੇ ਗੌਰਵ ਨੂੰ ਤੇ ਇਸ ਦੀ ਇਨਕਲਾਬੀਅਤ ਨੂੰ ਮੈਂ ਸਦਾ ਹੀ ਸਿਰ ਝੁਕਾਇਆ ਹੈ। ਮੈਨੂੰ ਨਾਮਧਾਰੀ ਆਖ, ਅਸਲ ਵਿਚ ਉਦਾਰਤਾ ਨਾਲ ਉਹ ਮੈਨੂੰ ਆਪਣੇ ਨੇੜੇ ਹੋਣ ਦਾ ਮਾਣ ਬਖਸ਼ ਰਹੇ ਸਨ।

ਮੇਰੀ ਇਸ ਚਿਠੀ ਵਿਚ ਕੁਝ ਬੜੇ ਹੀ ਟੁੰਬਵੇਂ ਲਫਜ਼ ਸਨ। ਮੈਂ ਲਿਖਿਆ ਸੀ : ਸਾਡੀ ਬੇੜੀ ਭੰਵਰ ਵਿਚੋਂ ਉਸੇ ਤਰ੍ਹਾਂ ਹੀ ਪਾਰ ਹੋਈ ਜਿਵੇਂ ਕਦੀ ਮੱਖਣ ਸ਼ਾਹ ਲੁਬਾਣੇ ਦੀ ਬੇੜੀ ਪਾਰ ਹੋਈ ਸੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰ ਅੱਗੇ ਸਿਰ ਝੁਕਣ ਨਾਲ। ਚਿੱਠੀ ਪੜ੍ਹਦਿਆਂ ਮੇਰਾ ਗਲਾ ਵੀ ਕਈ ਵਾਰ ਭਰ-ਭਰ ਆਇਆ ਸੀ। ਸਤਿਗੁਰਾਂ ਤੇ ਬਾਕੀ ਸਭ ਨੇ ਬੜੀ ਹੀ ਗੰਭੀਰਤਾ ਨਾਲ ਮੇਰੀ ਚਿਠੀ ਨੂੰ ਸੁਣਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਮੈਂ ਸੁਰਖ਼ ਗੁਲਾਬ ਦੇ ਫੁੱਲ ਭੇਟ ਕੀਤੇ ਸਨ। ਅਸਲ ਵਿਚ ਮੈਂ ਉਹਨਾਂ ਰਾਹੀਂ ਪੂਰੀ ਨਾਮਧਾਰੀ ਲਹਿਰ ਦੀ ਉਸ ਕਾਬਲੀਅਤ ਨੂੰ ਫੁੱਲ ਭੇਟ ਕਰ ਰਿਹਾ ਸਾਂ।

■

# ਤੇਰੇ ਦਰ ਤੇ ਰੁਲਿਆਂ

✍ ਮਾ. ਅਮਰੀਕ ਸਿੰਘ

ਮੇਰਾ ਮਾਨ ਵਧਦੈ ਤੇਰੇ ਦਰ ਤੇ ਰੁਲਿਆਂ।
ਸੰਵਰ ਜਾਣ ਜ਼ੁਲਫਾਂ ਤੇਰੇ ਦਰ ਤੇ ਖੁਲ੍ਹਿਆਂ।

ਤੂੰ ਗੁਣ-ਨਿਧ ਹੈਂ ਪਰ ਮੈਂ ਗੁਣਾਂ ਤੋਂ ਹਾਂ ਖਾਲੀ,
ਕਰੋ ਮਿਹਰ ਦਰ ਤੇ ਖੜਾ ਹੈ ਸਵਾਲੀ,
ਨ ਹੈਰਾਨ ਹੋਵੋ ਗੁਨਾਹ ਮੇਰੇ ਖੁੱਲਿਆਂ।

ਤੂੰ ਦੀਨਾਂ ਤੇ ਦੁਖੀਆਂ ਦਾ ਅੰਤਮ ਸਹਾਰਾ,
ਤੂੰ ਮੰਝਧਾਰ ਫਸਿਆਂ ਦਾ ਬਣਨੈ ਕਿਨਾਰਾ,
ਤੂੰ ਰਸਤਾ ਵਖਾਵੇਂ ਹਨੇਰਾਂ ਦੇ ਝੁੱਲਿਆਂ।

ਤੇਰੀ ਇਕ ਨਜ਼ਰ ਪਲਟ ਦੇਂਦੀ ਏ ਕਾਇਆ,
ਖਤਮ ਕਰ ਦਵੇ ਬਦਨਸੀਬੀ ਦਾ ਸਾਇਆ,
ਬਣਨ ਹੰਝੂ ਹੀਰੇ ਤੇਰੇ ਦਰ ਤੇ ਡੁਲ੍ਹਿਆਂ।

ਤੇਰੇ ਬੋਲ ਕੰਨਾਂ 'ਚ ਰਸ ਘੋਲਦੇ ਨੇ,
ਬਹਿਸ਼ਤਾਂ ਦੇ ਬੂਹੇ ਪਏ ਖੋਲਦੇ ਨੇ,
ਤੂੰ ਵੱਸ ਆਵੇਂ ਬੱਸ ਆਪਣੇ ਆਪ ਨੂੰ ਭੁਲਿਆਂ।

ਜਿਧਰ ਦੇਖਦਾਂ ਸਭ ਤੇਰਾ ਹੀ ਪਸਾਰਾ,
ਇਹ ਆਕਾਸ਼ ਧਰਤੀ ਦਾ ਅਧਭੁਤ ਨਜ਼ਾਰਾ,
ਨਜ਼ਰ ਆਵੇਂ ਗੁਲਸ਼ਨ ਚ ਕਲੀਆਂ ਦੇ ਖਿਲਿਆਂ।

ਤੇਰੇ ਦਰ ਨੂੰ ਛੱਡ ਹੋਰ ਕਿਸ ਦਰ ਤੇ ਜਾਵਾਂ,
ਮੈਂ ਗੱਲ ਦਿਲ ਦੀ ਦੱਸ ਹੋਰ ਕਿਸ ਨੂੰ ਸੁਨਾਵਾਂ,
ਨਹੀਂ ਭਾਰ ਬਣਦਾ ਕਿਤੇ ਹੋਰ ਤੁੱਲਿਆਂ।

ਮੈਂ ਬੀਮਾਰ ਦਿਲ ਦਾ ਤੂੰ ਮੇਰਾ ਮਸੀਹਾ,
ਦਿਨੇ ਰਾਤ ਕੂਕਾਂ ਜਿਵੇਂ ਇਕ ਪਪੀਹਾ,
ਕਰੋ ਸ਼ਾਂਤ ਮਨ ਜੋ ਜਲੇ ਵਾਂਗ ਚੁਲ੍ਹਿਆਂ।

ਕਿਵੇਂ ਕੋਲ ਆਵਾਂ ਮੇਰੇ ਕੋਲ ਕੀਹ ਏ,
ਜੇ ਬਖਸ਼ਿਸ਼ ਕਰੋ ਤਾਂ ਮੇਰੀ ਝੋਲ ਕੀਹ ਏ,
ਤੂੰ ਬੇ-ਮੁੱਲਿਆਂ ਨੂੰ ਬਣਾਵੇਂ ਅਮੁਲਿਆਂ।

ਹੇ ਜਗਜੀਤ ਗੁਰ ਇਕ ਸੁਣੋ ਅਰਜ਼ ਮੇਰੀ,
ਤੇਰੇ ਚਰਨਾਂ ਤੇ ਅਜ ਹੈ ਅਮਰੀਕ ਢੇਰੀ,
ਉਮਰ ਭਰ ਹੀ ਮੈਂ ਔਕੜਾਂ ਨਾਲ ਘੁਲਿਆ।

■



Namdhari Elibrary NamdhariElibrary@gmail.com

# ਜੈਸਾ ਸਤਿਗੁਰੁ ਸੁਣੀਦਾ....

✍ ਡਾ. ਸੁਖਦੇਵ ਸਿੰਘ ਸਿਰਸਾ

*ਭਾਈਚਾਰਕ ਅਤੇ ਸੰਸਥਾਗਤ ਕੰਮਾਂ ਵਿਚ ਉਨ੍ਹਾਂ ਵਰਗੀ ਦੂਰ-ਅੰਦੇਸ਼ੀ ਦ੍ਰਿੜ੍ਹਤਾ ਅਤੇ ਨਿਰ-ਸੁਆਰਥ ਸੇਵਾ ਭਾਵਨਾ ਕਿਸੀ ਵਿਰਲੀ ਟਾਵੀਂ ਸ਼ਖਸੀਅਤ ਦੇ ਹਿੱਸੇ ਹੀ ਆਉਂਦੀ ਹੈ। ਜਿਥੇ ਉਹ ਨਾਮਧਾਰੀ ਪੰਥ ਦੇ ਰੂਹਾਨੀ ਮਸਲਿਆਂ, ਧਾਰਮਿਕ ਮਰਿਯਾਦਾ, ਜੀਵਨ-ਜਾਚ ਅਤੇ ਧਰਮ ਸ਼ਾਸਤਰੀ ਸਿਧਾਂਤਾਂ ਦੇ ਪ੍ਰਬੀਨ ਵਿਦਵਾਨ ਤੇ ਪ੍ਰਮਾਣਿਕ ਵਿਆਖਿਆਕਾਰ ਸਨ। ਉਥੇ ਉਹ ਦੂਜੇ ਧਰਮਾਂ ਤੇ ਫਿਰਕਿਆਂ ਪ੍ਰਤੀ ਬਹੁਤ ਉਦਾਰਚਿਤ ਤੇ ਸ਼ਰਧਾ ਭਾਵੀ ਸਨ। ਆਪਣੇ ਅਕੀਦੇ ਤੇ ਕਾਇਮ ਰਹਿੰਦਿਆਂ, ਦੂਜਿਆਂ ਦੇ ਵਿਚਾਰਾਂ, ਵਿਸ਼ਵਾਸਾਂ ਤੇ ਭਾਵਨਾਵਾਂ ਦੀ ਕਦਰ ਕਰਨ ਦੀ ਜਾਚ ਕੋਈ ਉਨ੍ਹਾਂ ਤੋਂ ਸਿੱਖੇ।*

ਮੇਰੇ ਮਨ ਮਸਤਕ ਉਪਰ ਮੇਰੇ ਪਿਤਾ ਜੀ, ਅਧਿਆਪਕਾਂ, ਸਾਹਿਤਕਾਰਾਂ, ਖੱਬੇ ਪੱਖੀ ਚਿੰਤਕਾਂ ਤੇ ਰਾਜਸੀ ਸੰਗਰਾਮੀਆਂ ਤੋਂ ਬਿਨਾਂ ਕੁਝ ਰੂਹਾਨੀ ਹਸਤੀਆਂ ਦਾ ਵੀ ਅਮਿੱਟ ਤੇ ਗਹਿਰਾ ਪ੍ਰਭਾਵ ਰਿਹਾ ਹੈ। ਬਚਪਨ ਚ ਸੰਤ ਬਾਬਾ ਨੰਦ ਸਿੰਘ ਕਲੇਰਾਂ (ਨਾਨਕਸਰ) ਅਤੇ ਆਪਣੇ ਪਿੰਡ ਦੌਧਰ ਦੇ ਨਿਰਮਲਿਆਂ ਦੇ ਡੇਰੇ ਤੇ ਸੰਤ ਮੰਗਲ ਸਿੰਘ ਬਾਰੇ ਸਾਖੀਆਂ ਸੁਣੀਆਂ ਤਾਂ ਉਨ੍ਹਾਂ ਦੀ ਕੀਰਤੀ ਦਾ ਮਨ ਤੇ ਦੂਰ-ਰਸ ਪ੍ਰਭਾਵ ਪਿਆ। ਘਰ ਦਾ ਮਾਹੌਲ ਧਾਰਮਿਕ ਸੀ ਤੇ ਪਰਿਵਾਰ ਦੀ ਆਸਥਾ ਰਾਧਾ ਸੁਆਮੀ ਮੱਤ, ਦਿਆਲ ਬਾਗ (ਆਗਰਾ) ਵਿਚ ਸੀ। ਬਚਪਨ ਵਿਚ ਸੁਣੇ ਮਹਿਤਾ ਜੀ ਮਹਾਰਾਜ ਦੇ ਪ੍ਰਵਚਨ ਮਨ ਵਿਚ ਸੁਰਖਿਅਤਾ ਦਾ ਅਹਿਸਾਸ ਪੈਦਾ ਕਰਦੇ ਸਨ। ਕਾਲਜ ਦੇ ਦਿਨਾਂ ਤੋਂ ਮੇਰਾ ਵਾਹ ਖੱਬੇ ਪੱਖੀ ਵਿਚਾਰਾਂ ਵਾਲੇ ਅਧਿਆਪਕਾਂ, ਸਾਹਿਤਕਾਰਾਂ ਅਤੇ ਕਮਿਊਨਿਸਟਾਂ ਨੇਤਾਵਾਂ ਨਾਲ ਪਿਆ, ਸੋਚ ਨੇ ਪਲਟਾ ਖਾਧਾ। ਸਰਕਾਰੀ ਨੈਸ਼ਨਲ ਕਾਲਜ ਸਿਰਸਾ ਵਿਚ 1982 ਵਿਚ ਮੇਰੀ ਨਿਯੁਕਤੀ ਤੱਕ ਨਾਮਧਾਰੀ ਲਹਿਰ ਦੇ ਇਤਿਹਾਸ ਤੇ ਨਾਮਧਾਰੀ ਭਾਈਚਾਰੇ ਬਾਰੇ ਮੇਰੀ ਜਾਣਕਾਰੀ ਸਰਸਰੀ ਪੱਧਰ ਦੀ ਸੀ। ਜ਼ਿਲਾ ਸਿਰਸਾ ਦੀਆਂ ਰਾਣੀਆਂ ਤੇ ਐਲਨਾਬਾਦ ਤਹਿਸੀਲ ਵਿਚ ਨਾਮਧਾਰੀ ਭਾਈਚਾਰੇ ਦਾ ਤਕੜਾ ਪ੍ਰਭਾਵ ਹੈ। ਸ੍ਰੀ ਭੈਣੀ ਸਾਹਿਬ ਤੋਂ ਬਾਅਦ ਨਾਮਧਾਰੀ ਪੰਥ ਦਾ ਦੂਜਾ ਵੱਡਾ ਭਾਈਚਾਰਕ ਕੇਂਦਰ ਸ੍ਰੀ ਜੀਵਨ ਨਗਰ ਜ਼ਿਲ੍ਹਾ ਸਿਰਸਾ ਵਿਚ ਹੈ। ਸਿਰਸਾ ਪਹੁੰਚਣ ਤਕ ਭਾਰਤ ਦੇ ਕੌਮੀ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀ ਲਹਿਰ ਦੇ ਇਤਿਹਾਸਕ ਯੋਗਦਾਨ ਬਾਰੇ ਸਧਾਰਨ ਪੱਧਰ ਦੀ ਜਾਣਕਾਰੀ ਤਾਂ ਸੀ ਪਰ ਨਾਮਧਾਰੀ ਭਾਈਚਾਰੇ ਦੀ ਧਾਰਮਿਕ ਮਰਿਯਾਦਾ ਅਤੇ ਜੀਵਨ ਜਾਚ ਬਾਰੇ ਉਕਾ ਕੋਰਾ ਸਾਂ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਪੜ੍ਹਾਈ ਸਮੇਂ ਵਿਦਿਆਰਥੀ ਐਜ਼ੀਟੇਸ਼ਨ ਦੌਰਾਨ ਨਾਮਧਾਰੀ ਪਿਛੋਕੜ ਵਾਲੇ ਵਿਦਿਆਰਥੀ ਨੇਤਾ ਤੇ ਅਜੋਕੇ ਡਾ. ਸੁਖਦੇਵ ਸਿੰਘ ਹੁੰਦਲ (ਸੰਤ ਨਗਰ) ਨਾਲ ਨੇੜਤਾ ਬਣੀ। ਉਹਦਾ ਨਾਮਧਾਰੀ ਬਾਣਾ, ਸਲੀਕਾ ਤੇ ਚੱਜ ਆਚਾਰ ਖਿੱਚ ਪਾਉਂਦਾ ਸੀ। ਸਿਰਸਾ ਆਉਣ ਤੇ ਉਸ ਨਾਲ ਸੰਪਰਕ ਬਣਿਆ। ਉਹ ਆਪਣੇ ਇਲਾਕੇ ਦਾ ਨਾਮੀ ਡਾਕਟਰ ਤੇ



Namdhari Elibrary NamdhariElibrary@gmail.com

ਕਮਿਊਨਿਸਟ ਆਗੂ ਵਜੋਂ ਮਕਬੂਲ ਹੋ ਚੁਕਾ ਸੀ। ਉਸ ਦੀ ਬਦੌਲਤ ਨਾਮਧਾਰੀ ਖਿਤੇ (ਰਾਣੀਆਂ, ਐਲਨਾਬਾਦ) ਵਿਚ ਮੇਰਾ ਪੈਰ ਧਰਾਵਾ ਹੋਇਆ।

ਨਾਮਧਾਰੀ ਪੰਥ ਦੀ ਅਗਵਾਈ ਸਤਿਗੁਰੂ ਜਗਜੀਤ ਸਿੰਘ ਜੀ ਕਰ ਰਹੇ ਸਨ। ਜਿਨ੍ਹਾਂ ਦੀ ਕੀਰਤੀ ਬਾਰੇ ਪੰਜਾਬ ਦੇ ਕਮਿਊਨਿਸਟ ਆਗੂਆਂ - ਜਗਜੀਤ ਸਿੰਘ ਆਨੰਦ, ਕਾਮਰੇਡ ਰੁਲਦੂ ਖਾਨ ਅਤੇ ਜੰਗੀਰ ਸਿੰਘ ਜੋਗਾ ਆਦਿ ਤੋਂ ਬਹੁਤ ਕੁਝ ਸੁਣਿਆ ਸੀ। ਪਰ ਉਹਨਾਂ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਨਹੀਂ ਸੀ ਹੋਇਆ। ਉਹ ਨਾਮਧਾਰੀ ਪੰਥ ਦੇ ਰੂਹਾਨੀ ਮੁਖੀ ਤਾਂ ਸਨ ਹੀ ਇਸ ਤੋਂ ਇਲਾਵਾ ਉਹ ਸੱਚੇ ਦੇਸ਼ ਭਗਤ, ਰਾਸ਼ਟਰੀ ਖਿਆਤੀ ਵਾਲੇ ਸੰਗੀਤ ਆਚਾਰੀਆ, ਸੰਸਾਰ ਅਮਨ ਲਹਿਰ ਦੇ ਝੰਡਾਬਰਦਾਰ, ਕਰਮੱਠ ਵਿਦਿਆ ਦਾਨੀ, ਸਾਹਿਤਕਾਰਾਂ, ਸੰਗੀਤਕਾਰਾਂ ਤੇ ਕਲਾਕਾਰਾਂ ਦੇ ਕਦਰਦਾਨ ਅਤੇ ਚੇਤਨ ਵਾਤਾਵਰਨ ਪ੍ਰੇਮੀ ਸਨ। ਸਾਹਿਤ, ਸੰਗੀਤ ਕਲਾਵਾਂ ਅਤੇ ਖੇਡਾਂ ਦੇ ਉਥਾਨ ਤੇ ਪਸਾਰ ਲਈ ਜਿੰਨੀ ਨਿਸੁਆਰਥ ਘਾਲਣਾ ਉਨ੍ਹਾਂ ਨੇ ਘਾਲੀ ਹੈ ਉਸ ਦਾ ਸਾਨੀ ਕੋਈ ਹੋਰ ਨਹੀਂ। ਭਾਈਚਾਰਕ ਅਤੇ ਸੰਸਥਾਗਤ ਕੰਮਾਂ ਵਿਚ ਉਨ੍ਹਾਂ ਵਰਗੀ ਦੂਰ-ਅੰਦੇਸ਼ੀ ਦ੍ਰਿੜ੍ਹਤਾ ਅਤੇ ਨਿਰ-ਸੁਆਰਥ ਸੇਵਾ ਭਾਵਨਾ ਕਿਸੀ ਵਿਰਲੀ ਟਾਵੀਂ ਸ਼ਖਸੀਅਤ ਦੇ ਹਿੱਸੇ ਹੀ ਆਉਂਦੀ ਹੈ। ਜਿਥੇ ਉਹ ਨਾਮਧਾਰੀ ਪੰਥ ਦੇ ਰੂਹਾਨੀ ਮਸਲਿਆਂ, ਧਾਰਮਿਕ ਮਰਿਯਾਦਾ, ਜੀਵਨ-ਜਾਚ ਅਤੇ ਧਰਮ ਸ਼ਾਸਤਰੀ ਸਿਧਾਂਤਾਂ ਦੇ ਪ੍ਰਬੀਨ ਵਿਦਵਾਨ ਤੇ ਪ੍ਰਮਾਣਿਕ ਵਿਆਖਿਆਕਾਰ ਸਨ। ਉਥੇ ਉਹ ਦੂਜੇ ਧਰਮਾਂ ਤੇ ਫਿਰਕਿਆਂ ਪ੍ਰਤੀ ਬਹੁਤ ਉਦਾਰਚਿਤ ਤੇ ਸ਼ਰਧਾ ਭਾਵੀ ਸਨ। ਆਪਣੇ ਅਕੀਦੇ ਤੇ ਕਾਇਮ ਰਹਿੰਦਿਆਂ, ਦੂਜਿਆਂ ਦੇ ਵਿਚਾਰਾਂ, ਵਿਸ਼ਵਾਸਾਂ ਤੇ ਭਾਵਨਾਵਾਂ ਦੀ ਕਦਰ ਕਰਨ ਦੀ ਜਾਚ ਕੋਈ ਉਨ੍ਹਾਂ ਤੋਂ ਸਿੱਖੇ। ਇਹੋ ਉਹਨਾਂ ਦੀ ਸ਼ਖਸੀਅਤ ਦਾ ਮਿਕਨਾਤੀਸੀ ਪਹਿਲੂ ਸੀ। ਆਪਣੇ ਤੋਂ ਵੱਖਰੇ ਧਾਰਮਿਕ ਅਕੀਦੇ, ਵਿਸ਼ਵਾਸਾਂ ਜੀਵਨ-ਜਾਚ ਤੇ ਰਾਜਸੀ ਵਿਚਾਰਾਂ ਵਾਲੇ ਬੰਦਿਆਂ ਜਾਂ ਧਿਰਾਂ ਨੂੰ ਕਿਵੇਂ ਕੀਲ ਕੇ ਆਪਣੇ ਨਾਲ ਤੋਰਨਾ ਹੈ। ਇਹ ਕੇਵਲ ਉਹਨਾਂ ਦੇ ਧਾਰਮਿਕ ਮੰਡਲ ਕਰਕੇ ਨਹੀਂ ਸਗੋਂ ਉਹਨਾਂ ਦੀ ਉਸ ਦੂਰ ਦ੍ਰਿਸ਼ਟੀ ਕਰਕੇ ਸੀ, ਜਿਹੜੀ ਦੂਜਿਆਂ ਦੀ ਸ਼ਖਸੀ ਆਜ਼ਾਦੀ ਨੂੰ ਪਿਆਰ ਤੇ ਸਤਿਕਾਰ ਕਰਨ ਦੀ ਮਹਾਨ ਭਾਵਨਾ ਉਤੇ ਟਿਕੀ ਹੋਈ ਸੀ। ਜਦੋਂ 1983 ਈ. ਦੇ ਆਸ-ਪਾਸ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਗੁਰੂ ਹਰੀ ਸਿੰਘ ਕਾਲਜ ਦੀ ਸਥਾਪਨਾ ਹੋਈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਦਾ ਸਬੱਬ ਬਣਿਆ। ਉਨ੍ਹਾਂ ਨਾਲ ਪਹਿਲੀ ਮਿਲਣੀ ਹੀ ਇੰਨੀ ਸਨੇਹ ਭਰਪੂਰ ਸੀ ਕਿ ਉਨ੍ਹਾਂ ਨੇ ਸਦਾ ਲਈ ਆਪਣੇ ਮੁਰੀਦਾਂ ਤੇ ਕਿਰਪਾ ਪਾਤਰਾਂ ਵਿਚ ਸ਼ਾਮਿਲ ਕਰ ਲਿਆ ਸੀ। ਪਿਛੋਂ ਹਰਿਆਣਾ ਵਿਚ ਪੰਜਾਬੀ ਭਾਸ਼ਾ ਦੇ ਹੱਕੀ ਰੁਤਬੇ ਦੀ ਬਹਾਲੀ ਲਈ ਵਿੱਢੇ ਸੰਘਰਸ਼ ਸਮੇਂ ਉਹਨਾਂ ਨੇ ਨਾ ਕੇਵਲ ਅਗਵਾਈ ਦਿੱਤੀ, ਸਗੋਂ ਨਾਮਧਾਰੀ ਭਾਈਚਾਰੇ ਦੀਆਂ ਸਾਹਿਤਕ, ਸਮਾਜਕ, ਧਾਰਮਿਕ ਤੇ ਸਭਿਆਚਾਰਕ ਸਰਗਰਮੀਆਂ ਨਾਲ ਵੀ ਜੋੜ ਲਿਆ। ਨਾਮਧਾਰੀ ਲਹਿਰ ਦੇ ਇਤਿਹਾਸ, ਨਾਮਧਾਰੀ ਸੰਪ੍ਰਦਾਇ ਦੀ ਜੀਵਨ-ਜਾਚ, ਧਾਰਮਿਕ ਮਰਿਯਾਦਾ ਤੇ ਸਿਧਾਂਤਾਂ ਅਤੇ ਕੂਕਾ ਲਹਿਰ ਦੀ ਵਿਰਾਸਤ ਬਾਰੇ ਉਹਨਾਂ ਦੀ ਹਜ਼ੂਰੀ ਵਿਚ ਹੋਏ ਸਮਾਗਮਾਂ ਵਿਚੋਂ ਬਹੁਤ ਬੇਸ਼ਕੀਮਤੀ ਗਿਆਨ ਹਾਸਿਲ ਹੋਇਆ। ਉਹਨਾਂ ਦੀ ਪ੍ਰੇਰਣਾ ਨਾਲ ਹੋਏ ਸੰਗੀਤ ਸੰਮੇਲਨਾਂ ਵਿਚ ਰਾਸ਼ਟਰੀ ਖਿਆਤੀ ਵਾਲੇ ਸੰਗੀਤਕਾਰਾਂ ਨੂੰ ਸੁਣਨ ਦੇ ਮੌਕੇ ਮਿਲੇ। ਸਾਹਿਤਕਾਰਾਂ, ਕਲਾਕਾਰਾਂ, ਸੰਗੀਤਕਾਰਾਂ ਅਤੇ ਖਿਡਾਰੀਆਂ ਦਾ ਜਿੰਨਾ ਕਦਰਦਾਨ ਨਾਮਧਾਰੀ ਭਾਈਚਾਰਾ ਹੈ ਉਹਨਾਂ ਦੀ ਮਿਸਾਲ ਵੀ ਦੁਰਲਭ ਹੈ। ਸਾਹਿਤ, ਸੰਗੀਤ ਤੇ ਖੇਡਾਂ ਦੀ ਸ੍ਰਪਰਸਤੀ ਲਈ ਲਾਈ ਹੋਈ ਉਹਨਾਂ ਦੀ ਜਾਗ ਅੱਜ ਵੀ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦੀ ਬੁਲੰਦੀ ਦਾ ਨਿਸ਼ਾਨ ਬਣੀ ਹੋਈ ਹੈ।



Namdhari Elibrary NamdhariElibrary@gmail.com

> ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਦੇ ਹੱਕੀ ਸੰਵਿਧਾਨਕ ਰੁਤਬੇ ਨੂੰ ਬਹਾਲ ਕਰਨ ਲਈ ਬਹੁਤ ਬਾਦਲੀਲ ਤੇ ਦ੍ਰਿੜ ਸੁਰ ਵਿਚ ਮੌਜੂਦਾ ਸਰਕਾਰ ਨੂੰ ਨਸੀਹਤ ਦਿੱਤੀ। ਸਿਆਸੀ ਕਾਰਨਾਂ ਕਰਕੇ ਪੂਰੀ ਗੱਲ ਤਾਂ ਨਾ ਮੰਨੀ ਗਈ। ਪਰ ਇਸ ਦਾ ਅਸਰ ਜ਼ਰੂਰ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਪੰਜਾਬੀ ਲੇਖਕਾਂ, ਚਿੰਤਕਾਂ ਅਤੇ ਬੁਧੀਜੀਵੀਆਂ ਨੂੰ ਭਾਵੇਂ ਉਹ ਕਿਸੇ ਕਿਸਮ ਦੇ ਵਿਚਾਰਧਾਰਾ ਦੇ ਹੋਣ, ਪੰਜਾਬ ਦੇ ਵਡੇਰੇ ਸਮਾਜਕ - ਸਭਿਆਚਾਰਕ ਸਰੋਕਾਰਾਂ ਬਾਰੇ ਗੰਭੀਰਤਾ ਨਾਲ ਸੋਚਣ ਅਤੇ ਅਮਲ ਕਰਨ ਲਈ ਪ੍ਰੇਰਦੇ ਰਹਿੰਦੇ ਸਨ।

ਸ੍ਰੀ ਗੁਰੂ ਹਰੀ ਸਿੰਘ ਕਾਲਜ, ਜੀਵਨ ਨਗਰ ਦੇ ਇਕ ਸਾਹਿਤਕ ਸਮਾਗਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਪਹਿਲੀ ਵਾਰ ਹੋਏ। ਅਸੀਂ ਕੁਝ ਪ੍ਰੋਫੈਸਰਾਂ ਤੇ ਸਾਹਿਤਕਾਰਾਂ ਨੇ ਜੀਵਨ ਨਗਰ ਕਾਲਜ ਵਿਚ ਲੜਕੀਆਂ ਦੀ ਪੜ੍ਹਾਈ ਸ਼ੁਰੂ ਕਰਨ ਦੀ ਬੇਨਤੀ ਕੀਤੀ, ਉਨ੍ਹਾਂ ਨੇ ਸਾਡੀ ਗੱਲ ਬਹੁਤ ਧਿਆਨ ਨਾਲ ਸੁਣੀ, ਚੁੱਪ ਰਹੇ ਤੇ ਕੇਵਲ ਮੁਸਕਰਾਏ। ਮਹੀਨੇ ਕੁ ਬਾਅਦ ਉਸ ਕਾਲਜ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਹਿੰਦਰ ਸਿੰਘ ਬੱਲ ਦਾ ਮਿਲਣ ਲਈ ਸੁਨੇਹਾ ਮਿਲਿਆ, ਮੁਲਾਕਾਤ ਵਿਚ ਪਤਾ ਲੱਗਾ ਕਿ ਸਤਿਗੁਰੂ ਜੀ ਨੇ ਕਾਲਜ ਵਿਚ ਲੜਕੀਆਂ ਦਾ ਵੱਖਰਾ ਵਿੰਗ ਸਥਾਪਤ ਕਰਨ ਦੀ ਆਗਿਆ ਤੇ ਆਦੇਸ਼ ਦੇ ਦਿੱਤਾ ਹੈ। ਦੂਜੀ ਮੁਲਾਕਾਤ ਹਰਿਆਣਾ ਵਿਚ ਪੰਜਾਬੀ ਭਾਸ਼ਾ ਨੂੰ ਰਾਜ ਦੀ ਦੂਜੀ ਭਾਸ਼ਾ ਦਾ ਸੰਵਿਧਾਨਕ ਦਰਜਾ ਦੁਆਉਣ ਲਈ ਸੰਘਰਸ਼ ਵਿਚ ਮਦਦ ਤੇ ਅਗਵਾਈ ਕਰਨ ਲਈ ਹੋਈ। ਉਹਨਾਂ ਨੇ ਬੜੀ ਸਹਿਜ ਮੁਦਰਾ ਵਿਚ ਗੱਲ ਸੁਣੀ, ਮੁਸਕਰਾਏ ਤੇ ਏਨਾ ਹੀ ਕਿਹਾ ਮੈਂ ਗਰੀਬ ਕੌਣ ਹਾਂ, ਸੱਚੇ ਪਾਤਸ਼ਾਹ ਚੰਗੇ ਕੰਮਾਂ ਲਈ ਸਹਾਈ ਹੋਣਗੇ। ਸਿਰਸਾ ਵਿਖੇ 1993 ਈ. ਵਿਚ ਹੋਈ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੀ ਰਾਸ਼ਟਰੀ ਕਾਨਫਰੰਸ ਵਿਚ ਉਹ ਖੁਦ ਆਏ, ਵਡੀ ਗਿਣਤੀ ਵਿਚ ਨਾਮਧਾਰੀ ਭਾਈਚਾਰਾ ਸ਼ਾਮਿਲ ਸੀ। ਉਹਨਾਂ ਨੇ ਵੱਡੀ ਰਾਸ਼ੀ ਮਾਇਕ ਸਹਾਇਤਾ ਵਜੋਂ ਦਿੱਤੀ। ਇਸ ਕਾਨਫਰੰਸ ਵਿਚ ਉਹਨਾਂ ਨੇ ਆਪਣੇ ਪ੍ਰਵਚਨਾਂ ਦੌਰਾਨ ਉਹ ਇਤਿਹਾਸਕ ਦਸਤਾਵੇਜ ਸਾਂਝੇ ਕੀਤੇ, ਜਿਹੜੇ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਹੁਕਮਨਾਮਿਆਂ ਦੇ ਰੂਪ ਵਿਚ ਨਜ਼ਰਬੰਦੀ ਸਮੇਂ ਭੇਜੇ ਸਨ, ਜਿਨ੍ਹਾਂ ਵਿਚ ਆਪਣੇ ਨਾਮ ਲੇਵਾ ਕੂਕਿਆਂ ਨੂੰ ਹਦਾਇਤ ਕੀਤੀ ਗਈ ਸੀ ਕਿ ਉਹ ਗੁਰਮੁਖੀ ਅੱਖਰ ਸਿੱਖਣ ਅਤੇ ਆਪਣੇ ਬੱਚਿਆਂ, ਖਾਸ ਕਰਕੇ ਬੱਚੀਆਂ ਨੂੰ ਗੁਰਮੁਖੀ ਅੱਖਰ ਸਿਖਾਉਣ।

ਰਾਹੁਲ ਸੇਤੀਆ ਦੀ ਅਗਵਾਈ ਵਾਲੀ ਸਰਬ ਭਾਰਤੀ ਪੰਜਾਬੀ ਸੈਨਾ ਨੇ 13 ਜਨਵਰੀ 1995 ਨੂੰ ਸਿਰਸਾ ਦੇ ਨਹਿਰੂ ਪਾਰਕ ਵਿਚ ਪੰਜਾਬੀ ਭਾਸ਼ਾ ਨੂੰ ਹਰਿਆਣਾ ਦੀ ਦੂਜੀ ਭਾਸ਼ਾ ਦਾ ਦਰਜਾ ਦੇਣ ਲਈ ਵਿਸ਼ਾਲ ਕਾਨਫਰੰਸ ਕੀਤੀ। ਹਰਿਆਣਾ ਦੇ ਉਸ ਸਮੇਂ ਦੇ ਮੁੱਖ ਮੰਤਰੀ ਚੌਧਰੀ ਭਜਨ ਲਾਲ, ਉਸਦੇ ਮੰਤਰੀ ਮੰਡਲ ਦੇ ਸਾਥੀ ਤੇ ਕਾਂਗਰਸ ਦੇ ਕਈ ਵਡੇ ਰਾਜਸੀ ਨੇਤਾ ਮੰਚ ਉਪਰ ਸੁਸ਼ੋਭਿਤ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਦੇ ਹੱਕੀ ਸੰਵਿਧਾਨਕ ਰੁਤਬੇ ਨੂੰ ਬਹਾਲ ਕਰਨ ਲਈ ਬਹੁਤ ਬਾਦਲੀਲ ਤੇ ਦ੍ਰਿੜ ਸੁਰ ਵਿਚ ਮੌਜੂਦਾ ਸਰਕਾਰ ਨੂੰ ਨਸੀਹਤ ਦਿੱਤੀ। ਸਿਆਸੀ ਕਾਰਨਾਂ ਕਰਕੇ ਪੂਰੀ ਗੱਲ ਤਾਂ ਨਾ ਮੰਨੀ ਗਈ ਪਰ ਇਸ ਦਾ ਅਸਰ ਜ਼ਰੂਰ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਪੰਜਾਬੀ ਲੇਖਕਾਂ, ਚਿੰਤਕਾਂ ਅਤੇ ਬੁਧੀਜੀਵੀਆਂ ਨੂੰ ਭਾਵੇਂ ਉਹ ਕਿਸੇ ਕਿਸਮ ਦੇ ਵਿਚਾਰਧਾਰਾ ਦੇ ਹੋਣ, ਪੰਜਾਬ ਦੇ ਵਡੇਰੇ ਸਮਾਜਕ - ਸਭਿਆਚਾਰਕ ਸਰੋਕਾਰਾਂ ਬਾਰੇ ਗੰਭੀਰਤਾ ਨਾਲ ਸੋਚਣ ਅਤੇ ਅਮਲ ਕਰਨ ਲਈ ਪ੍ਰੇਰਦੇ ਰਹਿੰਦੇ ਸਨ। ਨਾਮਧਾਰੀ ਪੰਥ ਦੀ ਰੂਹਾਨੀ (ਧਾਰਮਿਕ) ਅਗਵਾਈ ਦੇ ਨਾਲ ਨਾਲ ਉਹ ਸੰਸਾਰ ਅਮਨ ਲਹਿਰ, ਇੰਡੋ ਸੋਵੀਅਤ ਕਲਚਰਲ ਸੁਸਾਇਟੀ, ਵਾਤਾਵਰਣ ਦੀ ਸੰਭਾਲ ਸੰਬੰਧੀ ਸੰਗਠਨਾਂ,



Namdhari Elibrary NamdhariElibrary@gmail.com

ਰਾਸ਼ਟਰੀ ਪੱਧਰ ਦੇ ਸਾਹਿਤਕ ਤੇ ਸੰਗੀਤਕ ਸੰਗਠਨਾਂ ਅਤੇ ਅਨੇਕਾਂ ਸਮਾਜ ਸੇਵੀ ਸੰਗਠਨਾਂ ਨੂੰ ਅਗਵਾਈ ਦਿੰਦੇ ਰਹੇ।

ਉਨ੍ਹਾਂ ਨੇ ਲੰਮਾਂ ਅਰਸਾ ਨਾਮਧਾਰੀ ਭਾਈਚਾਰੇ ਨੂੰ ਭਾਵਨਾ-ਮੂਲਕ ਪ੍ਰੇਮ ਦੀ ਲੜੀ ਵਿਚ ਪਰੋ ਕੇ ਰਖਿਆ। ਦੇਸ਼ ਵਿਦੇਸ਼ ਵਿਚ ਫੈਲੇ ਨਾਮਧਾਰੀ ਭਾਈਚਾਰੇ ਦੇ ਜੀਆਂ ਨੂੰ ਉਨ੍ਹਾਂ ਨੇ ਆਪਣੇ ਪਰਿਵਾਰ ਦੇ ਜੀਆਂ ਵਾਂਗ ਨਿੱਜੀ ਪ੍ਰੇਮ ਦੀ ਡੋਰ ਵਿਚ ਬੰਨ੍ਹੀ ਰਖਿਆ। ਉਹਨਾਂ ਦੀ ਸ਼ਖਸੀਅਤ ਦਾ ਇਕ ਅਦੁੱਤੀ ਪਹਿਲੂ ਇਹ ਸੀ ਕਿ ਉਹ ਰੂਹਾਨੀ ਗੁਰੂ ਨਾਲੋਂ ਵੀ ਵਧ ਪਿਤਾਮਈ ਰੂਪ ਵਿਚ ਵਿਚਰਦੇ ਸਨ। ਖਾਸ ਕਰਕੇ ਬੱਚਿਆਂ ਪ੍ਰਤੀ ਉਨ੍ਹਾਂ ਦਾ ਸਨੇਹ, ਦੁਲਾਰ ਮੋਹ ਦੇਖਣ ਵਾਲਾ ਹੁੰਦਾ ਸੀ। ਖੇਡ ਤੇ ਸੰਗੀਤ ਦਰਬਾਰਾਂ ਵਿਚ ਉਹ ਬੱਚਿਆਂ ਦੀ ਪੇਸ਼ਕਾਰੀ ਦੇਖ ਕੇ ਵਿਸਮਾਦ ਵਿਚ ਆ ਜਾਂਦੇ ਸਨ। ਬੱਚਿਆਂ ਨੂੰ ਸੰਗੀਤ ਦੀਆਂ ਬਾਰੀਕੀਆਂ ਸਿਖਾਉਂਦੇ ਉਹ ਮੋਹ ਮਮਤਾ ਦੀ ਆਦਰਸ਼ ਮੂਰਤ ਬਣ ਜਾਂਦੇ। ਵੱਖਰੇ ਤੇ ਕਈ ਵਾਰ ਵਿਰੋਧੀ ਵਿਚਾਰਾਂ ਵਾਲੇ ਸੱਜਣਾਂ ਨੂੰ ਵੀ ਉਹ ਆਪਣੇ ਪਿਤਾਮਈ ਮਮਤਾ ਮੋਹ ਨਾਲ ਕੀਲ ਲੈਂਦੇ। ਉਹਨਾਂ ਦੀ ਮੁਸਕਰਾਹਟ ਤੇ ਸਨੇਹ ਭਰਪੂਰ ਤੱਕਣੀ ਉਹਨਾਂ ਦੇ ਗੁਰੂ ਆਪੇ ਦੀ ਹੀ ਕਰਾਮਾਤ ਸੀ। ਦਲੀਲ ਤੇ ਵਿਵੇਕ ਪੱਖੋਂ ਤਾਂ ਉਹ ਪਾਰੰਗਤ ਸਨ, ਪਰ ਉਹਨਾਂ ਦਾ ਸਨੇਹੀ ਪਿਤਾਮਾ ਰੂਪ ਪੱਥਰ ਪਿਘਲਾਉਣ ਵਾਲਾ ਸੀ। ਉਨ੍ਹਾਂ ਨੂੰ ਆਪਣਿਆਂ ਨਾਲ ਬੱਚਿਆਂ ਵਾਂਗ ਰੁੱਸਦੇ, ਮਿਠੇ ਮਿਠੇ ਸ਼ਿਕਵੇ ਕਰਦੇ ਅਤੇ ਫਿਰ ਮੋਹ ਵਿਚ ਭਿਜ ਕੇ ਸਭ ਕੁਝ ਅਣ-ਡਿਠ ਕਰਦੇ ਦੇਖਿਆ। ਉਹਨਾਂ ਦੀ ਮੁਸਕਰਾਹਟ ਘੂਰੀ ਨਾਲੋਂ ਕਿਤੇ ਵਧ ਸ਼ਕਤੀਸ਼ਾਲੀ ਸੀ।

ਭਾਈ ਵੀਰ ਸਿੰਘ ਜੀ ਦੀ ਇਕ ਨਜ਼ਮ ਹੈ - ਮਹਿੰਦੀ ਜਿਸ ਵਿਚ ਉਹ ਪ੍ਰਮਾਤਮਾ ਤੇ ਭਗਤ ਵਛਲ ਹੋਣ ਦੀ ਗੱਲ ਕਰਦੇ ਹਨ, ਅਰਥਾਤ ਪ੍ਰਭੂ ਵੀ ਆਪਣੇ ਭਗਤਾਂ ਨੂੰ ਮਿਲਣ ਦੀ ਤਾਂਘ ਲੋਚਾ ਰਖਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਭਗਤ ਵਛਲ ਹੋਣ ਦੀ ਸਾਖਸ਼ਾਤ ਪ੍ਰਮਾਣ ਸਨ। ਉਹ ਅਕਸਰ ਸ਼ਾਮ ਨੂੰ ਭੈਣੀ ਸਾਹਿਬ ਬੀਮਾਰ ਜਾਂ ਤੁਰਨ ਫਿਰਨ ਤੋਂ ਆਹਰੀ ਬਜ਼ੁਰਗਾਂ ਨੂੰ ਦਰਸ਼ਨ ਦੇਣ ਜਾਇਆ ਕਰਦੇ ਸਨ। ਇਕ ਵਾਰ ਮੈਂ ਤੇ ਕਾਮਰੇਡ ਸਵਰਨ ਸਿੰਘ ਵਿਰਕ ਪ੍ਰਸਿੱਧ ਨਾਮਧਾਰੀ ਲੇਖਕ ਸ. ਪੀਤਮ ਸਿੰਘ ਕਵੀ ਕੋਲ ਭੈਣੀ ਸਾਹਿਬ ਉਹਨਾਂ ਦੇ ਘਰ ਬੈਠੇ ਸਾਂ। ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਨੂੰ ਦਰਸ਼ਨ ਦੇਣ ਆਏ। ਕਵੀ ਜੀ ਉਨ੍ਹਾਂ ਦੇ ਬਾਲ ਸਖਾ ਸਨ। ਸਤਿਗੁਰੂ ਜੀ ਅਕਸਰ ਉਹਨਾਂ ਦੀ ਮਿਜ਼ਾਜ਼-ਪੁਰਸ਼ੀ ਲਈ ਆਉਂਦੇ ਸਨ। ਉਸ ਦਿਨ ਦੇ ਉਹਨਾਂ ਦੇ ਸਨੇਹ ਅਤੇ ਕਵੀ ਜੀ ਨਾਲ ਕੀਤੀ ਨੋਕ ਝੋਕ ਸ਼ਬਦਾਂ ਵਿਚ ਬਿਆਨ ਨਹੀਂ ਹੋ ਸਕਦੀ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅੱਖਾਂ ਦੀ ਨਮੀ ਉਹਨਾਂ ਦੀ ਤਰਲ ਮਨੋਵੇਦਨਾ ਦੀ ਗਵਾਹੀ ਭਰ ਰਹੀ ਸੀ। ਉਹਨਾਂ ਦੀ ਪਿਤਾਮਈ ਸਨੇਹ ਤੇ ਗੁਰੂ-ਆਪਾ ਇਕ ਸੁਰ ਹੋਏ ਹੋਏ ਸਨ। ਪੰਜਾਬੀ ਦੇ ਕਿੰਨੇ ਹੀ ਲੇਖਕ ਹਨ- ਜਿਨ੍ਹਾਂ ਉਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸਨੇਹ ਨਿਛਾਵਰ ਕੀਤਾ- ਜਗਜੀਤ ਸਿੰਘ ਆਨੰਦ, ਕਿਰਪਾਲ ਸਿੰਘ ਕਸੇਲ, ਸੰਤੋਖ ਸਿੰਘ ਧੀਰ, ਸੰਤ ਸਿੰਘ ਸੇਖੋਂ, ਪ੍ਰੀਤਮ ਸਿੰਘ ਕਵੀ, ਸੁਰਜੀਤ ਪਾਤਰ, ਸੁਵਰਨ ਸਿੰਘ ਵਿਰਕ ਅਤੇ ਸੁਰਜੀਤ ਖੁਰਸ਼ੀਦੀ ਆਦਿ। ਆਪਣੀਆਂ ਨਿੱਕੀਆਂ ਨਿੱਕੀਆਂ ਹੂੜ੍ਹਮੱਤੀਆਂ ਦੇ ਬਾਵਜੂਦ ਮੈਂ ਉਹਨਾਂ ਦੇ ਮੋਹ ਦੁਲਾਰ ਚੋਂ ਮਿਹਰ ਦਾ ਰੁੱਘਾ ਲੈਂਦਾ ਰਿਹਾ। ਉਨ੍ਹਾਂ ਦੀਆਂ ਪਾਈਆਂ ਮਹਾਨ ਰਵਾਇਤਾਂ ਨੂੰ ਅੱਜ ਵੀ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਸਤਿਗੁਰੂ ਉਦੈ ਸਿੰਘ ਜੀ ਦੀ ਸੁਯੋਗ ਅਗਵਾਈ ਵਿਚ ਨਿਭਾਅ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਜੋ ਕੀਰਤੀ ਸੁਣੀ ਸੀ ਉਹ ਖੁਦ ਸਾਖਸ਼ਾਤ ਦੇਖੀ ਹੰਢਾਈ। ਉਨ੍ਹਾਂ ਬਾਰੇ ਰਾਮਕਲੀ ਰਾਗ ਵਿਚ ਪੰਜਵੇਂ ਪਾਤਸ਼ਾਹ ਦਾ ਇਹ ਗੁਰਵਾਕ ਐਨ ਢੁਕਵਾਂ ਹੈ :

*ਜੈਸਾ ਸਤਿਗੁਰੁ ਸੁਣੀਦਾ*
*ਤੈਸੋ ਹੀ ਮੈ ਡੀਠੁ॥* ■



Namdhari Elibrary NamdhariElibrary@gmail.com

# ਖਿੜਦੇ-ਮਹਿਕਦੇ ਰੰਗਾਂ ਵਾਲੀ ਮਹਾਂ ਸ਼ਖਸੀਅਤ



*ਮੈਨੂੰ ਧਾਰਮਿਕ ਮਹਾਂਪੁਰਖਾਂ ਦੇ ਭਾਰੇ-ਗੌਰੇਪਨ ਤੋਂ ਹਮੇਸ਼ਾਂ ਧੱਕਾ ਜਿਹਾ ਲੱਗਦਾ ਰਿਹਾ ਹੈ, ਜਿਹੜਾ ਮੈਨੂੰ ਉਹਨਾਂ ਦੇ ਨੇੜੇ ਨਹੀਂ ਆਉਣ ਦਿੰਦਾ। ਪਰ ਸਤਿਗੁਰੂ ਜੀ ਦੇ ਚਿਹਰੇ ਦੀ ਮਿਕਨਾਤੀਸੀ ਮੁਸਕਰਾਹਟ ਨੇ ਮੇਰਾ ਭੈਅ ਧੋ ਦਿਤਾ। ਉਹ ਜਿਵੇਂ ਬੰਨੋਆਣਾ ਜੀ ਬਾਰੇ ਦਿਤੀ ਜਾ ਰਹੀ ਜਾਣਕਾਰੀ ਧਿਆਨ ਨਾਲ ਸੁਣ ਰਹੇ ਸਨ, ਇਸ ਨਾਲ ਮੈਨੂੰ ਉਹਨਾਂ ਨਾਲ ਅਪਣਤ ਦੇ ਰਿਸ਼ਤੇ ਵਿਚ ਬੱਝਣਾ ਔਖਾ ਨਾ ਰਿਹਾ।*

ਚੜ੍ਹਦੀ ਜਵਾਨੀ ਦੇ ਦਿਨੀਂ ਗੁਰਬਖਸ਼ ਸਿੰਘ ਪ੍ਰੀਤਲੜੀ ਮੇਰਾ ਆਦਰਸ਼ ਪੁਰਖ ਸੀ ਤੇ ਉਸਦੀਆਂ ਲਿਖਤਾਂ ਵਿਚ ਹੋਰਨਾਂ ਤੋਂ ਇਲਾਵਾ ਜਿਨ੍ਹਾਂ ਆਦਰਸ਼ ਮਹਾਂਪੁਰਖਾਂ ਦਾ ਜ਼ਿਕਰ ਅਕਸਰ ਹੀ ਝਲਕਾਰੇ ਮਾਰਦਾ ਰਹਿੰਦਾ ਸੀ, ਉਹਨਾਂ ਵਿਚ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਉਹਨਾਂ ਦੇ ਸਹਿਬਜ਼ਾਦੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਂ ਵਰਨਣਯੋਗ ਹੈ। ਇੰਜ ਸਹਿਵਨ ਹੀ, ਧਾਰਮਿਕ ਬਿਰਤੀ ਨਾ ਹੋਣ ਦੇ ਬਾਵਜੂਦ, ਮੈਨੂੰ ਨਾਮਧਾਰੀ ਸਤਿਗੁਰੂ ਤੇ ਉਹਨਾਂ ਦਾ ਪੰਥ ਖਿੱਚ ਪਾਉਣ ਲੱਗੇ। ਜਦੋਂ ਆਜ਼ਾਦੀ ਲਹਿਰ ਵਿਚ ਨਾਮਧਾਰੀ ਪੰਥ ਦੀਆਂ ਬੇਮਿਸਾਲ ਕੁਰਬਾਨੀਆਂ ਅਤੇ ਕੀਤੀ ਪਹਿਲਕਦਮੀ ਦਾ ਪੱਤਾ ਲੱਗਾ ਤਾਂ ਇਹ ਖਿੱਚ ਆਦਰ ਸਤਿਕਾਰ ਵਿਚ ਬਦਲ ਗਈ। ਪਿਛੋਂ ਸੰਤ ਜਗਦੀਸ਼ ਸਿੰਘ ਵਰਿਆਮ ਨਾਲ ਹੋਈ ਮਿਤਰਤਾ ਨੇ ਨਾਮਧਾਰੀ ਪੰਥ ਨਾਲ ਹੋਰ ਵੀ ਨੇੜਿਓਂ ਜੋੜ ਦਿੱਤਾ। ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸ਼ਖਸੀਅਤ ਦੇ ਅਨੇਕਾਂ ਰੰਗ ਰੌਸ਼ਨ ਹੋਣ ਲੱਗੇ। ਜਗਦੀਸ਼ ਸਿੰਘ ਦੀ ਹੀ ਬਦੌਲਤ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਤੇ ਉਹਨਾਂ ਦੀ ਕੁਝ ਪੱਲ ਦੀ ਨੇੜਤਾ ਦਾ ਨਿੱਘ ਮਾਨਣ ਦਾ ਸੁਨਿਹਰੀ ਅਵਸਰ ਵੀ ਨਸੀਬ ਹੋਇਆ।

ਪਹਿਲੀ ਵਾਰ ਸਤਿਗੁਰੂ ਜੀ ਦੇ ਦੀਦਾਰੇ ਸ੍ਰੀ ਭੈਣੀ ਸਾਹਿਬ ਵਿਖੇ ਹੋਏ। ਜਗਦੀਸ਼ ਸਿੰਘ ਦੀ ਲੜਕੀ ਦਾ ਵਿਆਹ ਸੀ। ਜਗਦੀਸ਼ ਸਿੰਘ ਨੇ ਤਾਂ ਸਤਿਗੁਰੂ ਜੀ ਦੇ ਹਜ਼ੂਰ ਹਾਜ਼ਰ ਹੋ ਕੇ ਬਖਸ਼ਿਸ਼ ਪ੍ਰਾਪਤ ਕਰਨੀ ਹੀ ਸੀ, ਉਹ ਸਾਨੂੰ ਵੀ ਕਹਿਣ ਲੱਗਾ, " ਆਓ ਤੁਹਾਨੂੰ ਸਤਿਗੁਰੂ ਜੀ ਨਾਲ ਮਿਲਾਈਏ। " ਸਾਡੇ ਨਾਲ ਪ੍ਰਸਿੱਧ ਪੱਤਰਕਾਰ ਗੁਰਬਖਸ਼ ਸਿੰਘ ਬੰਨੋਆਣਾ ਵੀ ਸੀ। ਵਾਰੀ ਆਉਣ ਤੇ ਅਸੀਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਜਗਦੀਸ਼ ਸਿੰਘ ਨੇ ਪਹਿਲਾਂ ਬੰਨੋਆਣਾ ਜੀ ਬਾਰੇ ਜਾਣਕਾਰੀ ਦਿੱਤੀ। ਸਤਿਗੁਰੂ ਜੀ ਦਾ ਮੁਖ ਮੰਡਲ ਖਿੜਿਆ ਹੋਇਆ ਸੀ। ਮੁਛਹਿਰੇ ਮੁਸਕਰਾ ਰਹੇ ਸਨ। ਮੈਨੂੰ ਧਾਰਮਿਕ ਮਹਾਂਪੁਰਖਾਂ ਦੇ ਭਾਰੇ-ਗੌਰੇਪਨ ਤੋਂ ਹਮੇਸ਼ਾਂ ਧੱਕਾ ਜਿਹਾ ਲੱਗਦਾ ਰਿਹਾ ਹੈ, ਜਿਹੜਾ ਮੈਨੂੰ ਉਹਨਾਂ ਦੇ ਨੇੜੇ ਨਹੀਂ ਆਉਣ ਦਿੰਦਾ। ਪਰ ਸਤਿਗੁਰੂ ਜੀ ਦੇ ਚਿਹਰੇ ਦੀ ਮਿਕਨਾਤੀਸੀ ਮੁਸਕਰਾਹਟ ਨੇ ਮੇਰਾ ਭੈਅ



Namdhari Elibrary NamdhariElibrary@gmail.com

ਧੋ ਦਿਤਾ। ਉਹ ਜਿਵੇਂ ਬੰਨੋਆਣਾ ਜੀ ਬਾਰੇ ਦਿਤੀ ਜਾ ਰਹੀ ਜਾਣਕਾਰੀ ਧਿਆਨ ਨਾਲ ਸੁਣ ਰਹੇ ਸਨ, ਇਸ ਨਾਲ ਮੈਨੂੰ ਉਹਨਾਂ ਨਾਲ ਅਪਣਤ ਦੇ ਰਿਸ਼ਤੇ ਵਿਚ ਬੱਝਣਾ ਔਖਾ ਨਾ ਰਿਹਾ।

ਦੂਜੀ ਵਾਰ ਮੈਨੂੰ ਸਤਿਗੁਰੂ ਜੀ ਦੇ ਦੀਦਾਰੇ ਕਰਨ ਅਤੇ ਪਹਿਲੀ ਵਾਰ ਉਹਨਾਂ ਦੇ ਪ੍ਰਵਚਨ ਸੁਣਨ ਦਾ ਮੌਕਾ ਸਿਰਸੇ ਦੇ ਇਕ ਸਮਾਗਮ ਵਿਚ ਮਿਲਿਆ। ਇਹ ਸਮਾਗਮ ਨਾਮਧਾਰੀ ਇਤਿਹਾਸਕਾਰ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਮਨਾਇਆ ਜਾ ਰਿਹਾ ਸੀ। ਇਸ ਸਮਾਗਮ ਵਿਚ ਬੋਲਦਿਆਂ ਮੈਂ ਸੰਤ ਤਰਨ ਸਿੰਘ ਵਹਿਮੀ ਵਲੋਂ ਆਪਣੀ ਪੁਸਤਕ ਵਿਚ ਦਿੱਤੇ ਹਵਾਲੇ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਦੇ ਮਜੀਠੀ ਰੰਗ ਦਾ ਜ਼ਿਕਰ ਕੀਤਾ। ਵਹਿਮੀ ਜੀ ਨੇ ਲਿਖਿਆ ਸੀ ਕਿ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਚੋਲਾ ਛੱਡਣ ਦੀ ਤਿਆਰੀ ਵਿਚ ਸਨ ਤਾਂ ਉਹਨਾਂ ਨੇ ਨੌਜਵਾਨ "ਬਾਬਾ" ਜਗਜੀਤ ਸਿੰਘ ਜੀ ਨੂੰ ਸੰਕੇਤ ਦਿਤਾ ਕਿ ਭਵਿੱਖ ਵਿਚ ਉਹਨਾਂ ਨੂੰ ਵਡੀਆਂ ਜ਼ਿੰਮੇਵਾਰੀਆਂ ਸਾਂਭਣ ਲਈ ਤਿਆਰ ਹੋ ਜਾਣਾ ਚਾਹੀਦਾ ਹੈ। ਇਹ ਸੁਣ ਕੇ ਬਾਬਾ ਜਗਜੀਤ ਸਿੰਘ ਜੀ ਦਾ ਮਨ ਭਰ ਆਇਆ ਤੇ ਉਹ ਉਠ ਕੇ ਚੁਬਾਰੇ ਵਿਚ ਚਲੇ ਗਏ। ਤੇ ਬੋਝ ਮੁਕਤ ਹੋ ਕੇ ਫਿਰ ਸ਼ਾਂਤ ਚਿਤ ਹੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਆਣ ਹਾਜ਼ਰ ਹੋਏ।

ਆਮ ਤੌਰ ਤੇ ਮਹਾਂ ਪੁਰਖਾਂ ਬਾਰੇ ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ ਕਿ ਜਿਵੇਂ ਉਹਨਾਂ ਤੇ ਦੁਖ ਸੁਖ ਦਾ ਕੋਈ ਅਸਰ ਨਹੀਂ ਹੁੰਦਾ ਹੋਵੇ। ਮੈਨੂੰ ਤਾਂ ਸਦਾ ਲੱਗਦਾ ਹੈ ਕਿ ਮਹਾਂ ਪੁਰਖ ਤਾਂ ਸਗੋਂ ਸਭ ਤੋਂ ਵੱਧ ਸੰਵੇਦਨਸ਼ੀਲ ਹੁੰਦੇ ਹਨ। ਉਹਨਾਂ ਨੂੰ ਦੂਜਿਆਂ ਨਾਲੋਂ ਪਹਿਲਾਂ ਜਲਦੀ ਹੋਈ ਪ੍ਰਿਥਵੀ ਕੇਵਲ ਦਿਸਦੀ ਹੀ ਨਹੀਂ ਸਗੋਂ ਉਸ ਦਾ ਸੇਕ ਵੀ ਸਭ ਤੋਂ ਵੱਧ ਲੱਗਦਾ ਹੈ, ਤਦ ਹੀ ਤਾਂ ਉਹ ਉਸਨੂੰ ਠਾਰਨ ਲਈ ਆਪਣਾ ਸਭ ਕੁਝ ਕੁਰਬਾਨ ਕਰਨ ਲਈ ਠਾਣ ਲੈਂਦੇ ਹਨ। ਮੈਨੂੰ ਤਾਂ ਇਹ ਗੱਲ ਵੀ ਤਕਲੀਫ ਦਿੰਦੀ ਹੈ ਜਦੋਂ ਰਾਗੀ ਢਾਡੀ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਵਿਚ ਪੁੱਤਰਾਂ ਦੀਆਂ ਲਾਸ਼ਾਂ ਕੋਲੋਂ ਨਿਰਲਿਪਤ ਭਾਵ ਨਾਲ ਗੁਜਰ ਗਏ ਸਨ, ਉਹਨਾਂ ਨੇ ਨਾ ਹੌਕਾ ਭਰਿਆ ਸੀ, ਨਾ ਹੰਝੂ ਕੇਰਿਆ ਸੀ। ਇਹ ਪ੍ਰਚਾਰਕ ਮੇਰੇ ਗੁਰੂ ਨੂੰ ਪੱਥਰ ਚਿਤ ਬਣਾ ਧਰਦੇ ਨੇ। ਮੈਨੂੰ ਤਾਂ ਲਗਦਾ ਹੈ ਕਿ ਗੁਰੂ ਜੀ ਨੇ ਆਪਣੇ ਪੁੱਤਾਂ ਅਤੇ ਸਿੱਖਾਂ ਲਈ ਹਉਕਾ ਵੀ ਭਰਿਆ ਹੋਵੇਗਾ ਤੇ ਮਾਛੀਵਾੜੇ ਦੀ ਕਾਲੀ ਬੋਲੀ ਰਾਤ ਵਿਚ ਹੰਝੂ ਵੀ ਕੇਰੇ ਹੋਣਗੇ। ਇਹ ਉਹਨਾਂ ਦੀ ਇਨਸਾਨੀ ਪੱਖ ਦੀ ਵਡਿਆਈ ਸੀ। ਪਰ ਉਹਨਾਂ ਦੇ ਮਹਾਂਪੁਰਖੀ ਪੱਖ ਦੀ ਵਡਿਆਈ ਇਹ ਸੀ ਕਿ ਉਹਨਾਂ ਨੇ ਨਿਜੀ ਦੁੱਖ ਨੂੰ ਸਵੀਕਾਰ ਕਰਦੇ ਹੋਏ ਵੀ ਉਸਨੂੰ ਆਪਣੇ ਆਪ ਤੇ ਭਾਰੂ ਨਹੀਂ ਸੀ ਹੋਣ ਦਿੱਤਾ। ਆਪਣੇ ਨਿਜੀ ਦੁੱਖ ਤੇ ਫਤੇ ਪਾ ਕੇ ਉਹ ਵੱਡੀ ਲੜਾਈ ਤੇ ਵੱਡੀ ਜ਼ਿੰਮੇਵਾਰੀ ਦੇ ਸਨਮੁੱਖ ਹੋ ਗਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਮਨ ਭਰ ਆਉਣਾ ਕੋਮਲ ਚਿਤ ਇਨਸਾਨੀ ਮੁਹੱਬਤ ਦਾ ਪ੍ਰਗਟਾਵਾ ਸੀ, ਜਿਸ ਵਿਚੋਂ ਪੂਜਯ ਪਿਤਾ ਜੀ ਲਈ ਮੋਹ ਦਾ ਚਸ਼ਮਾ ਫੁੱਟ ਨਿਕਲਿਆ ਸੀ। ਪਿਤਾ ਦੇ ਸਦੀਵੀ

*ਸਤਿਗੁਰੂ ਜਗਜੀਤ ਸਿੰਘ ਜੀ ਦਾ ਮਨ ਭਰ ਆਉਣਾ ਕੋਮਲ ਚਿਤ ਇਨਸਾਨੀ ਮੁਹੱਬਤ ਦਾ ਪ੍ਰਗਟਾਵਾ ਸੀ, ਜਿਸ ਵਿਚੋਂ ਪੂਜਯ ਪਿਤਾ ਜੀ ਲਈ ਮੋਹ ਦਾ ਚਸ਼ਮਾ ਫੁੱਟ ਨਿਕਲਿਆ ਸੀ। ਪਿਤਾ ਦੇ ਸਦੀਵੀ ਵਿਛੋੜੇ ਦੀ ਕਲਪਣਾ ਨੇ ਉਹਨਾਂ ਅੰਦਰ ਵੈਰਾਗ ਭਾਵ ਪੈਦਾ ਕਰ ਦਿਤੇ ਸਨ। ਮੈਨੂੰ ਸਤਿਗੁਰੂ ਜੀ ਦੇ ਇਸ ਵੈਰਾਗ ਭਾਵ ਨਾਲ ਵੀ ਮੋਹ ਉਮੜਿਆ। ਪਰ ਅਗਲੇ ਹੀ ਪਲ ਉਹ ਜਦੋਂ ਚੁਬਾਰੇ ਵਿਚ ਜਾ ਕੇ ਇਸ ਵੈਰਾਗ ਭਾਵ ਤੋਂ ਮੁਕਤ ਹੋਣ ਲਈ ਯਤਨ ਕਰ ਰਹੇ ਸਨ ਤਾਂ ਮੈਨੂੰ ਲਗਾ ਜਿਵੇਂ ਉਹ ਚੁਬਾਰਾ ਉਹਨਾਂ ਲਈ ਮਾਛੀਵਾੜੇ ਦਾ ਜੰਗਲ ਸੀ। ਛੇਤੀਂ ਹੀ ਮਿੱਤਰ ਪਿਆਰੇ ਨੂੰ ਆਪਣਾ ਹਾਲ ਸੁਣਾ ਕੇ ਉਹ ਸ਼ਾਂਤ ਚਿੱਤ ਹੋ ਗਏ ਸਨ ਤੇ ਵਡੇਰੀਆਂ ਜ਼ਿੰਮੇਵਾਰੀਆਂ ਓਢਣ ਲਈ ਤਿਆਰ-ਬਰ- ਤਿਆਰ ਹੋ ਗਏ ਸਨ।*



Namdhari Elibrary NamdhariElibrary@gmail.com

ਵਿਛੋੜੇ ਦੀ ਕਲਪਣਾ ਨੇ ਉਹਨਾਂ ਅੰਦਰ ਵੈਰਾਗ ਭਾਵ ਪੈਦਾ ਕਰ ਦਿਤੇ ਸਨ। ਮੈਨੂੰ ਸਤਿਗੁਰੂ ਜੀ ਦੇ ਇਸ ਵੈਰਾਗ ਭਾਵ ਨਾਲ ਵੀ ਮੋਹ ਉਮੜਿਆ। ਪਰ ਅਗਲੇ ਹੀ ਪਲ ਉਹ ਜਦੋਂ ਚੁਬਾਰੇ ਵਿਚ ਜਾ ਕੇ ਇਸ ਵੈਰਾਗ ਭਾਵ ਤੋਂ ਮੁਕਤ ਹੋਣ ਲਈ ਯਤਨ ਕਰ ਰਹੇ ਸਨ ਤਾਂ ਮੈਨੂੰ ਲਗਾ ਜਿਵੇਂ ਉਹ ਚੁਬਾਰਾ ਉਹਨਾਂ ਲਈ ਮਾਛੀਵਾੜੇ ਦਾ ਜੰਗਲ ਸੀ। ਛੇਤੀਂ ਹੀ ਮਿੱਤਰ ਪਿਆਰੇ ਨੂੰ ਆਪਣਾ ਹਾਲ ਸੁਣਾ ਕੇ ਉਹ ਸ਼ਾਂਤ ਚਿੱਤ ਹੋ ਗਏ ਸਨ ਤੇ ਵਡੇਰੀਆਂ ਜ਼ਿੰਮੇਵਾਰੀਆਂ ਓੜ੍ਹਣ ਲਈ ਤਿਆਰ-ਬਰ-ਤਿਆਰ ਹੋ ਗਏ ਸਨ।

ਸਤਿਗੁਰੂ ਜੀ ਦੇ ਖਿੜਦੇ ਮਹਿਕਦੇ ਰੰਗਾਂ ਵਾਲੀ ਇਕ ਹੋਰ ਮਿਲਣੀ ਵੀ ਮੇਰੇ ਚੇਤਿਆਂ ਵਿਚ ਤਾਜ਼ਾ ਹੋ ਉਠੀ ਹੈ। 1997 ਵਿਚ ਵਿਸ਼ਵ ਪੰਜਾਬੀ ਕਾਨਫਰੰਸ ਤੇ ਜਾਣ ਲਈ ਅਸੀਂ ਸਵੇਰੇ ਵੀਜ਼ੇ ਲੁਆਉਣ ਲਈ ਅਮਰੀਕਨ ਅੰਬੈਸੀ ਵਿਚ ਹਾਜ਼ਰ ਹੋਣਾ ਸੀ। ਸਭ ਨੂੰ ਭੈਅ ਸੀ ਕਿ ਪਤਾ ਨਹੀਂ ਵੀਜ਼ੇ ਲਗਣਗੇ ਕਿ ਨਹੀਂ।

ਸਤਿਗੁਰੂ ਜੀ ਦਿੱਲੀ ਠਹਿਰੇ ਹੋਏ ਸਨ। ਸ਼ਾਮ ਨੂੰ ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ ਤੇ ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਉਹਨਾਂ ਦੇ ਨਿਵਾਸ ਤੇ ਪੁੱਜੇ। ਉਥੇ ਗਏ ਤਾਂ ਪਤਾ ਲੱਗਾ ਕਿ ਗੁਰੂ ਜੀ ਪ੍ਰਸਿੱਧ ਸੰਗੀਤਕਾਰ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਘਰ ਗਏ ਹੋਏ ਹਨ। ਅਸੀ ਉਧਰ ਨੂੰ ਚਲੇ ਗਏ।

ਅਸੀਂ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਸਾਡੇ ਵੱਲ ਹੱਥ ਦਾ ਇਸ਼ਾਰਾ ਕੀਤਾ, "ਇਹ ਨੇ ਜਗਦੀਸ਼ ਸਿੰਘ ਵਰਿਆਮ"।

ਅਜੇ ਉਹਨਾਂ ਦਾ ਹੱਥ ਹਵਾ ਵਿਚ ਹੀ ਸੀ ਕਿ ਮਿਸ਼ਰਾ ਭਰਾ ਤੇ ਇਕ ਦੋ ਹੋਰ ਜਣੇ ਬੋਲੇ, "ਅਸੀਂ ਜਾਣਦੇ ਹਾਂ ਜੀ ਇਹਨਾਂ ਨੂੰ...।"

ਉਹਨਾਂ ਦੇ ਚੁੱਪ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਵਾ ਵਿਚ ਲਹਿਰਦਾ ਹੱਥ ਮੇਰੇ ਵਲ ਕੀਤਾ ਤੇ ਵਿਨੋਦੀ ਅੰਦਾਜ਼ ਵਿਚ ਵਰਿਆਮ ਸ਼ਬਦ ਤੇ ਜ਼ੋਰ ਦੇ ਕੇ ਆਖਿਆ, "ਤੇ ਇਹ ਨੇ ਵਰਿਆਮ ਸਿੰਘ ਸੰਧੂ, ਵਿਚਾਲੇ ਵਰਿਆਮ ਉਹਨਾਂ ਨੇ ਇਸ ਨਾਟਕੀ ਅੰਦਾਜ਼ ਵਿਚ ਜ਼ੋਰ ਦੇ ਕੇ ਜੋੜਿਆ ਕਿ ਉਹਨਾਂ ਦੇ ਮੁਸਕਰਾਹਟ ਬਿਖੇਰਦੇ ਚਿਹਰੇ ਤੋਂ ਮਿੱਠਾ ਮਖੌਲ ਪੜ੍ਹਕੇ ਸੰਗਤ ਵਿਚ ਹਾਸਾ ਛਿਣਕ ਪਿਆ। ਇਸ ਛਣਕਦੇ ਹਾਸੇ ਨੂੰ ਇਕ ਹੋਰ ਹੁਲਾਰਾ ਦੇਣ ਲਈ ਉਹਨਾਂ ਫੇਰ ਹਸਾਉਣੇ ਅੰਦਾਜ਼ ਵਿਚ ਆਖਿਆ, "...ਹੁਣ ਇਹ ਅਗਾਂਹ ਹੀ ਜਾਣਗੇ।"

ਉਹਨਾਂ ਦਾ ਇਸ਼ਾਰਾ ਸਾਡੀ ਵਿਦੇਸ਼ ਯਾਤਰਾ ਤੋਂ ਸੀ।

ਹੌਲੀ ਜਿਹੀ ਜਗਦੀਸ਼ ਸਿੰਘ ਨੇ ਮੇਰੇ ਕੰਨ੍ਹ ਵਿਚ ਕਿਹਾ, "ਲਓ ਜੀ! ਤੁਹਾਨੂੰ ਤਾਂ ਵਰ ਮਿਲ ਗਿਆ ਜੇ।"

ਪਰ ਸਤਿਗੁਰੂ ਜੀ ਨਿਵੇਕਲੇ ਬੈਠ ਕੇ ਨਹੀਂ, ਸਗੋ ਸੰਗਤ ਵਿਚ ਬੈਠ ਕੇ ਇੰਝ ਖੁਲ੍ਹੀਆਂ ਗੱਲਾਂ ਕਰਕੇ ਖੇੜਾ ਬਖਸ਼ਦੇ ਨੇ.... ਇਸ ਨਾਲ ਉਹਨਾਂ ਦੀ ਅੰਦਰਲੀ ਉਚਾਈ ਤੇ ਵਡਿਆਈ ਦੇ ਦਰਸ਼ਨ ਹੀ ਹੁੰਦੇ ਹਨ। ਉਹਨਾਂ ਨੂੰ ਕੋਈ ਖਤਰਾ ਨਹੀਂ, ਨਾ ਹੀ ਸੰਗਣ ਦੀ ਕੋਈ ਹੋਰ ਲੋੜ ਸੀ ਕਿਉਂ ਉਹ ਅੰਦਰੋਂ ਖਾਲੀ ਨਹੀਂ ਸਨ। ਉਹਨਾਂ ਦੀ ਸਾਰੀ ਦੀ ਸਾਰੀ ਸ਼ਖਸੀਅਤ ਕਲਾਕਾਰੀ ਖੇੜੇ ਨਾਲ ਭਰੀ ਹੋਈ ਸੀ।

ਮੈਨੂੰ ਗੁਰੂ ਜੀ ਦੇ ਵਿਨੋਦੀ ਸੁਭਾਅ ਦੀ ਇਕ ਹੋਰ ਘਟਨਾ ਯਾਦ ਆਉਂਦੀ ਹੈ-ਜਦੋਂ ਜਗਦੀਸ਼ ਸਿੰਘ ਨੇ ਪਹਿਲੀ ਵਾਰ ਗੁਰੂ ਜੀ ਦੀ ਹਾਜ਼ਰੀ ਵਿਚ ਸੰਗਤ ਵਿਚ ਵਾਇਲਨ ਵਜਾਈ ਤਾਂ ਇਕ ਤਾਂ ਗੁਰੂ ਜੀ ਦੀ ਭਾਰੀ ਗੌਰੀ ਸ਼ਖਸੀਅਤ ਦੀ ਹਾਜ਼ਰੀ ਦਾ ਸਹਿਮ ਤੇ ਦੂਜਾ ਪਹਿਲੀ ਵਾਰ ਸੰਗਤ ਵਿਚ ਦਿਤੀ ਜਾ ਰਹੀ ਪੇਸ਼ਕਾਰੀ ਦੀ ਕੰਬਣੀ। ਜਗਦੀਸ਼ ਸਿੰਘ ਕਹਿੰਦਾ, "ਮੈਨੂੰ ਪਤਾ ਸੀ ਜਦੋਂ ਮੈਂ ਅਲਾਪ ਸ਼ੁਰੂ ਕੀਤਾ ਤਾਂ ਬੇਸੁਰਾ ਵਜਾ ਰਿਹਾ ਸੀ, ਪਰ ਫਿਰ ਤਬਲਾ ਤੇਜ਼ ਹੋਇਆ।ਮੈਂ ਵੀ ਹੌਸਲਾ ਫੜਿਆ, ਕੰਬਣੀ ਹਟੀ ਤੇ ਮੈਂ ਵੀ ਤੇਜ਼ ਹੋਇਆ.... ਤੇ ਇਸ ਤੇਜ਼ੀ ਦਾ ਐਸਾ ਜੋੜ



Namdhari Elibrary NamdhariElibrary@gmail.com

*ਉਹਨਾਂ ਦੀ ਕਲਾਕਾਰ ਸ਼ਖਸੀਅਤ ਦੀਆਂ ਕਿੰਨ੍ਹੀਆਂ ਕੋਮਲ ਪਰਤਾਂ ਸਨ। ਆਪ ਉਹ ਬਹੁਤ ਹੀ ਪੁਰਾਣੀਆਂ ਤੇ ਮੁਲਵਾਨ ਕਲਾਸੀਕਲ ਬੰਦਿਸ਼ਾਂ ਦੇ ਗਾਇਨ ਵਿਚ ਰਾਜਨ ਤੇ ਸਾਜਨ ਭਰਾਵਾਂ ਨੂੰ ਸਾਥ ਦੇਣ ਲਈ ਕਹਿ ਰਹੇ ਸਨ, ਜਿਵੇਂ ਉਸਤਾਦ ਚੇਲਿਆਂ ਨੂੰ ਸੰਥਾ ਦੇ ਰਿਹਾ ਹੋਵੇ ਤੇ ਮੈਂ ਵੀ ਇੰਝ ਹੀ ਸੀ। ਕਿਸੇ ਬੰਦਿਸ਼ ਦਾ ਨਵਾਂ ਅਸਲ ਖਜ਼ਾਨਾ ਲੱਭਣ ਤੇ ਮਿਸ਼ਰਾ ਭਰਾ ਮੰਤਰ ਮੁਗਧ ਹੋਏ ਵਿਸਮਾਦ ਵਿਚ ਸਿਰ ਹਿਲਾ ਰਹੇ ਸਨ।*

ਬੈਠਾ ਕਿ ਮਾੜੀ ਸ਼ੁਰੂਆਤ ਵੀ ਅਖੀਰ ਵਿਚ ਪ੍ਰਭਾਵੀ ਹੋ ਨਿਬੜੀ।

ਸਤਿਗੁਰੂ ਜੀ ਨੇ ਪਹਿਲਾਂ ਜਗਦੀਸ਼ ਸਿੰਘ ਦੀ ਉਖੜੀ ਹਾਲਤ ਤੇ ਪਿਛੋਂ ਤੇਜ਼ ਹੋਣ ਸਮੇਂ ਸੰਤੁਲਨ ਵਿਚ ਆਉਣ ਵਾਲੀ ਗੱਲ ਤੇ ਟਿਪਣੀ ਕਰਦਿਆਂ ਮਿੱਠਾ ਮਖੌਲ ਕੀਤਾ-"ਇਕ ਵਾਰ ਦੀ ਗੱਲ ਹੈ ਫਲਾਣਾ ਸੁੰਹ ਆਖਣ ਲੱਗਾ : ਮੈਨੂੰ ਕੰਢੇ ਲਾਗੇ ਤਰਨਾ ਨਹੀਂ ਆਉਂਦਾ... ਮੈਨੂੰ ਦੂਰ ਕਰਕੇ ਪਾਣੀ ਦੇ ਵਿਚਕਾਰ ਸੁੱਟਿਓ।"

ਉਹਨਾਂ ਕਿਹਾ ਕਿ, "ਵਿਅਕਤੀ ਇਤਿਹਾਸ ਬਣਾਉਂਦੇ ਹਨ ਤੇ ਲੇਖਕ ਉਸ ਇਤਿਹਾਸ ਨੂੰ ਜ਼ਿੰਦਾ ਰੱਖਦੇ ਹਨ। ਜਿਵੇਂ ਪਹਿਲਵਾਨ ਕਰਤਾਰ ਸਿੰਘ ਨੇ ਇਕ ਇਤਿਹਾਸ ਸਿਰਜਿਆ, ਪਰ ਸੰਧੂ ਸਾਹਿਬ ਨੇ ਉਸ ਉਤੇ ਪੁਸਤਕ ਲਿਖ ਕੇ ਉਹਨੂੰ ਇਤਿਹਾਸ ਦੇ ਰੂਪ ਵਿਚ ਸਾਂਭ ਕੇ ਹਮੇਸ਼ਾਂ ਲਈ ਜਿਊਂਦਾ ਕਰ ਦਿਤਾ ਹੈ।" ਇਤਿਹਾਸ ਦੇ ਮਹੱਤਵ ਨੂੰ ਜਾਨਣ ਤੇ ਸਾਂਭਣ ਦੀ ਚਿੰਤਾ, ਲੇਖਕਾਂ ਪ੍ਰਤੀ ਇਹ ਆਦਰ ਭਾਵ ਉਹਨਾਂ ਦੀ ਬੌਧਿਕ ਅਮੀਰੀ ਦੀ ਸੂਹ ਤਾਂ ਦਿੰਦਾ ਹੀ ਸੀ, ਪਰ ਇਕ ਸਹਿਜ ਭਾਵ ਨਾਲ ਬੋਲ ਕੇ ਸਰੋਤਿਆਂ ਨੂੰ ਕੀਲ ਲੈਣ ਦੀ ਉਹਨਾਂ ਦੀ ਯੋਗਤਾ ਉਹਨਾਂ ਦੇ ਇਕ ਹੋਰ ਜਮ੍ਹਾਂ ਪਹਿਲੂ ਨੂੰ ਉਭਾਰ ਰਹੀ ਸੀ।

ਤੇ ਅੱਜ ਸਤਿਗੁਰੂ ਜੀ ਦਾ ਮੈਂ ਇਕ ਹੋਰ ਨਵਾਂ ਰੂਪ ਵੇਖ ਰਿਹਾ ਸੀ। ਉਹਨਾਂ ਦੀ ਕਲਾਕਾਰ ਸ਼ਖਸੀਅਤ ਦੀਆਂ ਕਿੰਨ੍ਹੀਆਂ ਕੋਮਲ ਪਰਤਾਂ ਸਨ। ਆਪ ਉਹ ਬਹੁਤ ਹੀ ਪੁਰਾਣੀਆਂ ਤੇ ਮੁਲਵਾਨ ਕਲਾਸੀਕਲ ਬੰਦਿਸ਼ਾਂ ਦੇ ਗਾਇਨ ਵਿਚ ਰਾਜਨ ਤੇ ਸਾਜਨ ਭਰਾਵਾਂ ਨੂੰ ਸਾਥ ਦੇਣ ਲਈ ਕਹਿ ਰਹੇ ਸਨ, ਜਿਵੇਂ ਉਸਤਾਦ ਚੇਲਿਆਂ ਨੂੰ ਸੰਥਾ ਦੇ ਰਿਹਾ ਹੋਵੇ ਤੇ ਮੈਂ ਵੀ ਇੰਝ ਹੀ ਸੀ। ਕਿਸੇ ਬੰਦਿਸ਼ ਦਾ ਨਵਾਂ ਅਸਲ ਖਜ਼ਾਨਾ ਲੱਭਣ ਤੇ ਮਿਸ਼ਰਾ ਭਰਾ ਮੰਤਰ ਮੁਗਧ ਹੋਏ ਵਿਸਮਾਦ ਵਿਚ ਸਿਰ ਹਿਲਾ ਰਹੇ ਸਨ।

ਅੱਜ ਵੀ ਜਦੋਂ ਮੈਂ ਸਤਿਗੁਰੂ ਜੀ ਨਾਲ ਆਪਣੀਆਂ ਅਲਪ-ਕਾਲੀ ਮਿਲਣੀਆਂ ਨੂੰ ਚਿਤਵਦਾ ਹਾਂ ਤਾਂ ਉਹਨਾਂ ਦੀ ਮਹਾਂ ਸ਼ਖਸੀਅਤ ਦੇ ਵਿਭਿੰਨ ਰੰਗਾਂ ਵਿਚ ਭਿੱਜ ਜਾਂਦਾ ਹਾਂ।■

# ਜਾਗਤਿ ਜੋਤਿ



ਜਾਗਤਿ ਜੋਤਿ ਜਗੈ ਜਗ ਭੀਤਰਿ,
ਦੁਖ ਹਰਤਾ, ਸੁਖ ਮੀਤ॥
ਰਾਮ, ਹਰੀ, ਪ੍ਰਤਾਪ ਦੀ ਮੂਰਤਿ,
ਸ੍ਰੀ ਸਤਿਗੁਰੂ ਜਗਜੀਤ॥

ਕਸ਼ਟ ਨਿਵਾਰਨ, ਪਤਿਤ ਉਧਾਰਨ,
ਪਾਵਨ ਪਰਮ ਪੁਨੀਤ॥
ਦੁਸ਼ਟ ਬਿਦਾਰਨ, ਸੰਤ ਉਭਾਰਨ,
ਧਰਮ ਕਰਮ ਕੀ ਰੀਤ॥

ਨਾਮ-ਬਾਣੀ ਤੇ ਸੇਵਾ-ਸਿਮਰਨ,
ਰਾਗ-ਨਾਦ ਨਵਨੀਤ॥
ਸਤਿਗੁਰ ਸੱਚ-ਸੁੱਚ ਦ੍ਰਿੜਾਏ,
ਗੁਰ ਪੀੜੀ ਸ਼ੁਭ ਰੀਤ॥

ਤਾਪ, ਪਾਪ, ਸੰਤਾਪ ਬਿਨਾਸੇ,
ਆਤਮ ਗਿਆਨ ਅਤੀਤ॥
ਸਦਾ ਅਨੰਦ ਰਹੈ ਦਿਨ ਰਾਤੀ,
ਗੁਰ ਚਰਨਨ ਸੰਗ ਪ੍ਰੀਤ॥

ਪੂਰਨ ਭਾਗ ਪਏ ਸੇਵਕ ਕੇ,
ਪ੍ਰੇਮ ਭਗਤਿ ਪ੍ਰਤੀਤ॥
ਜਨਮ, ਮਰਨ, ਭੈ, ਬੰਦਨ ਕਾਟੇ,
ਸਿਮਰੈ ਗੁਰ ਜਗਜੀਤ॥



Namdhari Elibrary NamdhariElibrary@gmail.com

# ਯਥਾਰਥਕ ਪ੍ਰਭਾਵ

✍ ਡਾ. ਤਾਰਨ ਸਿੰਘ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀਆਂ ਪੁਰਾਤਨ ਰੀਤਾਂ ਰੀਕਾਰਡ ਕਰਨ ਦੀ ਇਕ ਯੋਜਨਾ ਉਲੀਕੀ। ਯੋਜਨਾ ਇਹ ਸੀ ਕਿ ਸੁਪ੍ਰਸਿੱਧ ਰਾਗੀ ਜਥਿਆਂ ਅਤੇ ਸੰਗੀਤਕਾਰਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀਆਂ ਪੁਰਾਤਨ ਰੀਤਾਂ ਪਹਿਲਾਂ ਟੇਪ ਰਿਕਾਰਡ ਕੀਤੀਆਂ ਜਾਣ ਅਤੇ ਫਿਰ ਉਹਨਾਂ ਦੀ ਨੋਟੇਸ਼ਨ ਕਰਾਈ ਜਾਵੇ ਅਤੇ ਨੋਟੇਸ਼ਨ ਪ੍ਰਕਾਸ਼ਤ ਕੀਤੀ ਜਾਵੇ। ਯੋਜਨਾ ਵਿਚ ਇਹ ਵੀ ਸ਼ਾਮਿਲ ਸੀ ਕਿ ਪਾਕਿਸਤਾਨ ਜਾ ਚੁੱਕੇ ਰਬਾਬੀਆਂ ਤੋਂ ਵੀ ਪੁਰਾਤਨ ਰੀਤਾਂ ਇਕੱਤਰ ਕੀਤੀਆਂ ਜਾਣ ਪਰ ਇਹ ਸੰਭਵ ਨਹੀਂ ਸੀ ਹੋ ਸਕਿਆ।

ਇਸ ਸੰਬੰਧ ਵਿਚ ਪਤਾ ਲਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਬਾਬਾ ਬੀਰ ਸਿੰਘ ਜੀ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀਆਂ ਪੁਰਾਤਨ ਰੀਤਾਂ ਦਾ ਬੜਾ ਵਡਾ ਖਜ਼ਾਨਾ ਹੈ। ਇਹ ਸੱਚ ਮੁੱਚ ਐਸਾ ਹੀ ਸੀ। ਇਸੇ ਸੰਬੰਧ ਵਿਚ ਮੈਂ ਤੇ ਮੇਰੇ ਸਾਥੀ ਸ. ਬਲਕਾਰ ਸਿੰਘ ਬਾਬਾ ਬੀਰ ਸਿੰਘ ਜੀ ਨੂੰ ਮਿਲੇ। ਉਹਨਾਂ ਨੇ ਬੜੀ ਉਦਾਰਤਾ ਨਾਲ ਸੇਠ ਤਰਲੋਕ ਸਿੰਘ ਦੀ ਕੋਠੀ ਵਿਖੇ ਬਹੁਤ ਸਾਰੀਆਂ ਪੁਰਾਤਨ ਰੀਤਾਂ ਦੀ ਰਿਕਾਰਡਿੰਗ ਕਰਾਈ। ਇਸੇ ਤਰ੍ਹਾਂ ਮੇਰਾ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਬਾਬਾ ਬੀਰ ਸਿੰਘ ਜੀ ਨਾਲ ਸੰਪਰਕ ਬਣਿਆ।

ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕਈ ਪ੍ਰਕਾਰ ਦੇ ਪ੍ਰਭਾਵ ਮੇਰੇ ਮਨ ਤੇ ਯਥਾਰਤਕ ਤੌਰ ਤੇ ਉਕਰੇ ਹੋਏ ਹਨ। ਯਥਾਰਤਕ ਤੌਰ ਦਾ ਭਾਵ ਹੈ ਕਿ ਇਹ ਪ੍ਰਭਾਵ ਨਾ ਓਪਰੇ ਨਾ ਅਣਅਜਮਾਏ ਤੇ ਨਾ ਹੀ ਅਣਵਿਚਾਰੇ ਹੋਏ ਹਨ। ਸਗੋਂ ਵੇਖ ਚਾਖੇ ਤੇ ਪੜਤਾਲੇ ਹੋਏ ਹਨ। ਗੱਲਾਂ ਕਈ ਕਹਿਣ ਵਾਲੀਆਂ ਹਨ ਪਰ ਚਾਰ ਦਾ ਇਸ ਵੇਲੇ ਵਿਸ਼ੇਸ਼ ਵਰਨਣ ਕਰਦਾ ਹਾਂ–

1. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲਦਿਆਂ ਪਹਿਲਾ ਪ੍ਰਭਾਵ ਉਹਨਾਂ ਦੀ ਸਾਦਾ ਰਹਿਣੀ ਬਹਿਣੀ ਦਾ ਹੈ। ਪਰ ਉਹਨਾਂ ਦੀ ਸਾਦਗੀ ਇਕ ਭੇਸ ਜਾਂ ਬਾਹਰਲਾ ਪਹਿਰਾਵਾ ਹੀ ਨਹੀਂ, ਇਹ ਸਾਦਗੀ ਉਹਨਾਂ ਦਾ ਅੰਤਰੀਵ ਸੁਭਾਅ ਹੈ ਅਤੇ ਉਹਨਾਂ ਦੀ ਆਤਮਾ ਦਾ ਸਾਥੀ ਹੈ। ਜਿਤਨੇ ਨਿਰਮਲ, ਦੁੱਧ ਚਿੱਟੇ ਮੋਟੇ ਖੱਦਰ ਦੇ ਉਹਨਾਂ ਦੇ ਬਸਤਰ ਹਨ, ਉਤਨਾ ਹੀ ਨਿਰਮਲ ਪਵਿੱਤਰ ਉਹਨਾਂ ਦਾ ਮਨ ਹੈ ਅਤੇ ਉਤਨੀ ਹੀ ਉਹਨਾਂ ਦੀ ਹੰਸ ਰੂਪੀ ਆਤਮਾ ਹੈ। ਬਹੁਤੀਆਂ ਗੱਲਾਂ ਉਹ ਨਹੀਂ ਕਰਦੇ ਪਰ ਥੋੜ੍ਹੇ ਹੀ ਸ਼ਬਦਾਂ ਵਿਚ ਉਹ ਸਾਰੀ ਨਿਘ ਮਿਲਣ ਵਾਲੇ ਨੂੰ ਦੇ ਦਿੰਦੇ ਹਨ। ਬਸਤਰਾਂ ਦੀ ਸਾਦਗੀ, ਉਹਨਾਂ ਦਾ ਸਾਦਾ ਖਾਣ ਪਾਣ ਤੇ ਸਾਦਾ ਰਹਿਣ ਬਹਿਣ ਵਿਚ ਹੀ ਸਾਖਿਆਤ ਰਹਿੰਦੀ ਹੈ। ਸੋਚਣੀ ਸਾਦਾ ਤੇ ਸਪਸ਼ਟ ਹੈ। ਬਿਆਨ ਸਾਦਾ ਤੇ ਸਪਸ਼ਟ ਹਨ। ਮਨ ਤੇ ਮੁਖ ਤੇ ਬਚਨ ਸਾਦਾ ਤੇ ਸਪਸ਼ਟ ਹਨ। ਭੈਣੀ ਸਾਹਿਬ ਦਾ ਸਾਰਾ ਵਾਤਾਵਰਣ ਸਾਦਗੀ ਦਾ ਹੈ। ਹੁਣ ਤੀਕ ਕੱਚੇ ਕੋਠਿਆਂ, ਕੱਚਾ ਖੁਲ੍ਹਾ ਦਿਵਾਨ ਅਸਥਾਨ ਹੈ। ਸਾਦਾ ਪਰ ਅਮੁਕ ਭੰਡਾਰੇ ਵਾਲਾ ਲੰਗਰ ਅਸਥਾਨ ਹੈ। ਸਾਦਗੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ ਹੈ।

(2) ਸਿਮਰਨ : ਨਾਮ ਦਾ ਸਿਮਰਨ ਹੀ



Namdhari Elibrary NamdhariElibrary@gmail.com

ਕੇਵਲ ਸਾਦਗੀ ਦੇ ਸਕਦਾ ਹੈ।। ਸੇਠ ਤਰਲੋਕ ਸਿੰਘ ਜੀ ਦੀ ਕੋਠੀ ਅੰਮ੍ਰਿਤ ਵੇਲੇ 3 ਵਜੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭਰਪੂਰ ਦਿਵਾਨ ਵਿਚ ਆਸਾ ਦੀ ਵਾਰ ਦਾ ਕੀਰਤਨ ਕਰਦਿਆਂ ਮੈਂ ਆਪ ਸੁਣਿਆ ਦੇਖਿਆ ਹੈ। ਬਾਬਾ ਬੀਰ ਸਿੰਘ ਉਹਨਾਂ ਦੇ ਵੀਰ ਵੀ ਹਨ ਤੇ ਕੀਰਤਨ ਦੇ ਸਾਥੀ ਵੀ। ਭੈਣੀ ਸਾਹਿਬ ਵਿਖੇ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੀਰਤਨ ਕਰਦਿਆਂ ਮੈਂ ਆਪ ਦੇਖਿਆ ਤੇ ਸੁਣਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੋਰ ਅਨੇਕ ਬਖਸ਼ਿਸ਼ਾਂ ਇਹਨਾਂ ਵੀਰਾਂ ਤੇ ਕੀਤੀਆਂ ਹਨ। ਸਿਮਰਨ ਤੇ ਕੀਰਤਨ ਦੀ ਜੋ ਦਾਤ ਉਹਨਾਂ ਦਿੱਤੀ ਹੈ ਉਹ ਅਮੋਲਕ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਹੀ ਇਹਨਾਂ ਨੂੰ ਰਾਗ ਦੀ ਦਾਤ ਮਿਲੀ ਹੈ, ਸਿਮਰਨ ਦੀ ਗੁੜ੍ਹਤੀ ਮਿਲੀ ਹੈ, ਪਸ਼ੂ ਪਾਲਣ ਦਾ ਸ਼ੌਕ ਮਿਲਿਆ ਹੈ, ਗਊ ਘੋੜੇ ਦੀ ਪਰਖ ਮਿਲੀ ਹੈ। ਸਿਮਰਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਰੀ ਟੇਕ ਹੈ। ਭੈਣੀ ਸਾਹਿਬ ਵਿਖੇ ਦਰਜਨਾਂ ਵਿਅਕਤੀਆਂ ਨੂੰ ਸਿਮਰਨ ਵਿਚ ਸਮਾਧੀ ਅਸਥਿਤ ਹੋਇਆ ਮੈਂ ਦੇਖਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਦਾ ਸਾਰ ਅੰਮ੍ਰਿਤ ਨਾਮ ਸਿਮਰਨ ਹੈ। ਜਿਹੜਾ ਵੀ ਇਹ ਕਮਾ ਲੈਂਦਾ ਹੈ ਉਹ ਨਾਮਧਾਰੀ ਹੈ ਤੇ ਉਚਾ ਸੁੱਚਾ ਸਿੱਖ ਹੈ। ਨਾਮਧਾਰੀਆਂ ਨੇ ਸਿਮਰਨ ਦੀ ਕਮਾਈ ਕਰ ਲਈ ਹੈ ਤੇ ਕਰ ਰਹੇ ਹਨ। ਇਹ ਲਾਗ ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਹੈ।

(3) ਤੀਜੀ ਗੱਲ ਸਤਿਗੁਰੂ ਜਗਜੀਤ ਸਿੰਘ ਜੀ ਤੇ ਬਾਬਾ ਬੀਰ ਸਿੰਘ ਜੀ ਦੀ ਨਿਮਰਤਾ ਹੈ। ਇਹ ਬੜੇ ਸਮਰਥ ਹਨ। ਜੀਵਨ ਨਗਰ ਦੇ ਦਰਸ਼ਨ ਮੈਂ ਨਹੀਂ ਕੀਤੇ। ਪਰ ਇਹਨਾਂ ਪਾਸ ਜ਼ਮੀਨਾਂ ਹਨ, ਫਾਰਮ ਹਨ, ਪਸ਼ੂ ਹਨ, ਕਾਰਾਂ ਤੇ ਜੀਪਾਂ ਹਨ, ਬਿਦੇਸ਼ਾਂ ਵਿਚ ਇਹ ਆਮ ਆਉਂਦੇ ਜਾਂਦੇ ਹਨ। ਹਜ਼ਾਰਾਂ ਸਿੱਖ ਸੇਵਕ ਇਹਨਾਂ ਨੂੰ ਕਰੋੜਾਂ ਰੁਪਏ ਭੇਟ ਕਰਨ ਦੇ ਸਮਰਥ ਹਨ। ਪਰ ਜਦੋਂ ਵੀ ਜਿਸ ਹਾਲਤ ਵਿਚ ਵੀ ਇਹਨਾਂ ਨੂੰ ਮਿਲਣ ਦਾ ਮੌਕਾ ਮਿਲਿਆ ਹੈ, ਇਉਂ ਹੀ ਪ੍ਰਤੀਤ ਹੋਇਆ ਹੈ ਕਿ ਇਹ ਬੜੀ ਨਿਮਰਤਾ ਨਾਲ ਮਿਲਦੇ ਹਨ, ਨਿਮਰਤਾ ਨਾਲ ਗੱਲਬਾਤ ਕਰਦੇ ਹਨ ਅਤੇ ਇਹਨਾਂ ਦੀ ਨਿਮਰਤਾ ਕੁਝ ਸਮੇਂ ਲਈ ਧਾਰਨ ਕੀਤਾ ਹੋਇਆ ਵਿਖਾਵਾ ਨਹੀਂ ਹੈ ਸਗੋਂ ਇਹਨਾਂ ਨੂੰ ਮਾਨ ਹੰਕਾਰ ਤੇ ਹੈਂਕੜਬਾਜ਼ੀ ਕਰਨੀ ਆਉਂਦੀ ਹੀ ਨਹੀਂ।

(4) ਜੋ ਗੱਲ ਸਭ ਤੋਂ ਵਚਿੱਤਰ ਹੈ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਦਾਰਤਾ ਹੈ, ਸਮਦ੍ਰਿਸ਼ਟਤਾ ਹੈ, ਸਹਿਵਾਸ ਦੀ ਭਾਵਨਾ ਹੈ। ਮੈਂ ਨਾਮਧਾਰੀ ਨਹੀਂ, ਇਹਨਾਂ ਦੇ ਦਿਵਾਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ। ਨਾਮਧਾਰੀ ਸਤਿਗੁਰੂ ਜੀ ਨੂੰ ਮੱਥਾ ਟੇਕਦੇ ਹਨ, ਮੈਂ ਅੰਦਰੋਂ ਇਹਨਾਂ ਨੂੰ ਮੱਥਾ ਟੇਕ ਦਿੱਤਾ ਹੈ ਪਰ ਰਸਮੀ ਤੌਰ ਤੇ ਨਹੀਂ ਟੇਕਿਆ। ਮੇਰਾ ਅਨੁਭਵ ਇਹ ਹੈ ਕਿ ਉਹਨਾਂ ਦੇ ਮੂੰਹ ਤੇ ਕਦੇ ਮਲਾਲ ਨਹੀਂ ਆਇਆ। ਉਹਨਾਂ ਨੂੰ ਇਸ ਗੱਲ ਦੀ ਪ੍ਰਵਾਹ ਨਹੀਂ ਕਿ ਕੋਈ ਉਹਨਾਂ ਨੂੰ ਮੱਥਾ ਟੇਕੇ। ਕਿਸੇ ਦੂਰ ਦੇ ਇਸ਼ਾਰੇ ਨਾਲ ਵੀ ਉਹਨਾਂ ਇਹ ਕਦੇ ਪ੍ਰਗਟ ਨਹੀਂ ਕੀਤਾ ਕਿ ਮੈਂ ਜਾਂ ਕੋਈ ਹੋਰ ਉਹਨਾਂ ਦੀ ਸੰਪ੍ਰਦਾ ਵਿਚ ਆਵੇ। ਜਦੋਂ ਵੀ ਉਹ ਸਿਖੀ ਤੇ ਪੰਥ ਦੀ ਗੱਲ ਕਰਦੇ ਸਨ ਕਦੇ ਵੀ ਆਪਣੀ ਸੰਪ੍ਰਦਾ ਦੀ ਮਹਾਨਤਾ ਦਾ ਕੋਈ ਇਸ਼ਾਰਾ ਨਹੀਂ ਕਰਦੇ। ਕੱਟੜਪੁਣਾ, ਤੰਗਨਜ਼ਰੀਆ ਸਦਾ ਉਹਨਾਂ ਤੋਂ ਕੋਹਾਂ ਦੂਰ ਰਹੇ। ਇਹ ਮੇਰੇ ਮਨ ਤੇ ਪ੍ਰਭਾਵ ਹੈ। ਉਹ ਸਦਾ ਵਿਸ਼ਾਲ ਹਿਰਦੇ ਨਾਲ ਗੱਲਬਾਤ ਕਰਦੇ ਸਨ। ਵਿਸ਼ਾਲਤਾ ਵਿਚ ਵਿਚਰਦੇ ਸਨ, ਸਭ ਵਿਚਾਰਾਂ ਦਾ ਸਤਿਕਾਰ ਕਰਦੇ ਸਨ, ਸਭ ਨਾਲ ਸਹਿਵਾਸ ਰੱਖ ਸਕਦੇ ਸਨ। ਇਹ ਬੜੀ ਵੱਡੀ ਸ਼ਖਸੀਅਤ ਦਾ ਭੂਸ਼ਣ ਹੈ।

ਮੇਰੀ ਸਮਰਥਾ ਵਿਚ ਨਹੀਂ ਹੈ ਕਿ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਨੂੰ ਮਾਪਣ ਦੇ ਕੋਈ ਮਿਆਰ ਕਾਇਮ ਕਰ ਸਕਾਂ ਜਾਂ ਉਹਨਾਂ ਦੀ ਸ਼ਖਸੀਅਤ ਦਾ ਮੂਲ ਪਾ ਸਕਾਂ। ਇਹਦੇ ਨਾਲ ਉਹਨਾਂ ਨੂੰ ਨਮਸਕਾਰ ਕਰਕੇ ਇਹ ਬਿਆਨ ਮੈਂ ਸਮਾਪਤ ਕਰਦਾ ਹਾਂ। ■



Namdhari Elibrary NamdhariElibrary@gmail.com

# ਸਾਹਿਤਕ ਸਰਪ੍ਰਸਤੀ

✍ ਡਾ. ਧਰਮ ਸਿੰਘ

ਨਾਮਧਾਰੀ ਪੰਜਾਬ ਦੀਆਂ ਧਾਰਮਿਕ, ਸਮਾਜਕ ਤੇ ਸੁਧਾਰਕ ਸੰਪਰਦਾਵਾਂ ਵਿਚੋਂ ਇਕ ਅਤਿ ਮਹੱਤਵਪੂਰਨ ਸੰਪਰਦਾਇ ਹੈ। ਇਸ ਦੇ ਦੂਰ ਅੰਦੇਸ਼ ਆਗੂਆਂ ਨੇ ਜਿਥੇ ਸਮੇਂ ਦੇ ਅਨੁਕੂਲ ਆਪਣੀਆਂ ਨੀਤੀਆਂ ਘੜੀਆਂ ਉਥੇ ਸਾਹਿਤ (ਲਿਖਤ) ਦੀ ਸ਼ਕਤੀ ਨੂੰ ਆਰੰਭ ਵਿਚ ਹੀ ਪਛਾਣ ਲਿਆ ਸੀ। ਇਸ ਸੰਪਰਦਾਇ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਲਿਖੀਆਂ ਹੋਈਆਂ ਚਿਠੀਆਂ (ਹੁਕਮਨਾਮੇ) ਪਹਿਲੀਆਂ ਸਾਹਿਤਕ ਰਚਨਾਵਾਂ ਮੰਨੀਆ ਜਾ ਸਕਦੀਆ ਹਨ। ਸਾਹਿਤ ਤੇ ਸਾਹਿਤਕਾਰਾਂ ਦੀ ਕਦਰਦਾਨੀ ਦੀ ਇਹ ਪ੍ਰੰਪਰਾ ਸਤਿਗੁਰੂ ਰਾਮ ਸਿੰਘ ਜੀ ਤੋਂ ਚਲਦੀ ਸਤਿਗੁਰੂ ਜਗਜੀਤ ਸਿੰਘ ਜੀ ਤਕ ਪਹੁੰਚਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਂ ਉਪਰ ਭਾਵੇਂ ਉਹਨਾਂ ਦੀ ਕੋਈ ਸਾਹਿਤਕ ਰਚਨਾ ਨਹੀਂ ਮਿਲਦੀ, (ਉਹਨਾਂ ਦੇ ਪ੍ਰਵਚਨਾਂ ਦੀ ਹਰਵਿੰਦਰ ਸਿੰਘ ਹੰਸਪਾਲ ਦੀ ਸੰਪਾਦਿਤ ਰਚਨਾ ਹੈ- ਸੰਪਾਦਕ) ਪਰ ਸਾਹਿਤਕਾਰਾਂ ਦੀ ਸਰਪ੍ਰਸਤੀ ਤੇ ਕਦਰਦਾਨੀ ਉਨ੍ਹਾਂ ਨੂੰ ਜ਼ਰੂਰ ਵਿਰਸੇ ਵਿਚ ਮਿਲੀ ਹੈ। ਇਸੇ ਲਈ ਉਨ੍ਹਾਂ ਅੱਜ ਤੋਂ ਪੰਜਾਹ ਸਾਲ ਪਹਿਲਾਂ ਇਕ ਸਾਹਿਤ ਸਭਾ ਵਿਚ ਦਿਤੇ ਭਾਸ਼ਣ ਵਿਚ ਕਿਹਾ ਸੀ :

"ਵਿਦਵਾਨਾਂ ਤੇ ਸਾਹਿਤਕਾਰਾਂ ਦੀ ਦੁਨੀਆਂ ਨਿਆਰੀ ਹੁੰਦੀ ਹੈ। ਉਹਨਾਂ ਨੂੰ ਮਿਲਕੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਅਜ ਦੇ ਸੰਸਾਰ ਵਿਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਉਨ੍ਹਾਂ ਦੇ ਯਤਨਾਂ ਰਾਹੀਂ ਹੀ ਦੁਨੀਆਂ ਵਿਚ ਅਮਨ ਸਥਾਪਤ ਹੋ ਸਕਦਾ ਹੈ, ਖੁਸ਼ਹਾਲੀ ਆ ਸਕਦੀ ਹੈ ਅਤੇ ਮਨੁੱਖਤਾ ਦਾ ਵਿਕਾਸ ਹੋ ਸਕਦਾ ਹੈ।

ਸਾਹਿਤਕਾਰਾਂ ਦੇ ਜ਼ਿੰਮੇ ਇਕ ਬੜਾ ਭਾਰਾ ਫਰਜ਼ ਹੈ। ਉਹ ਜਨਤਾ ਨੂੰ ਵਿਦਿਆ ਦੇਣ, ਗਿਆਨ ਦੇਣ ਤੇ ਉੱਚਾ ਉਠਣ ਦੀ ਪ੍ਰੇਰਣਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ ਜਿਸ ਰਾਹੀਂ ਜਨ ਸਧਾਰਨ ਦਾ ਆਚਰਨ ਉੱਚਾ ਉਠ ਸਕੇ। ਢੱਠੇ, ਲਿਤਾੜੇ ਤੇ ਕਮਜ਼ੋਰਾਂ ਵਿਚ ਹੌਂਸਲੇ ਦਾ ਸੰਚਾਰ ਹੋ ਸਕੇ ਤਾਂਕਿ ਸਾਡੇ ਦੇਸ਼ ਦਾ ਕਲਿਆਣ ਹੋਵੇ। ਇਸ ਦਾ ਦੂਜੇ ਦੇਸ਼ਾਂ ਵਿਚ ਸਤਿਕਾਰ ਵਧੇ ਫੂਲੇ।

ਸਾਹਿਤ ਤੇ ਸਾਹਿਤਕਾਰਾਂ ਦੀ ਕਦਰਦਾਨੀ ਦੇ ਮਹੱਤਵ ਨੂੰ ਭਲੀਭਾਂਤ ਸਵੀਕਾਰ ਕਰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਨਾਮਧਾਰੀ ਸੰਪਰਦਾਇ ਦੇ ਸਾਹਿਤਕਾਰਾਂ ਦੀ ਹੌਂਸਲਾ ਅਫਜ਼ਾਈ ਦੇ ਨਾਲ ਨਾਲ ਦੂਜੇ ਕਈ ਸਾਹਿਤਕਾਰਾਂ ਨੂੰ ਵੀ ਆਪਣੇ ਨਾਲ ਜੋੜਿਆ। ਅਜੇਹੇ ਸਾਹਿਤ ਨੂੰ, ਜੋ ਸਤਿਗੁਰੂ ਜੀ ਦੀ ਸਰਪ੍ਰਸਤੀ ਅਧੀਨ ਰਚਿਆ ਅਤੇ ਪ੍ਰਕਾਸ਼ਿਤ ਕੀਤਾ ਗਿਆ। ਉਸਨੂੰ ਮੋਟੇ ਤੌਰ ਤੇ ਹੇਠ ਲਿਖੇ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ।

(ੳ) ਨਾਮਧਾਰੀ ਸੰਪਰਦਾਇ ਦੇ ਸਾਹਿਤਕਾਰਾਂ ਦਾ ਸਾਹਿਤ।

(ਅ) ਨਾਮਧਾਰੀ ਦਰਬਾਰ ਨਾਲ ਜੁੜੇ ਦੂਜੇ ਸਾਹਿਤਕਾਰ।

(ੲ) ਸਤਿਜੁਗ ਵਰਿਆਮ ਅਤੇ ਵਰਤਮਾਨ ਹਿੰਦੁਸਤਾਨ ਦਾ ਨਿਰੰਤਰ ਪ੍ਰਕਾਸ਼ਨ।



Namdhari Elibrary NamdhariElibrary@gmail.com

ਨਾਮਧਾਰੀ ਸੰਪਰਦਾਇ ਦੇ ਸਾਹਿਤਕਾਰਾਂ ਦੇ ਨਾਵਾਂ ਅਤੇ ਰਚਨਾਵਾਂ ਉਪਰ ਸਰਸਰੀ ਨਜ਼ਰ ਮਾਰੀਏ ਤਾਂ ਸਾਨੂੰ ਕਈ ਅਜੇਹੇ ਵਿਅਕਤੀ ਮਿਲ ਜਾਣਗੇ ਜਿਹਨਾਂ ਪੰਜਾਬੀ ਸਾਹਿਤ ਵਿਚ ਵੀ ਭਰਪੂਰ ਯੋਗਦਾਨ ਪਾਇਆ ਹੈ। ਕੁਝ ਨਾਂ ਜਿਵੇਂ ਨਿਧਾਨ ਸਿੰਘ ਆਲਿਮ, ਚੰਦਾ ਸਿੰਘ, ਧਿਆਨ ਸਿੰਘ ਕਾਦਰਾਬਾਦੀ, ਪ੍ਰੀਤਮ ਸਿੰਘ ਕਵੀ, ਨਾਹਰ ਸਿੰਘ, ਤਰਨ ਸਿੰਘ ਵਹਿਮੀ, ਇੰਦਰ ਸਿੰਘ ਚੱਕਰਵਰਤੀ, ਆਤਮਾ ਸਿੰਘ ਸਨਖਤਰਾ, ਕਰਮ ਸਿੰਘ ਪਟਵਾਰੀ, ਮਾ. ਨਿਹਾਲ ਸਿੰਘ, ਅਮਰ ਭਾਰਤੀ, ਸਵਰਨ ਸਿੰਘ ਸਨੇਹੀ, ਮੰਗਲ ਸਿੰਘ ਲਾਇਲਪੁਰੀ, ਸੁਵਰਨ ਸਿੰਘ ਵਿਰਕ, ਤਾਰਾ ਸਿੰਘ ਅਨਜਾਣ, ਸੂਬਾ ਸੁਰਿੰਦਰ ਕੌਰ ਖਰਲ, ਜਸਵਿੰਦਰ ਸਿੰਘ ਹਿਸਟੋਰੀਅਨ, ਮਹਿੰਦਰ ਸਿੰਘ ਪਨਿਹਾਰੀ ਅਤੇ ਦਲੀਪ ਸਿੰਘ ਨਾਮਧਾਰੀ ਆਦਿ ਸਹਿਜੇ ਹੀ ਲਏ ਜਾ ਸਕਦੇ ਹਨ। ਇਹਨਾ ਲੇਖਕਾਂ ਦੀਆਂ ਲਿਖਤਾਂ ਸਿਰਜਨਾਤਮਕ ਵੀ ਹਨ ਤੇ ਖੋਜਨਾਤਮਕ ਵੀ। ਬੀਤੇ ਦੀਆਂ ਪੈੜਾਂ, ਗੁਰੂ ਪਦ ਪ੍ਰਕਾਸ਼, ਜੱਸ ਜੀਵਨ (ਛੇ ਭਾਗ), ਬਾਬਾਣੀਆਂ ਕਹਾਣੀਆਂ, ਪੁਰਖ ਗੁਰੂ, ਸ਼ੌਂਕ ਤਰਾਨੇ, ਸਿਖ ਧਰਮ ਤੇ ਮਾਸ, ਸ੍ਰੀ ਨਾਨਕ ਰਾਜ, ਸਿਖ ਗੁਰੂ ਪ੍ਰੰਪਰਾ, ਨਾਮਧਾਰੀ ਇਤਿਹਾਸ, ਸੰਤ ਖਾਲਸਾ, ਸਤਿਗੁਰੂ ਬਿਲਾਸ ਅਤੇ ਸਭਹਨ ਕੇ ਸਿਰਮੌਰ ਆਦਿ ਗ੍ਰੰਥਾਂ ਵਿਚ ਖੋਜ ਇਤਿਹਾਸ ਵਿਆਖਿਆ ਅਭਿਨੰਦਨ ਆਦਿ ਸਭ ਕੁਝ ਰਲਿਆ ਰਲਿਆ ਹੈ। ਇਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਇਹਨਾਂ ਗ੍ਰੰਥਾਂ ਵਿਚੋਂ ਕੁਝ, ਖਾਸ ਕਰਕੇ ਸਤਿਗੁਰੂ ਬਿਲਾਸ ਉਨੀਵੀਂ ਸਦੀ ਵਿਚ ਰਚਿਆ ਗਿਆ ਸੀ ਪਰ ਇਸ ਦਾ ਪ੍ਰਕਾਸ਼ਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਅਤੇ ਹੱਲਾਸ਼ੇਰੀ ਨਾਲ ਹੀ ਹੋ ਸਕਿਆ। ਇਹੋ ਗੱਲ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਬਾਰੇ ਵੀ ਸੱਚ ਹੈ। ਕਹਿਣ ਦੀ ਲੋੜ ਨਹੀਂ ਕਿ ਇਹਨਾਂ ਗ੍ਰੰਥਾਂ ਦੀ ਪ੍ਰਕਾਸ਼ਨਾ ਸਤਿਗੁਰੂ ਜੀ ਦੀ ਦੂਰ ਦ੍ਰਿਸ਼ਟੀ

*ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ, ਉਤਸ਼ਾਹ ਅਤੇ ਨਾਮਧਾਰੀ ਸੰਪਰਦਾਇ ਦੇ ਲੇਖਕਾਂ ਅਤੇ ਵਿਉਂਤਕਾਰਾਂ ਦੇ ਯਤਨਾਂ ਸਦਕਾ ਹੈ ਕਿ ਇਸ ਲਹਿਰ ਦਾ ਸਾਹਿਤ ਅਤੇ ਇਤਿਹਾਸ ਵਿਚ ਦਿਤਾ ਯੋਗਦਾਨ ਵਿਦਵਾਨਾਂ ਦਾ ਧਿਆਨ ਆਪਣੇ ਵੱਲ ਖਿਚਣ ਵਿਚ ਸਫਲ ਰਿਹਾ ਹੈ।*

ਕਰਕੇ ਹੀ ਸੰਭਵ ਹੋ ਸਕੀ।

ਨਾਮਧਾਰੀ ਦਰਬਾਰ ਨਾਲ ਜੁੜੇ ਦੂਜੇ ਵਰਗ ਦੇ ਉਹ ਸਾਹਿਤਕਾਰ ਹਨ ਜੋ ਰਹਿਣੀ ਬਹਿਣੀ ਅਤੇ ਧਾਰਮਿਕ ਮਾਨਤਾਵਾਂ ਕਰਕੇ ਭਾਵੇਂ ਨਾਮਧਾਰੀ ਨਹੀਂ ਪਰ ਨਾਮਧਾਰੀ ਸਿਖਾਂ ਵਲੋਂ ਲਿਖੇ ਸਾਹਿਤ ਵਿਚ ਗਾਹੇ ਬਗਾਹੇ ਦਿਲਚਸਪੀ ਲੈਂਦੇ ਰਹਿੰਦੇ ਹਨ। ਇਹਨਾਂ ਵਿਚ ਡਾ. ਹਰਿਭਜਨ ਸਿੰਘ, ਡਾ. ਸਤਿੰਦਰ ਸਿੰਘ ਨੂਰ, ਡਾ. ਹਰਮਿੰਦਰ ਸਿੰਘ ਬੇਦੀ, ਡਾ. ਗੁਰਦੇਵ ਸਿੰਘ ਸਿੱਧੂ, ਡਾ. ਰਾਏ ਜਸਬੀਰ ਸਿੰਘ, ਡਾ. ਕੁਲਦੀਪ ਸਿੰਘ ਧੀਰ, ਕਿਰਪਾਲ ਸਿੰਘ ਕਸੇਲ, ਦੇਵਿੰਦਰ ਸਿੰਘ ਜੀਆ ਨੱਥਾ, ਡਾ. ਸਤਿੰਦਰ ਸਿੰਘ ਅਤੇ ਪ੍ਰਸਤੁਤ ਲੇਖਕ ਸ਼ਾਮਿਲ ਹਨ। ਡਾ. ਹਰਿਭਜਨ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀ ਭੂਮਿਕਾ ਲਿਖੀ ਹੈ। ਉਪਰੋਕਤ ਵਿਦਵਾਨਾਂ ਵਿਚ ਬਹੁਤੇ ਉਹ ਹਨ ਜੋ ਨਾਮਧਾਰੀ ਲਹਿਰ ਦੇ ਸਾਹਿਤ ਅਤੇ ਯੋਗਦਾਨ ਬਾਰੇ ਕੀਤੇ ਜਾਂਦੇ ਸੈਮੀਨਾਰਾਂ ਵਿਚ ਖੋਜ ਪੱਤਰ ਪੇਸ਼ ਕਰਦੇ ਰਹਿੰਦੇ ਹਨ। ਜਿਥੋਂ ਤਕ ਮੇਰੀ ਜਾਣਕਾਰੀ ਕੰਮ ਕਰਦੀ ਹੈ, ਬੀਤੇ ਸਮਿਆਂ ਵਿਚ ਅਜੇਹੇ ਸੈਮੀਨਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਕੁਰੂਕਸ਼ੇਤਰ ਯੂਨੀਵਰਸਿਟੀ ਕੁਰੂਕਸ਼ੇਤਰ ਅਤੇ ਭਾਸ਼ਾ ਵਿਭਾਗ ਪਟਿਆਲਾ ਆਦਿ ਅਦਾਰਿਆਂ ਵਲੋਂ ਕਰਵਾਏ ਗਏ ਜਿਨ੍ਹਾਂ ਵਿਚੋਂ ਇਕ ਦੋ ਸੈਮੀਨਾਰਾਂ ਦੀ ਕਾਰਵਾਈ ਪੁਸਤਕ ਰੂਪ ਵਿਚ ਵੀ ਛਪ ਚੁਕੀ ਹੈ। ਭਾਸ਼ਾਂ ਵਿਭਾਗ ਵਲੋਂ



Namdhari Elibrary NamdhariElibrary@gmail.com

ਨਿਕਲਦੇ ਦੋ ਰਸਾਲਿਆਂ ਜਨ ਸਾਹਿਤ ਅਤੇ ਪੰਜਾਬੀ ਸੌਰਭ ਦੇ ਇਸ ਲਹਿਰ ਬਾਰੇ ਦੋ ਵਿਸ਼ੇਸ਼ ਅੰਕ ਵੀ ਮਈ-ਜੂਨ-ਜੁਲਾਈ 2008 ਵਿਚ ਛਪ ਚੁਕੇ ਹਨ। ਜ਼ਾਹਿਰ ਕਿ ਇਹਨਾਂ ਸੈਮੀਨਾਰਾਂ, ਪੁਸਤਕਾਂ ਅਤੇ ਹੋਰ ਅਕਾਦਮਿਕ ਗਤੀਵਿਧੀਆਂ ਦੇ ਪ੍ਰੇਰਨਾ ਉਤਸ਼ਾਹ ਅਤੇ ਅਸ਼ੀਰਵਾਦ ਸਤਿਗੁਰੂ ਜਗਜੀਤ ਸਿੰਘ ਹੁਰਾਂ ਦਾ ਹੀ ਹਮੇਸ਼ਾਂ ਰਿਹਾ ਹੈ।

ਸਤਿਜੁਗ, ਵਰਿਆਮ ਅਤੇ ਵਰਤਮਾਨ ਹਿੰਦੁਸਤਾਨ ਆਦਿ ਅਜੇਹੇ ਰਸਾਲੇ ਹਨ ਜਿਨ੍ਹਾਂ ਦਾ ਜ਼ਿਕਰ ਕੀਤੇ ਬਿਨਾਂ ਸਤਿਗੁਰੂ ਜੀ ਦੀ ਸਾਹਿਤਕ ਸਰਪ੍ਰਸਤੀ ਦੀ ਗੱਲ ਅਧੂਰੀ ਰਹੇਗੀ। ਸਤਿਜੁਗ ਭਾਵੇਂ ਮਈ 1920 ਤੋਂ ਛਪਦਾ ਆ ਰਿਹਾ ਹੈ ਪਰ ਇਸ ਦਾ ਮਹੱਤਵ ਪਿਛਲੇ 30-35 ਸਾਲਾਂ ਤੋਂ ਹੀ ਵਧੇਰੇ ਬਣਿਆ ਹੈ। ਇਸ ਦੇ ਜੋ ਪਹਿਲਾਂ ਤੋਂ ਨੀਤੀਗਤ ਫੈਸਲੇ, ਕੌਮ ਦੇ ਮਸਲੇ ਸਰਕਾਰ ਸਾਹਮਣੇ ਰੱਖਣ, ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗ੍ਰਿਤ ਕਰਨਾ, ਵਿਦਿਆ ਪ੍ਰਚਾਰ (ਖਾਸ ਕਰਕੇ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਹਿਰ ਦਾ ਪ੍ਰਚਾਰ) ਅਤੇ ਸ਼ਾਸਕਾਂ ਅਤੇ ਆਮ ਲੋਕਾਂ ਵਿਚਕਾਰ ਪੁਲ ਬਣਨਾ ਆਦਿ ਕਰ ਰੱਖੇ ਸਨ, ਇਨ੍ਹਾਂ ਨੂੰ ਵਧੇਰੇ ਸ਼ਿੱਦਤ ਨਾਲ ਲਾਗੂ ਕਰਨ ਦਾ ਕੰਮ ਪਿਛਲੇ ਸਮੇਂ ਤੋਂ ਹੀ ਹੋਇਆ ਹੈ। ਸਤਿਜੁਗ ਦੀ ਦੇਣ ਪੰਜਾਬੀ ਕਵਿਤਾ ਅਤੇ ਵਾਰਤਕ ਦੋਹਾਂ ਨੂੰ ਹੀ ਹੈ। ਮੇਰਾ ਤਾਂ ਸਗੋਂ ਇਹ ਵੀ ਵਿਸ਼ਵਾਸ ਹੈ ਕਿ ਪੰਜਾਬ ਦੇ ਆਜ਼ਾਦੀ ਸੰਗਰਾਮ ਦਾ ਇਤਿਹਾਸ ਉਨੀ ਦੇਰ ਤਕ ਨਹੀਂ ਲਿਖਿਆ ਜਾ ਸਕਦਾ ਜਿੰਨੀ ਦੇਰ ਤਕ ਸਤਿਜੁਗ ਵਿਚ ਛਪੀ ਸਮੱਗਰੀ ਦਾ ਸਰਵੇਖਣ ਨਹੀਂ ਕਰ ਲਿਆ ਜਾਂਦਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਪਰਸਤੀ ਹੇਠ ਸਤਿਜੁਗ ਦੇ ਨਿਕਲੇ ਵਿਸ਼ੇਸ਼ ਅੰਕ ਉਲੇਖਯੋਗ ਹਨ। ਬਸੰਤ ਅੰਕਾਂ ਤੋਂ ਬਿਨਾਂ ਗੁਰਪੁਰਬਾਂ ਅਤੇ ਹੋਰ ਖਾਸ ਮੌਕਿਆਂ ਉਪਰ ਛਾਪੇ ਗਏ ਵਿਸ਼ੇਸ਼ ਅੰਕਾਂ ਵਿਚੋਂ ਬਹੁਤਿਆਂ ਵਿਚ ਸਤਿਗੁਰੂ ਜੀ ਦੇ ਅਸ਼ੀਰਵਾਦੀ ਸ਼ਬਦ ਵੀ ਹਨ।

ਨਾਮਧਾਰੀ ਸਮਾਜ ਦੇ ਆਪਣੇ ਲੇਖਕਾਂ ਤੋਂ ਬਿਨਾਂ ਇਸ ਵਿਚ ਦੂਜੇ ਲੇਖਕ ਵੀ ਵਡੀ ਗਿਣਤੀ ਵਿਚ ਛਪਦੇ ਰਹੇ ਹਨ ਅਤੇ ਹੁਣ ਵੀ ਛਪ ਰਹੇ ਹਨ। ਪੰਜਾਬੀ ਵਾਰਤਕ ਅਤੇ ਪੰਜਾਬੀ ਪੱਤਰਕਾਰੀ ਦਾ ਇਤਿਹਾਸ ਲਿਖਣ ਲਈ ਸਤਿਜੁਗ ਮੁੱਲਵਾਨ ਸਮਗਰੀ ਮੁਹੱਈਆ ਕਰਵਾਉਂਦਾ ਹੈ। ਵਰਿਆਮ ਅਤੇ ਵਰਤਮਾਨ ਹਿੰਦੁਸਤਾਨ ਦਾ ਮੁੱਖ ਪ੍ਰਯੋਜਨ ਨਾਮਧਾਰੀ ਦਰਬਾਰ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਗਤੀਵਿਧੀਆਂ ਨੂੰ ਰਿਪੋਰਟਾਂ ਦੇ ਰੂਪ ਵਿਚ ਸੰਗਤ ਅੱਗੇ ਰੱਖਣਾ ਹੈ। ਭਾਵੇਂ ਕਿ ਕਦੀ ਕਦੀ ਖੋਜਾਤਮਕ ਅਤੇ ਹੋਰ ਗਿਆਨ ਵਰਧਕ ਲੇਖ ਵੀ ਇਸ ਵਿਚ ਛਪਦੇ ਰਹਿੰਦੇ ਹਨ।

ਇਹ ਸਤਿਗੁਰੁ ਜਗਜੀਤ ਸਿੰਘ ਜੀ ਦੀ ਪ੍ਰੇਰਨਾ, ਉਤਸ਼ਾਹ ਅਤੇ ਨਾਮਧਾਰੀ ਸੰਪਰਦਾਇ ਦੇ ਲੇਖਕਾਂ ਅਤੇ ਵਿਉਂਤਕਾਰਾਂ ਦੇ ਯਤਨਾਂ ਸਦਕਾ ਹੈ ਕਿ ਇਸ ਲਹਿਰ ਦਾ ਸਾਹਿਤ ਅਤੇ ਇਤਿਹਾਸ ਵਿਚ ਦਿਤਾ ਯੋਗਦਾਨ ਵਿਦਵਾਨਾਂ ਦਾ ਧਿਆਨ ਆਪਣੇ ਵੱਲ ਖਿਚਣ ਵਿਚ ਸਫਲ ਰਿਹਾ ਹੈ। ਹੁਣ ਨਾਮਧਾਰੀ ਲਹਿਰ ਦੇ ਇਤਿਹਾਸ, ਕਵਿਤਾ ਅਤੇ ਵਾਰਤਕ ਨੂੰ ਖੋਜਕਾਰਾਂ ਨੇ ਆਪਣੇ ਅਧਿਐਨ ਦੀ ਸਮੱਗਰੀ ਵਜੋਂ ਵੀ ਪ੍ਰਵਾਨ ਕਰ ਲਿਆ ਹੈ। ਮੇਰੀ ਆਪਣੀ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਵਲੋਂ ਨਾਮਧਾਰੀ ਲਹਿਰ ਦੇ ਇਤਿਹਾਸ ਬਾਰੇ ਅਤੇ ਪੰਜਾਬੀ ਵਿਭਾਗ (ਰੀਜਨਲ ਕੈਂਪਸ ਜਲੰਧਰ) ਦੁਆਰਾ ਇਸ ਲਹਿਰ ਦੀ ਪੰਜਾਬੀ ਕਵਿਤਾ ਬਾਰੇ ਲਿਖਿਆ ਗਿਆ ਇਕ ਇਕ ਪੀ. ਐਚ. ਡੀ. ਖੋਜ ਪ੍ਰਬੰਧ ਸਵੀਕਾਰ ਕੀਤਾ ਗਿਆ ਹੈ। ਇਸ ਲਹਿਰ ਦੀ ਪੰਜਾਬੀ ਵਾਰਤਕ ਬਾਰੇ ਪੰਜਾਬੀ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਵੀ ਇਕ ਖੋਜ ਪ੍ਰਬੰਧ ਮਨਜ਼ੂਰ ਕੀਤਾ ਗਿਆ ਹੈ। ਇਸ ਰਵਾਇਤ ਨੂੰ ਅਜੋਕੇ ਨਾਮਧਾਰੀ ਪੰਥ ਦੇ ਆਗੂ ਸਤਿਗੁਰੂ ਉਦੈ ਸਿੰਘ ਜੀ ਜਾਰੀ ਰਖ ਰਹੇ ਹਨ। ਨਵੰਬਰ 2014 ਨੂੰ ਭੈਣੀ ਸਾਹਿਬ ਵਿਚ ਖੇਡਾਂ, ਸੰਗੀਤ, ਨਾਮ ਸਿਮਰਨ ਜੇਹੇ ਸਮਾਗਮਾਂ ਵਿਚ ਇਕ ਸਮਾਗਮ ਦਾ ਮਕਸਦ ਕੂਕਾ ਲਹਿਰ ਦੇ ਲੇਖਕਾਂ ਅਤੇ ਉਨ੍ਹਾਂ ਦੇ ਯੋਗਦਾਨ ਨੂੰ ਵੀ ਚਿਤਰਨਾ ਸੀ।





Namdhari Elibrary NamdhariElibrary@gmail.com

# ਗੁਰਗੱਦੀ ਦੀ ਕਥਾ

✍ ਰਜਿੰਦ੍ਰ ਸਿੰਘ ਗੁਰੂਸਰ

*ਮਹਾਰਾਜ ਅਸਲ ਗੱਲ ਏਹ ਹੈ ਕਿ ਸਤਿਗੁਰੂ ਜੀ ਨੇ ਨਾ ਪਹਿਲਾਂ ਦੁਆਈ ਖਾਧੀ ਹੈ ਤੇ ਨਾ ਹੀ ਹੁਣ ਖਾਣੀ ਹੈ। ਭਾਣਾ ਵਰਤ ਚੁੱਕਾ ਹੈ। ਹੁਣ ਤਾਂ ਦਰਸ਼ਨ ਹੀ ਹੈਨ। ਜਿੰਨੇ ਘੰਟੇ ਮਿੰਟ ਦੇਣ ਸੰਗਤ ਕਰ ਲਵੇ। ਹੁਣ ਬਚਣ ਵਾਲੀ ਕੋਈ ਗੱਲ ਬਾਕੀ ਨਹੀਂ। ਮੈਂ ਸਾਰੀ ਗੱਲ ਸਾਧ ਸੰਗਤ ਨੂੰ ਦੱਸ ਦਿਤੀ। ਅਸੀਂ ਸਾਰੇ ਹੀ ਉਦਾਸ ਹੋ ਗਏ।*

ਏਹ ਕਥਾ ਮੈਨੂੰ ਸੰਤ ਹਜ਼ਾਰਾ ਸਿੰਘ (ਮਾਫੀ) ਨੇ ਖੁਦ ਗੁਰੂਸਰ-ਬੈਠ ਕੇ ਲਿਖਵਾਈ ਸੀ। ਕਥਾ ਬੜੀ ਹੀ ਮਾਰਮਿਕ ਤੇ ਕਰੁਣਾਮਈ ਹੈ। ਏਹ ਕਥਾ ਸੰਤ ਜੀ ਦੀ ਹੱਡੀਂ ਬੀਤੀ ਕਹਾਣੀ ਹੈ।

ਸੰਤ ਹਜ਼ਾਰਾ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਕੋਲ ਰਖ ਕੇ ਜੁਆਨ ਕੀਤਾ ਸੀ ਅਤੇ ਕਈ ਸਾਲ ਆਪਣੇ ਨਾਲ ਹੀ ਸੇਵਾ ਵਿਚ ਰਖਿਆ ਸੀ। ਬਾਅਦ ਵਿਚ ਜਦੋਂ ਕੋਈ ਕੰਮ ਹੁੰਦਾ ਤੇ ਸਤਿਗੁਰੂ ਯਾਦ ਕਰਦੇ-ਹਜ਼ਾਰਾ ਸਿੰਘ ਪੈਰ ਜੁੱਤੀ ਵੀ ਨਹੀਂ ਸਨ ਪੌਂਦੇ ਤੇ ਜਾ ਹਾਜ਼ਰ ਹੁੰਦੇ। ਸਤਿਗੁਰੂ ਜੀ ਤੇ ਸੰਤ ਜੀ ਦਾ ਸਨੇਹ ਪਿਉ ਪੁਤਰ ਵਾਲਾ ਸੀ।

## ਗੁਰਗੱਦੀ

## ਹੁਣ ਸੁਣੋ ਸੰਤ ਹਜ਼ਾਰਾ ਸਿੰਘ ਦੀ ਜ਼ਬਾਨੀ-ਗੁਰਗੱਦੀ ਦੀ ਕਥਾ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਾਯਾਂ ਬਹੁਤ ਕਮਜ਼ੋਰ ਹੋ ਚੁੱਕੀ ਸੀ। ਤੇ ਪੰਥ ਵਿਚ ਏਸ ਕਿਸਮ ਦੀ ਹਵਾ ਫੈਲ ਚੁਕੀ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਏਸ ਵਾਰ ਦੇਹ ਦਾ ਓਹਲਾ ਹੀ ਨਾ ਕਰ ਜਾਣ। ਮੈਂ ਓਸ ਵੇਲੇ ਦਿੱਲੀ ਸੀ। ਤੇ ਮੇਰੇ ਮਨ ਵਿਚ ਸੀ ਕਿ ਕਦੋਂ ਭੈਣੀ ਸਾਹਿਬ ਪਹੁੰਚਾਂ ਤੇ ਜਾ ਕੇ ਦਰਸ਼ਨ ਕਰਾਂ। ਤੇ ਏਹ ਵੀ ਪਤਾ ਕਰਾਂ ਕਿ ਹੁਣ ਸਤਿਗੁਰੂ ਜੀ ਦਾ ਕੀ ਹਾਲ ਹੈ।

ਮੇਰੇ ਨਾਲ ਦੇ ਜਥੇ ਅੱਜ ਕੱਲ੍ਹ ਕਰੀ ਜਾ ਰਹੇ ਸੀ ਤੇ ਅਗਾਂਹ ਤੋਂ ਅਗਾਂਹ ਦੀਆਂ ਤਾਰੀਖਾਂ ਪਾ ਰਹੇ ਸਨ। ਪਰ ਮੈਂ ਇੰਤਜ਼ਾਰ ਨਹੀਂ ਸਾਂ ਕਰ ਸਕਦਾ। ਮੈਂ ਨਾਜਰ ਸਿੰਘ ਨੂੰ ਕਿਹਾ- ਤੂੰ ਅੰਮ੍ਰਿਤਸਰ ਸਬਜ਼ੀ ਲੈ ਕੇ ਜਾਂਦਾ ਹੈਂ ਤੇ ਰਾਤੋ ਰਾਤ ਮੈਨੂੰ ਭੈਣੀ ਸਾਹਿਬ ਪਹੁੰਚਾਣਾ ਹੈ।

ਸੁਭਾ ਛੇ ਵਜੇ ਮੈਂ ਭੈਣੀ ਸਾਹਿਬ ਪਹੁੰਚ ਗਿਆ। ਸਤਿਗੁਰੂ ਜੀ ਗੋਲ ਛੱਪਰ ਵਿਚ ਲੇਟੇ ਹੋਏ ਸਨ। ਓਥੇ ਹੀ ਮਹਾਰਾਜ ਬੀਰ ਸਿੰਘ ਜੀ ਵੀ ਇਸ਼ਨਾਨ ਪਾਣੀ ਕਰਕੇ ਆ ਗਏ। ਮੈਨੂੰ ਕਹਿਣ ਲੱਗੇ ਅਜੇ ਦਰਸ਼ਨ ਨਹੀਂ ਕੀਤੇ?

ਅਸੀਂ ਦੋਹਾਂ ਨੇ ਜਾ ਨਮਸਕਾਰ ਕੀਤੀ। ਦੋ ਤਿੰਨ ਸਰੀਰ ਉਹਨਾਂ ਕੋਲ ਬੈਠੇ ਹੋਏ ਸਨ। ਭਾਈ ਵਜ਼ੀਰ ਸਿੰਘ ਜੀ ਤੇ ਰਤਨ ਸਿੰਘ ਤਾਂ ਪ੍ਰਛਾਵੇਂ ਦੀ ਤਰ੍ਹਾਂ ਨਾਲ ਹੀ ਰਹਿੰਦੇ ਸਨ।



Namdhari Elibrary NamdhariElibrary@gmail.com

ਜਿਨ੍ਹਾਂ ਨੂੰ ਨਾ ਰਾਤ ਨੂੰ ਸੌਣ ਤੇ ਨਾ ਦਿਨੇ ਜਾਗਣ ਦੀ ਹੋਸ਼ ਸੀ। ਹਮੇਸ਼ਾਂ ਸਤਿਗੁਰੂ ਜੀ ਦੇ ਬੁਲ੍ਹ ਫਰਕਣ ਦੀ ਇੰਤਜ਼ਾਰ ਵਿਚ ਰਹਿੰਦੇ। ਭਾਈ ਵਜ਼ੀਰ ਸਿੰਘ ਜੀ ਦੀ ਦਸ਼ਾ ਓਸ ਵੇਲੇ ਵੇਖੀ ਨਹੀਂ ਸੀ ਜਾਂਦੀ। ਜੋ ਦੁਖੀਆਂ ਤੋਂ ਦੁਖੀ, ਮਹਾਂ ਦੁਖੀ ਸਨ। ਰਤਨ ਸਿੰਘ ਹਮੇਸ਼ਾਂ ਇਕ ਪੈਰ ਉਤੇ ਸੇਵਾ ਵਿਚ ਹਾਜ਼ਰ ਰਹਿੰਦਾ ਅਤੇ ਦੁਆਈ ਤੇ ਖੁਰਾਕ ਦਾ ਬੰਦੋਬਸਤ ਪਹਿਲਾਂ ਹੀ ਕੀਤਾ ਹੁੰਦਾ ਸੀ। ਸਿਰਫ ਇਸ਼ਾਰੇ ਦੀ ਹੀ ਲੋੜ ਹੁੰਦੀ।

ਜਦੋਂ ਅਸੀਂ ਨਮਸਕਾਰ ਕੀਤੀ ਸਤਿਗੁਰੂ ਜੀ ਨੇ ਸਾਨੂੰ ਬੜੀ ਚੰਗੀ ਤਰ੍ਹਾਂ ਵੇਖਿਆ ਅਤੇ ਧਿਆਨ ਮਗਨ ਹੋ ਗਏ। ਓਸ ਵੇਲੇ ਬਚਨ ਬਹੁਤ ਘੱਟ ਕਰਦੇ ਸਨ। ਆਮ ਤੌਰ ਉਤੇ ਇਸ਼ਾਰੇ ਨਾਲ ਹੀ ਸਮਝਾ ਦਿੰਦੇ ਸਨ ਅਤੇ ਜ਼ਰੂਰਤ ਦੀ ਚੀਜ਼ ਰਤਨ ਸਿੰਘ ਤੋਂ ਮੰਗ ਲੈਂਦੇ ਸਨ। ਮੈਂ ਤੇ ਮਹਾਰਾਜ ਬੀਰ ਸਿੰਘ ਜੀ ਕੋਲ ਹੀ ਬੈਠ ਗਏ। ਦੇਰ ਤਕ ਬੈਠੇ ਰਹੇ। ਸੰਤ ਹਜ਼ਾਰਾ ਸਿੰਘ ਜੀ ਦੱਸਿਆ–ਮੈਂ ਜਲੰਧਰ ਜਾਣਾ ਚਾਹੁੰਦਾ ਸਾਂ। ਰਤਨ ਸਿੰਘ ਕਿਹਾ–

ਗੱਡੀ ਹਕੀਮ ਸਾਹਿਬ ਨੂੰ ਲੈਣ ਗਈ ਹੈ। ਜੇ ਤੁਸੀਂ ਜ਼ਰੂਰ ਜਾਣਾ ਹੈ ਤਾਂ ਓਸੇ ਤੇ ਹੀ ਚਲੇ ਜਾਣਾ, ਕਿਉਂਕਿ ਓਹ ਹਕੀਮ ਜੀ ਨੂੰ ਛਡਣ ਵੀ ਜਾਵੇਗੀ।

ਹਕੀਮ ਸਾਹਿਬ ਆ ਗਏ। ਗੁਰੂ ਜੀ ਨੂੰ ਵੇਖ ਕੇ ਕਹਿਣ ਲਗੇ–

ਮੈਂ ਦੁਆਈ ਭੁੱਲ ਆਇਆ ਹਾਂ।

ਹਜ਼ਾਰਾ ਸਿੰਘ ਜੀ ਉਤਰ ਸੁਣ ਕੇ ਬੜੇ ਹੈਰਾਨ ਹੋਏ। ਓਹਨਾਂ ਹਕੀਮ ਸਾਹਿਬ ਨੂੰ ਇਕ ਪਾਸੇ ਸੱਦ ਕੇ ਕਿਹਾ–

ਤੁਸੀਂ ਆਪ ਤਾਂ ਆ ਗਏ ਤੇ ਦੁਆਈ ਭੁੱਲ ਗਏ? ਅਸੀਂ ਤਾਂ ਅਜੇਹਾ ਅਹਿਮਕ ਹਕੀਮ ਅੱਜ ਤਕ ਨਹੀਂ ਸੀ ਵੇਖਿਆ। ਜੇਹੜਾ ਖਾਲੀ ਹੱਥ ਲੈ ਕੇ ਇਲਾਜ ਕਰਨ ਤੁਰ ਪਿਆ ਹੋਵੇ। ਸੱਚ ਸੱਚ ਦਸੋ। ਅਸਲ ਗੱਲ ਕੀ ਹੈ? ਕਿਉਂ ਏਨੇ ਆਦਮੀਆਂ ਨੂੰ ਤੁਸੀਂ ਹੈਰਾਨ ਕਰ ਰਹੇ ਹੋ?

ਮਹਾਰਾਜ ਅਸਲ ਗੱਲ ਏਹ ਹੈ ਕਿ ਸਤਿਗੁਰੂ ਜੀ ਨੇ ਨਾ ਪਹਿਲਾਂ ਦੁਆਈ ਖਾਧੀ ਹੈ ਤੇ ਨਾ ਹੀ ਹੁਣ ਖਾਣੀ ਹੈ। ਭਾਣਾ ਵਰਤ ਚੁੱਕਾ ਹੈ। ਹੁਣ ਤਾਂ ਦਰਸ਼ਨ ਹੀ ਹੈਨ। ਜਿੰਨੇ ਘੰਟੇ ਮਿੰਟ ਦੇਣ ਸੰਗਤ ਕਰ ਲਵੇ। ਹੁਣ ਬਚਣ ਵਾਲੀ ਕੋਈ ਗੱਲ ਬਾਕੀ ਨਹੀਂ।

ਮੈਂ ਸਾਰੀ ਗੱਲ ਸਾਧ ਸੰਗਤ ਨੂੰ ਦੱਸ ਦਿਤੀ। ਅਸੀਂ ਸਾਰੇ ਹੀ ਉਦਾਸ ਹੋ ਗਏ।

ਮੈਂ ਰਤਨ ਸਿੰਘ ਨੂੰ ਕਿਹਾ ਕੋਈ ਗਲ ਦੱਸ? ਤੂੰ ਰਾਤ ਦਿਨ ਸੇਵਾ ਵਿਚ ਰਹਿੰਦਾ ਹੈਂ। ਕੋਈ ਹੁਕਮ? ਹਜ਼ਾਰਾ ਸਿੰਘ ਜੀ। ਮੈਂ ਦੋ ਤਿੰਨ ਵਾਰ ਅਰਜ਼ ਕਰ ਚੁੱਕਾ ਹਾਂ– ਪਾਤਸ਼ਾਹੋ –ਅਗੋਂ ਵਾਸਤੇ ਸਾਨੂੰ ਕੀ ਹੁਕਮ ਹੈ? ਰਤਨ ਸਿੰਘ ਆਖਿਆ।

ਸਤਿਗੁਰੂ ਜੀ ਚੁੱਪ ਹੀ ਕਰ ਜਾਂਦੇ ਹੈਨ। ਇਕ ਵਾਰ ਮੈਨੂੰ ਕਿਹਾ ਸੀ– ਰਤਨ ਸਿੰਘ ਗੱਲ ਸੁਣ।

ਮੈਂ ਜਦੋਂ ਕੰਨ ਨੇੜੇ ਕੀਤਾ, ਬਸ ਨੇੜੇ ਹੀ ਰਹਿ ਗਿਆ।ਬਚਨ ਫੇਰ ਵੀ ਨਹੀਂ ਕੀਤਾ। ਏਹਨਾਂ ਦੀਆਂ ਏਹੋ ਜਾਨਣ। ਜਿਸ ਦੀ ਵੱਥ ਹੋਵੇਗੀ ਆਪੇ ਸਾਂਭ ਲਏਗਾ।

ਨੋਟ : ਅਸਲ ਵਿਚ ਸਤਿਗੁਰੂ ਜੀ ਦੇ ਨੇੜੇ ਦੀ ਸੰਗਤ ਵਿਚ ਅਜੇਹਾ ਵਾਤਾਵਰਣ ਬਣ ਚੁੱਕਾ ਸੀ– ਜਿਸ ਨੂੰ ਯਕੀਨ ਹੋ ਚੁੱਕਾ ਸੀ ਕਿ ਗੁਰਿਆਈ ਸਾਹਿਬਜ਼ਾਦੇ ਠਾਕਰ ਦਲੀਪ ਸਿੰਘ ਜੀ ਨੂੰ ਹੀ ਮਿਲਣੀ ਹੈ। ਏਹਨਾਂ ਨੂੰ ਹੀ ਸਤਿਗੁਰੂ ਜੀ ਹਿੱਕ ਤੇ ਖਡੌਂਦੇ ਅਤੇ ਨਾਲ ਰਖਦੇ ਹੈਨ ਅਤੇ ਹੱਦੋਂ ਵਧ ਪਿਆਰ ਕਰਦੇ ਹੈਨ। ਠਾਕਰ ਦਲੀਪ ਸਿੰਘ ਜੀ ਓਸ ਵੇਲੇ ਅਸਲੋਂ ਛੋਟੇ ਸਨ। ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ, ਏਹ ਅਨਹੋਣੀ ਕਾਰ ਕਿਵੇਂ ਵਰਤਾ ਸਕਦੇ ਸਨ। ਠਾਕਰ ਜੀ ਨੇ ਅਜੇ ਪੜ੍ਹਨਾ ਲਿਖਣਾ ਸੀ। ਗੁਰਮਤ ਦੇ ਅਸੂਲ ਅਤੇ ਸਿਖੀ ਆਦਰਸ਼ ਨੂੰ ਘੋਖਣਾ ਪਰਖਣਾ ਸੀ।ਗੁਰਬਾਣੀ ਦਾ ਅਧਿਐਨ ਅਤੇ ਗੁਰਮਤ ਸ਼ਾਸਤ੍ਰ ਦੀ ਸਿਖਿਆ ਅਜੇ ਗ੍ਰਹਿਣ ਕਰਨੀ ਸੀ। ਜੋ ਆਲਾ ਦੁਆਲਾ ਅਨਜਾਣ ਸੀ



Namdhari Elibrary NamdhariElibrary@gmail.com

ਤਾਂ ਸਤਿਗੁਰੂ ਜੀ ਤਾਂ ਜਾਣੀਜਾਣ ਸਨ। ਬੱਚੇ ਨੂੰ ਪਿਆਰ ਕਰਨਾ ਬੱਚੇ ਦਾ ਹੱਕ ਹੈ। ਕਹਿੰਦੇ ਨੇ- ਮੂਲ ਨਾਲੋਂ ਵਿਆਜ ਪਿਆਰਾ ਹੁੰਦਾ ਹੈ। ਪਰ ਕੋਈ ਵੀ ਸਿਆਣਾ ਪੁਰਸ਼ ਮੂਲ ਗੁਆ ਕੇ ਵਿਆਜ ਦੀ ਲੱਭਤ ਨਹੀਂ ਕਰ ਸਕਦਾ। ਸਾਖੀ ਦਾ ਵਿਸਤਾਰ ਤੁਸੀਂ ਏਸੇ ਮਜ਼ਮੂਨ ਵਿਚ ਅੱਗੇ ਜਾ ਕੇ ਪੜ੍ਹੋਗੇ।

-ਰਜਿੰਦ੍ਰ ਸਿੰਘ

ਸ਼ਾਮਾਂ ਚਲ ਰਹੀਆਂ ਸਨ। ਗੁਰੂ ਜੀ ਦਾ ਚਿਹਰਾ ਬੜਾ ਚੰਗਾ ਚੰਗਾ ਲੱਗ ਰਿਹਾ ਸੀ। ਹਕੀਮ ਨੇ ਤਾਂ ਭਾਵੇਂ ਕਹਿ ਦਿੱਤਾ ਸੀ ਕਿ ਘੜੀ ਪਲ ਦੀ ਹੀ ਮਹਿਮਾਨ ਹੈ ਇਹਨਾਂ ਦੀ ਦੇਹ। ਪਰ ਮਨ ਨਹੀਂ ਸੀ ਮੰਨ ਰਿਹਾ ਕਿ ਏਹ ਛੇਤੀ ਹੀ ਭਾਣਾ ਵਰਤਾ ਜਾਣਗੇ।ਸ਼ਾਮੀਂ ਚਾਰ ਵਜੇ ਦਿਲ ਦਾ ਦੌਰਾ ਪਿਆ। ਚਿਹਰਾ ਓਸੇ ਤਰਾਂ ਗੰਭੀਰ, ਮਥੇ ਵੱਟ ਤਕ ਨਹੀਂ ਪਿਆ। ਸਾਨੂੰ ਸ਼ੱਕ ਸੀ ਕਿ ਸ਼ਾਇਦ ਕਬਜ਼ ਨਾ ਹੋਵੇ। ਅਸੀਂ ਡਾਕਟਰ ਹਰਦਾਸ ਮੱਲ ਨੂੰ ਸੱਦ ਲਿਆ ਕਟਾਣੀ ਤੋਂ। ਸਤਿਗੁਰੂ ਜੀ ਇਸ਼ਾਰੇ ਲਾਲ ਸਮਝਾ ਦਿਤਾ-

ਏਸ ਦੀ ਕੋਈ ਲੋੜ ਨਹੀਂ (ਅਨੀਮੇ ਦੀ)

ਰਾਤ ਦਾ ਕੋਈ 8-9 ਦਾ ਸਮਾਂ ਹੋਵੇਗਾ ਜਦੋਂ ਲੁਧਿਆਣੇ ਤੋਂ ਡਾਕਟਰਾਂ ਦੀ ਟੀਮ ਨੂੰ ਕਾਰ ਤੇ ਜਾ ਕੇ ਲੈ ਆਂਦਾ। ਦੋਹਾਂ ਸਿਵਲ ਸਰਜਨਾਂ ਨੇ (ਡਾ: ਗੁਜਰ ਮੱਲ ਤੇ ਹੋਰ) ਬੜੇ ਧਿਆਨ ਨਾਲ ਸਤਿਗੁਰੂ ਜੀ ਦੀ ਦੇਹ ਦਾ ਚੈਕ ਅਪ ਕੀਤਾ ਅਤੇ ਸਿਰ ਹਿਲਾ ਦਿਤਾ ਅਤੇ ਨਾਲ ਹੀ ਸਾਧ ਸੰਗਤ ਦਾ ਧੰਨਵਾਦ ਕੀਤਾ ਕਿ ਤੁਸੀਂ ਅੰਤ ਸਮੇਂ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਸਾਨੂੰ ਕਰਵਾ ਦਿਤੇ ਹੈਨ।

ਜਦੋਂ ਅਸੀਂ ਫੀਸ ਦੀ ਗਲ ਕੀਤੀ-ਕਹਿਣ ਲਗੇ- ਫੀਸ ਕੇਹੀ, ਫੀਸ ਤਾਂ ਸਾਨੂੰ ਪਹਿਲਾਂ ਹੀ ਮਿਲ ਚੁੱਕੀ ਹੈ- ਜੋ ਅੰਤ ਸਮੇ ਏਹਨਾਂ ਦੇ ਦਰਸ਼ਨ ਹੋ ਗਏ ਹੈਨ। ਪਰ ਹੁਣ ਗੁਰੂ ਜੀ ਘੜੀ ਪਲ ਦੇ ਹੀ ਮਹਿਮਾਨ ਹਨ ਤੇ ਸਾਨੂੰ ਹੁਣ ਇਜਾਜ਼ਤ ਦਿਓ।

ਸਾਧ ਸੰਗਤ ਦੀਆਂ ਤਾਂ ਧਾਹਾਂ ਨਿਕਲ ਗਈਆਂ। ਏਹ ਤਾਂ ਸਭ ਨੂੰ ਦਿਸ ਹੀ ਰਿਹਾ ਸੀ ਕਿ ਸਤਿਗੁਰੂ ਜੀ ਦੀ ਪਰਲੋਕ ਗਮਨ ਦੀ ਤਿਆਰੀ ਹੈ। ਪਰ 'ਜਬ ਲਗ ਸਾਸ ਤਬ ਲਗ ਆਸ' ਨੂੰ ਛੱਡਿਆ ਤਾਂ ਨਹੀਂ ਸੀ ਜਾ ਸਕਦਾ।

ਸਾਧ ਸੰਗਤ ਦਾ ਇਕੱਠ ਬਹੁਤ ਹੋ ਗਿਆ ਸੀ। ਜੋ ਸੁਣਦਾ ਵਹੀਰਾਂ ਘੱਤੀ ਆ ਰਿਹਾ ਸੀ ਅੰਤਮ ਦਰਸ਼ਨ ਨੂੰ ਅਤੇ ਜੋ ਆ ਜਾਂਦਾ ਵਾਪਸ ਜਾਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ।

ਸ੍ਰ: ਗੁਰਦੇਵ ਸਿੰਘ ਜੀ ਰਾਮਪੁਰ ਵਾਲੇ- ਸਤਿਗੁਰੂ ਜੀ ਦੇ ਹਜ਼ੂਰੀ ਡਰਾਈਵਰ ਨੇ ਹੁਣੇ ਤੋਂ ਹੀ ਸਾਧ ਸੰਗਤ ਨੂੰ ਟੈਲੀਫੋਨ ਤੇ ਦੇਹ ਢਿੱਲੀ ਦੀਆਂ ਤਾਰਾਂ ਦੇਣੀਆਂ ਸ਼ੁਰੂ ਕਰ ਦਿਤੀਆਂ ਸਨ। ਗੁਰਦੇਵ ਸਿੰਘ ਸਤਿਗੁਰੂ ਜੀ ਦੇ ਅਜਿਹੇ ਪ੍ਰੇਮੀ ਤੇ ਸਿਦਕੀ ਸਿਖ ਸਨ ਕਿ ਕਿਤਨੀ ਵੀ ਅਸਮੰਜਸ ਵਿਚ ਕਿਉਂ ਨਾ ਹੋਣ ਅਪਣਾ ਰੋਜ਼ਾਨਾਂ ਦਾ ਕੰਮ ਪਹਿਲਾਂ ਤੇ ਬਾਕੀ ਫੇਰ।

ਸਤਿਗੁਰੂ ਜੀ ਨੇ ਤਾਂ ਆਪਣੇ ਆਪ ਨੂੰ ਦੇਹ ਤੋਂ ਬਹੁਤ ਪਹਿਲਾਂ ਹੀ ਅਲੱਗ ਕਰ ਲਿਆ ਸੀ। ਪਰ ਸੰਗਤਾਂ ਨੂੰ ਤਾਂ ਦੇਹ ਦਾ ਹੀ ਆਸਰਾ ਸੀ।

ਸੰਤ ਮੋਹਕਮ ਸਿੰਘ ਜੀ ਏਸ ਤਰ੍ਹਾਂ ਤੜਫ ਰਹੇ ਸਨ ਜਿਵੇਂ ਗਾਂ ਤੋਂ ਵਿੱਛੜਿਆ ਬਛੜਾ। ਕਹਿਣ ਲੱਗੇ ਇਹਨਾਂ ਪਿਛੋਂ ਕਿਧਰ ਨੂੰ ਜਾਵਾਂਗੇ, ਅਸੀਂ ਕੀ ਕਰਾਂਗੇ? ਕੋਈ ਸੁੱਧ ਬੁੱਧ ਨਹੀਂ ਸੀ ਰਹਿ ਗਈ। ਓਹ ਮੇਰੇ ਗਲ ਲੱਗ ਕੇ ਰੋਏ- ਸੰਤ ਹਜ਼ਾਰਾ ਸਿੰਘ ਸੀ ਕਿਹਾ।

ਸੰਤ ਜੀ। ਮਹਾਰਾਜ ਬੀਰ ਸਿੰਘ ਜੀ ਨੇ ਬੜੀ ਸੇਵਾ ਕੀਤੀ ਹੈ, ਸਤਿਗੁਰੂ ਜੀ ਦੀ। ਰਾਤ ਦਿਨ ਇਕ ਕਰ ਦਿੱਤਾ ਹੈ। ਨਾ ਦਿਨੇ ਅਰਾਮ ਨਾ ਰਾਤ ਨੂੰ ਚੈਨ। ਸਰੀਰ ਅੱਧਾ ਰਹਿ ਗਿਆ ਹੈ। ਅੱਧੀ ਆਵਾਜ਼ ਨਾਲ ਹੀ ਉਠ ਬੈਠਦੇ ਹਨ। ਜੋ ਇਛਾ ਸਤਿਗੁਰੂ ਜੀ ਦੇ ਅੰਦ੍ਰ ਹੁੰਦੀ ਮਹਾਰਾਜ ਬੀਰ ਸਿੰਘ ਜੀ ਝੱਟ ਪੂਰੀ ਕਰ



Namdhari Elibrary NamdhariElibrary@gmail.com

ਦਿੰਦੇ। ਅਸੀਂ ਵੀ ਭਾਵੇਂ ਵੱਡੇ ਸੇਵਕਾਂ ਵਿਚੋਂ ਸਾਂ, ਪਰ ਏਹਨਾਂ ਹੱਦ ਤੋੜ ਦਿਤੀ ਹੈ, ਸੰਤ ਮੋਹਕਮ ਸਿੰਘ ਜੀ ਕਿਹਾ।

ਨਬਜ਼ਾਂ ਪਿੱਛੇ ਹਟ ਗਈਆਂ ਸਨ। ਦੇਹ ਕਮਜ਼ੋਰ ਤੋਂ ਕਮਜ਼ੋਰ ਹੁੰਦੀ ਚਲੀ ਗਈ।

ਪਰ ਮੂੰਹ ਵਿਚੋਂ ਹਾਏ, ਹੂੰਗਰ ਜਾਂ ਹੋਰ ਕਿਸੇ ਵੀ ਕਿਸਮ ਦੀ ਆਵਾਜ਼ ਨਹੀਂ ਨਿਕਲੀ, ਦੁਖ ਤਕਲੀਫ ਵਾਲੀ। ਚਿਹਰਾ ਓਸੇ ਤਰ੍ਹਾਂ ਹੀ ਖਿੜਿਆ ਖਿੜਿਆ ਸੀ। ਵੱਖੀ ਪਰਨੇ ਲੇਟੇ ਹੋਇਆ ਨੇ ਗੋਡੇ ਕਠੇ ਕੀਤੇ ਹੋਏ ਸਨ। ਸੱਜਾ ਹੱਥ ਸੀਸ ਦੇ ਹੇਠਾਂ ਦਿਤਾ ਹੋਇਆ ਸੀ।

ਭਾਈ ਵਜ਼ੀਰ ਸਿੰਘ ਜੀ ਦੀ ਹਾਲਤ ਤਾਂ ਬਹੁਤ ਹੀ ਅਸਤ-ਵਿਅਸਤ ਸੀ। ਓਹਨਾਂ ਦੀ ਹਾਲਤ ਤਾਂ ਸਚ ਮੁਚ ਹੀ ਅਜੇਹੀ ਸੀ ਜੋ ਪਤੀਵ੍ਰਤਾ ਇਸਤ੍ਰੀ ਦੀ ਹੁੰਦੀ ਹੈ ਜਾਂ ਡਾਰੋਂ ਵਿਛੜੀ ਕੂੰਜ ਦੀ। ਨਾ ਖਾਣ ਪੀਣ ਦੀ ਸੋਝੀ ਨਾ ਪਹਿਨਣ ਦੀ ਹੋਸ਼। ਓਹਨਾਂ ਦੀ ਹਾਲਤ ਵੇਖੀ ਨਹੀਂ ਸੀ ਜਾਂਦੀ।

ਸੇਠ ਸੁਹੇਲ ਸਿੰਘ ਜੀ ਧੀਰ, ਰਤਨ ਸਿੰਘ, ਮਹਾਰਾਜ ਬੀਰ ਸਿੰਘ ਜੀ, ਸੂਬਾ ਗੁਰਬਖਸ਼ ਸਿੰਘ ਜੀ ਅਤੇ ਮਹਾਰਾਜ ਜੰਗ ਸਿੰਘ ਜੀ ਸਮੇਤ ਸਾਰੇ ਹੀ ਮੰਜੇ ਦੇ ਪਾਸੇ ਨਾਲ ਖਲੋਤੇ ਹੋਏ ਸਾਂ। ਮੈਂ ਸਿਰਹਾਣੇ ਵਾਲੇ ਪਾਸੇ ਖਲੋਤਾ ਹੋਇਆ ਸਾਂ। ਸਮਾਂ ਰਾਤ ਦੇ ਬਾਰਾਂ ਵਜੇ ਨੂੰ ਪਾਰ ਕਰ ਚੁਕਾ ਸੀ। ਦੇਵਤਿਆਂ ਦਾ ਪਹਿਰਾ ਲਗ ਚੁੱਕਾ ਸੀ।

*ਭਿੰਨੀ ਰੈਨੜੀਐ ਚਾਮਕਨਿ ਤਾਰੇ॥*
*ਜਾਗਹਿ ਸੰਤ ਜਨਾ ਮੇਰੇ*
*ਰਾਮ ਪਿਆਰੇ॥*

ਵਾਲਾ ਸਮਾਂ ਹੋ ਚੁੱਕਾ ਸੀ। ਸਤਿਗੁਰੂ ਜੀ ਨੇ ਆਪ ਹੀ ਸ਼ਾਲ ਲਿਆ। ਦੇਹ ਸਿਧੀ ਆਪੇ ਹੀ ਕਰ ਲਈ। ਸੀਸ ਹੇਠੋਂ ਹੱਥ ਕਢ ਕੇ ਬ੍ਰਾਬਰ ਸਿਧਾ ਕਰ ਲਿਆ। ਆਖਰੀ ਸੁਆਸ ਲਿਆ ਤੇ ਬੱਸ।

ਸੰਗਤ ਵੈਰਾਗੀ ਹੋ ਗਈ। ਕੋਈ ਕਿਸੇ ਦੇ ਗਲ ਲੱਗ ਕੇ ਭੁਬਾਂ ਮਾਰੇ, ਤੇ ਕਈ ਗੋਡਿਆਂ ਵਿਚ ਸਿਰ ਦੇ ਕੇ ਬੈਠ ਗਏ। ਮਹਾਰਾਜ ਜੰਗ ਸਿੰਘ ਜੀ ਨੇ ਕਿਹਾ-ਸਾਧ ਸੰਗਤ ਜੀ ਰੋਣਾ ਨਹੀਂ ਸਤਿਗੁਰੂ ਜੀ ਦਾ ਹੁਕਮ ਹੈ।

*ਮਤ ਮੈ ਪਿਛੈ ਕੋਈ ਰੋਵਸੀ*
*ਸੋ ਮੈ ਮੂਲਿ ਨ ਭਾਇਆ॥*

ਸਾਰੇ ਭਜਨ ਕਰੋ। ਏਥੇ ਹੀ ਆਸਾ ਦੀ ਵਾਰ ਲਗੇਗੀ। ਹੁਣ ਇਸ਼ਨਾਨ ਪਾਣੀ ਕਰਕੇ ਸਾਰੇ ਸਾਵਧਾਨ ਹੋ ਜਾਓ।

ਸਾਧ ਸੰਗਤ ਨੂੰ ਬਾਬਾ ਜੰਗ ਸਿੰਘ ਜੀ ਦੇ ਬਚਨਾਂ ਨੇ ਬੜਾ ਧਰਵਾਸ ਦਿਤਾ ਅਤੇ ਸਾਰਿਆਂ ਨੇ ਆਪਣੇ ਆਪ ਨੂੰ ਕਾਇਮ ਕਰ ਲਿਆ।

ਸੰਤ ਗੁਰਦੇਵ ਸਿੰਘ ਜੀ ਹਜ਼ੂਰੀ ਡਰਾਈਵਰ ਜੋ ਸ੍ਰੀ ਸਤਿਗੁਰੂ ਜੀ ਦੇ ਸੈਕਟਰੀ ਵੀ ਸਨ ਹਮੇਸ਼ਾ ਆਪਣੀ ਡਿਊਟੀ ਉਤੇ ਰਾਤ ਦਿਨ ਤਤਪਰ ਰਹਿੰਦੇ। ਓਹ ਸਾਰੀ ਰਾਤ ਹੀ ਤਾਰਾਂ ਦੇਈ ਗਏ ਸੰਗਤਾਂ ਨੂੰ ਉਸ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਨ।ਉਹ ਸੰਤਾਂ ਨੂੰ ਲੋੜ ਪੈਣ ਉਤੇ ਦੱਸ ਦੇਂਦੇ ਕਿ ਕਿਥੇ ਫੋਨ ਕਰਨਾ ਜਾਂ ਤਾਰ ਪਾਉਣੀ ਰਹਿ ਗਈ ਸੀ। ਜਿੰਨ੍ਹਾਂ ਦੇ ਟੈਲੀਫੋਨ ਸਨ ਓਹਨਾਂ ਨੂੰ ਫੋਨ ਕਰ ਰਹੇ ਸਨ। ਸੰਤ ਸੁੱਚਾ ਸਿੰਘ ਜੀ ਸੋਖੀ ਦਿਲੀ ਵਾਲੇ ਵੀ ਸਾਰੀ ਰਾਤ ਏਹਨਾਂ ਦੀ ਮਦਦ ਕਰਦੇ ਰਹੇ। ਥਾਓ ਥਾਈਂ ਆਦਮੀ ਭਜਾ ਦਿਤੇ। ਜਿਥੋਂ ਤਕ ਹੋ ਸਕਿਆ ਸਾਰੇ ਪੰਥ ਵਿਚ ਖਬਰਾਂ ਭੇਜ ਦਿਤੀਆਂ। ਜਲੰਧਰ ਰੇਡੀਓ ਸਟੇਸ਼ਨ ਨੂੰ ਵੀ ਸਤਿਗੁਰੂ ਜੀ ਦੇ ਸਵਰਗ ਵਾਸ ਹੋਣ ਦੀ ਖਬਰ ਦੇਕੇ- ਜ਼ੋਰਦਾਰ ਹਦੈਤ ਕਰ ਦਿਤੀ ਕਿ ਰੇਡੀਓ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ੍ਰੀਰ ਛਡ ਜਾਣ ਦੀ ਖਬਰ ਪ੍ਰਸਾਰਤ ਕਰ ਦਿਓ। ਸੰਤ ਗੁਰਦੇਵ ਸਿੰਘ ਜੀ ਦੀ ਹਾਲਤ ਏਹ ਸੀ-

*ਕਾਗਜ਼ ਕਾਪੀ ਦੁਆਤ ਨਿਸ਼ਾਣੀ।*
*ਹਥ ਵਿਚ ਕਲਮ ਅੱਖਾਂ ਵਿਚ ਪਾਣੀ॥*

ਸਤਿਗੁਰੂ ਜੀ ਦੇ ਬੈਕੁੰਠ ਸਿਧਾਰ ਜਾਣ ਦੀ ਖਬਰ ਬਿਜਲੀ ਦੀ ਤਰ੍ਹਾਂ ਰਾਤੋ ਰਾਤ ਚੌਗਿਰਦੇ ਪਿੰਡਾਂ ਵਿਚ ਫੈਲ ਗਈ। ਰਾਤ ਨੂੰ ਆਂਢੀਆਂ-ਗੁਆਂਢੀਆਂ ਤੇ ਪਿੰਡਾਂ ਵਾਲਿਆਂ ਨੇ



Namdhari Elibrary NamdhariElibrary@gmail.com

> ਸਾਡੇ ਕੋਲ ਦੂਸਰੀ ਸੰਗਤ ਵਿਚ ਬੇਅੰਤ ਜੀ ਨੂੰ ਪੂਰਨ ਅਧਿਕਾਰ ਦਿਤੇ ਜਾਣ ਦੀਆਂ ਅੱਜ ਵੀ ਕਈ ਸ਼ਹਾਦਤਾਂ ਮੌਜੂਦ ਹੈਨ। ਏਹ ਅੱਜ ਦੀ ਗੱਲ ਤਾਂ ਨਹੀਂ ਆਦਿ ਜੁਗਾਦੀ ਹੀ ਹੁੰਦੀ ਚਲੀ ਆਈ ਹੈ, ਬਾਹਰ ਵੀ ਤੇ ਗੁਰੂ ਘਰ ਵਿਚ ਵੀ। ਇਸ ਵਾਸਤੇ ਏਸ ਨੂੰ ਅਨਹੋਣੀ ਨਹੀਂ ਤੁਸੀਂ ਕਹਿ ਸਕਦੇ।

ਦਰਸ਼ਨਾਂ ਵਾਸਤੇ ਵਹੀਰਾਂ ਘੱਤ ਦਿੱਤੀਆਂ। ਸਾਰੀ ਰਾਤ ਆਮਦੋ ਰਫਤ ਚਲਦੀ ਰਹੀ। ਰਾਤ ਦੇ ਦੋ ਵਜੇ ਸੰਤ ਇੰਦ੍ਰ ਸਿੰਘ ਜੀ ਚਕ੍ਰਵਰਤੀ ਪਟਿਆਲੇ ਤੋਂ ਪਰਿਵਾਰ ਸਮੇਤ ਭੈਣੀ ਸਾਹਿਬ ਪਹੁੰਚ ਗਏ। ਦੁਆਬੇ, ਮਾਲਵੇ, ਅੰਬਾਲੇ, ਪਟਿਆਲੇ ਤੋਂ ਜਿਵੇਂ ਜਿਵੇਂ ਖਬਰ ਹੁੰਦੀ ਚਲੀ ਗਈ ਨਾਮਧਾਰੀ ਸੰਗਤਾਂ ਵੀ ਬਿਨਾਂ ਦੇਰੀ ਭੈਣੀ ਸਾਹਿਬ ਪਹੁੰਚਣੀਆਂ ਸ਼ੁਰੂ ਹੋ ਚੁਕੀਆਂ ਸਨ।

ਪਿੰਡਾਂ ਦੀ ਸੰਗਤ ਔਂਦੀ, ਦਰਸ਼ਨ ਕਰਦੀ, ਮਥਾ ਟੇਕਦੀ ਤੇ ਚਲੀ ਜਾਂਦੀ। ਦੋਂਹ ਤੋਂ ਬਿਨਾਂ ਭੈਣੀ ਸਾਹਿਬ ਦਾ ਬੱਚਾ ਬੱਚਾ ਦਰਸ਼ਨ ਕਰਕੇ ਤੇ ਨਮਸਕਾਰ ਕਰਕੇ ਆਪਣੇ ਧੰਨ ਭਾਗ ਸਮਝਦੇ। ਓਹ ਦੋ ਆਦਮੀ ਸਨ ਘਮੰਡੇ ਕੇ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਏਸ ਘਰ ਨਾਲ ਆਢਾ ਲਾ ਰਖਿਆ ਸੀ। ਓਹਨਾਂ ਦੇ ਘਰਾਂ ਦੀਆਂ ਨੂੰਹਾਂ ਧੀਆਂ ਤੇ ਵਹੁਟੀਆਂ ਸਭ ਦਰਸ਼ਨ ਕਰਕੇ ਤੇ ਨਮਸਕਾਰਾਂ ਕਰਕੇ ਰਾਤ ਨੂੰ ਵਾਪਸ ਘਰਾਂ ਨੂੰ ਗਈਆਂ।

ਦਿੱਲੀ ਤੋਂ ਵੀ ਸੰਗਤਾਂ ਸਪੈਸ਼ਲ ਬਸਾਂ ਰਾਹੀਂ ਰਾਤੋ-ਰਾਤ ਭੈਣੀ ਸਾਹਿਬ ਪਹੁੰਚ ਗਈਆਂ। ਸੁਭਾ ਸਵਖਤੇ ਹੀ ਆਸਾ ਜੀ ਦੀ ਵਾਰ ਲੱਗ ਗਈ ਸੀ ਅਤੇ ਸਾਰਾ ਸਮਾਂ ਕੀਰਤਨ ਦਾ ਪ੍ਰਵਾਹ ਲਗਾਤਾਰ ਚਲਦਾ ਰਿਹਾ। ਮਹਾਰਾਜ ਨਿਹਾਲ ਸਿੰਘ ਜੀ ਵੀ ਰਾਤੋ ਰਾਤ ਪਰਵਾਰ ਸਮੇਤ ਭੈਣੀ ਸਾਹਿਬ ਪਹੁੰਚ ਗਏ। ਤੇ ਸ਼ਬਦ ਪੜ੍ਹਿਆ ਜਾ ਰਿਹਾ ਸੀ:

*ਇਕਿ ਬਿਨਸੈ ਇਕ ਅਸਥਿਰੁ ਮਾਨੈ*
*ਅਚਰਜੁ ਲਖਿਓ ਨ ਜਾਈ॥*

ਗੁਰਿਆਈ ਤੇ ਸਸਕਾਰ ਤੋਂ ਬਹੁਤ ਪਹਿਲਾਂ ਦੀ ਇਕ ਗੱਲ

## ਇਕ ਨਿਰਨਾ

ਠਾਕਰ ਦਲੀਪ ਸਿੰਘ ਜੀ ਦਾ ਛੋਟੇ ਹੁੰਦਿਆਂ ਦਾ ਚਿਹਰਾ ਮੋਹਰਾ ਤੇ ਸ੍ਰੀਰ ਬਹੁਤ ਸੁੰਦਰ ਸੀ। ਦੇਰ ਪਿਛੋਂ ਗੁਰੂ ਘਰ ਵਿਚ ਇਕ ਖ਼ੂਬਸੂਰਤ ਬੱਚੇ ਦੇ ਦਰਸ਼ਨਾਂ ਨੇ ਨਵੀਂ ਹਰਿਆਵਲ ਤੇ ਬਸੰਤ ਸੰਗਤ ਵਿਚ ਲੈ ਆਂਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਬੇਓੜਕਾਂ ਦਾ ਸਨੇਹ ਦਰਸਾਂਦੇ ਸਨ ਬੱਚੇ ਨਾਲ। ਸਤਿਗੁਰੂ ਜੀ ਦੀ ਸੇਵਾ ਵਿਚ ਰਹਿਣ ਵਾਲੇ ਜਥੇ ਵਿਚ ਏਹ ਭਰਮ ਪੈਦਾ ਹੋ ਗਿਆ ਸੀ- ਕਿ ਗੁਰਿਆਈ ਦੇ ਅਸਲ ਵਾਰਸ ਬੱਸ ਠਾਕੁਰ ਦਲੀਪ ਸਿੰਘ ਜੀ ਹੀ ਹੈਨ।

ਵਖੇਪਤਾ ਤਾਂ ਦਿਲਾਂ ਵਿਚ ਪਹਿਲਾਂ ਵੀ ਹੈ ਸੀ, ਤੇ ਜਦੋਂ ਏਸ ਜਥੇ ਨੇ ਦਲੀਪ ਸਿੰਘ ਜੀ ਨਾਲ ਪਿਆਰ ਵੇਖਿਆ ਸਤਿਗੁਰੂ ਜੀ ਦਾ ਫੇਰ ਵਿਖੇਪਤਾ ਹੋਰ ਵੀ ਵਧ ਗਈ। ਜਿਸ ਦੀ ਇੰਤਹਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੈਕੁੰਠ ਗਮਨ ਤੋਂ ਬਾਦ-ਓਸੇ ਹੀ ਦਿਨ ਤੋਂ-ਸ਼ੁਰੂ ਹੋ ਗਈ। ਪਹਿਲਾਂ ਤੋਂ ਹੀ ਸਤਿਗੁਰੂ ਜੀ ਨੇ, ਏਸ ਕਿਸਮ ਦਾ ਕੋਈ ਵੀ ਇਸ਼ਾਰਾ ਕਦੇ ਵੀ ਨਹੀਂ ਸੀ ਕੀਤਾ ਕਿ ਕਾਕਾ ਦਲੀਪ ਸਿੰਘ ਹੁਣ ਗੱਦੀ ਦਾ ਵਾਰਸ ਹੈ। ਪਰ ਭੁੱਲੀ ਸੰਗਤ ਨੂੰ ਸਮਝਾਵੇ ਕੌਣ? ਸਾਧ ਸੰਗਤ ਨੇੜਲੀ ਦੇ ਇਸ਼ਾਰੇ ਨੂੰ ਸਮਝਦੇ ਹੋਏ ਵੀ ਸਤਿਗੁਰੂ ਜੀ ਖਾਮੋਸ਼ ਹੀ ਰਹੇ।

ਅਸਲ ਗੱਲ ਏਹ ਹੈ- ਕਿ ਬੇਅੰਤ ਜੀ ਦਾ ਵਰਤਾਰਾ ਸ਼ੁਰੂ ਤੋਂ ਹੀ ਰਵੈਤੀ ਸਾਹਿਬ ਸਲਾਮ ਤੋਂ ਬਿਨਾਂ ਏਹਨਾਂ ਨਾਲ ਕੋਈ ਨਹੀਂ ਸੀ ਅਤੇ ਓਹ ਏਸ ਜਥੇ ਦੀ ਪਰਵਾਹ ਬਿਲਕੁਲ ਨਹੀਂ



Namdhari Elibrary NamdhariElibrary@gmail.com

ਸੀ ਕਰਦੇ। ਏਸ ਜਥੇ ਦੇ ਮੋਢੀ ਸੂਬਾ ਵਰਿਆਮ ਸਿੰਘ ਜੀ, ਰਤਨ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ, ਬਾਵਾ ਸਿੰਘ ਅਤੇ ਹੋਰ ਕਈ ਨਜ਼ਦੀਕੀ ਹਸਤੀਆਂ ਸਨ। ਜੋ ਏਸ ਭਰਮ ਵਿਚ ਪੂਰੀ ਤਰਾਂ ਵਹਿ ਗਈਆਂ ਸਨ ਕਿ ਕਾਕਾ ਦਲੀਪ ਸਿੰਘ ਹੀ ਗੁਰਗੱਦੀ ਦਾ ਵਾਰਸ ਹੈ ਅਤੇ ਇਹ ਸਾਰੇ ਹੀ ਸਤਿਕਾਰਯੋਗ ਬੇਅੰਤ ਜੀ ਦੇ ਪੂਰੀ ਤਰਾਂ ਵਿਰੋਧ ਵਿਚ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਏਸ ਜਥੇ ਦਾ ਵਿਰੋਧ ਤਾਂ ਭਾਵੇਂ ਕਦੇ ਨਹੀਂ ਸੀ ਕੀਤਾ ਪਰ ਠਾਕੁਰ ਜੀ ਨੂੰ ਗੁਰਗੱਦੀ ਬਾਬਤ ਇਸ਼ਾਰਾ ਵੀ ਕਦੇ ਨਹੀਂ ਸੀ ਕੀਤਾ।

ਬੇਅੰਤ ਜੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਦੀ ਉਡੀਕ ਹੀ ਕਰਦੇ ਰਹਿੰਦੇ ਸਨ ਅਤੇ ਸਤਿਗੁਰੂ ਜੀ ਦੇ ਢਿੱਲੇ ਹੋਣ ਪਿਛੋਂ ਪੰਥ ਦੇ ਬਹੁਤੇ ਕੰਮ ਓਹਨਾਂ ਨੂੰ ਹੀ ਕਰਨੇ ਪੈਂਦੇ ਸਨ। ਖ਼ਾਸ ਤੌਰ ਉਤੇ ਪੰਜਾਬ ਸਰਕਾਰ ਨਾਲ ਗਾਂ ਦੇ ਮਸਲੇ ਉਤੇ ਵਿਵਾਦ ਬਹੁਤ ਵਧ ਗਿਆ ਸੀ। ਮਹਾਰਾਜ ਨਿਹਾਲ ਸਿੰਘ ਹੁਰੀਂ ਸਰਕਾਰ ਦੇ ਨਾਲ ਖੜ੍ਹੇ ਸਨ ਤੇ ਬਹੁਤ ਸਾਰੀ ਸੰਗਤ ਦਾ ਕਿਆਫਾ ਤਾਂ ਇਹ ਵੀ ਹੈ ਕਿ ਸਤਿਗੁਰੂ ਜੀ ਦੀ ਦੇਹ ਤਿਆਗਣ ਦਾ ਕਾਰਨ ਵੀ ਸਰਕਾਰ ਤੇ ਕੈਰੋਂ ਸਰਕਾਰ ਹੀ ਸਨ।

ਸਾਡੇ ਕੋਲ ਦੂਸਰੀ ਸੰਗਤ ਵਿਚ ਬੇਅੰਤ ਜੀ ਨੂੰ ਪੂਰਨ ਅਧਿਕਾਰ ਦਿਤੇ ਜਾਣ ਦੀਆਂ ਅੱਜ ਵੀ ਕਈ ਸ਼ਹਾਦਤਾਂ ਮੌਜੂਦ ਹੈਨ। ਏਹ ਅੱਜ ਦੀ ਗੱਲ ਤਾਂ ਨਹੀਂ ਆਦਿ ਜੁਗਾਦੀ ਹੀ ਹੁੰਦੀ ਚਲੀ ਆਈ ਹੈ, ਬਾਹਰ ਵੀ ਤੇ ਗੁਰੂ ਘਰ ਵਿਚ ਵੀ। ਇਸ ਵਾਸਤੇ ਏਸ ਨੂੰ ਅਨਹੋਣੀ ਨਹੀਂ ਤੁਸੀਂ ਕਹਿ ਸਕਦੇ।

*ਝਗਰਾ ਏਕੁ ਨਿਬੇਰਹੁ ਰਾਮ॥*
*ਜਉ ਤੁਮ ਅਪਨੇ ਜਨ ਸੌ ਕਾਮੁ॥*

ਮੈਂ ਹੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾ ਦੁਆਰਾ ਬਖਾਨ ਕੀਤੇ ਹੋਏ ਤਿੰਨ ਉਦਾਹਰਣ ਦੇ ਕੇ, ਨਵੀਂ ਗੱਲ ਤੋਰਾਂਗਾ ਜੋ ਸਤਿਗੁਰੂ ਜੀ ਦੇ ਸਸਕਾਰ ਹੋਣ ਤੋਂ ਪਹਿਲਾਂ ਭਿਅੰਕਰ ਰੂਪ ਧਾਰਨ ਕਰਦੀ ਜਾ ਰਹੀ ਸੀ।

1. ਮੰਡੀ ਹਿਮਾਚਲ ਪ੍ਰਦੇਸ਼- ਕਰਮਦੀਨ ਤੋਂ ਬਣਿਆ ਕਰਮ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਹੁਤ ਪਿਆਰ ਕਰਦਾ ਸੀ। ਸਤਿਗੁਰੂ ਜੀ ਓਸ ਨੂੰ ਫੁਰਮਾਇਆ-

ਕਰਮ ਸਿੰਘ ਮੇਰੀ ਦੇਹ ਢਿਲੀ ਰਹਿੰਦੀ ਹੈ। ਪਤਾ ਨਹੀਂ ਮੈਂ ਜੀਵਨ ਨਗਰ ਜਾਵਾਂ ਕਿ ਨਾ। ਤੂੰ ਸਿਧਾ ਜੀਵਨ ਨਗਰ ਵੱਡੇ ਕਾਕੇ ਕੋਲ ਚਲਿਆ ਜਾਹ। ਕਾਕੇ ਦਾ ਅਨੁਸਾਰੀ ਹੋ ਕੇ ਰਹੀਂ, ਸੁੱਖ ਬਣਿਆ ਰਹੇਗਾ।

ਮੰਡੀ, ਕਰਮ ਸਿਘ ਨੇ ਅਰਜ਼ ਕੀਤੀ, ਗ੍ਰੀਬ ਨਿਵਾਜ ਤੁਸੀਂ ਹੁਣੇ ਢਿਲੇ ਹੋ ਗਏ ਹੋ। ਅਜੇ ਤਾਂ ਤੁਹਾਡੀ ਬਹੁਤ ਲੋੜ ਹੈ ਸੰਗਤ ਨੂੰ।

ਦਰੋਗੇ ਦੁੰਮਣ ਸਿੰਘ ਵਲ ਇਸ਼ਾਰਾ ਕਰਕੇ- ਸਤਿਗੁਰੂ ਜੀ ਫੁਰਮਾਇਆ-

ਮੈਨੂੰ ਏਹੋ ਜੇਹਿਆਂ ਨੇ ਬੁੱਢਾ ਕਰ ਦਿਤਾ ਹੈ- ਮੇਰੇ ਸੇਵਕਾਂ ਨੇ। ਜੋ ਆਪਸ ਵਿਚ ਲੜਦੇ ਝਗੜਦੇ ਰਹਿੰਦੇ ਹੈਨ ਅਤੇ ਮੇਰੇ ਉਤੇ ਏਹਨਾ ਦਾ ਭਾਰ ਬਣਿਆ ਰਹਿੰਦਾ ਹੈ। ਵਰਨਾ, ਮੈਂ ਅਜੇ 20 ਸਾਲ ਹੋਰ ਬੁੱਢਾ ਹੋਣ ਵਾਲਾ ਨਹੀਂ ਸਾਂ।

(ਜੱਸ ਜੀਵਨ ਹਿਸਾ ਦੋ ਸਫਾ 200 -ਕ੍ਰਿਤ ਸੰਤ ਤਰਨ ਸਿੰਘ ਜੀ ਵਹਿਮੀ)

2. ਕਵੀ ਪ੍ਰੀਤਮ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਫੁਰਮਾਇਆ-

ਲੋਕ ਮੈਨੂੰ ਕੁਝ ਹੋਰ ਦਸਦੇ ਨੇ ਤੇ ਵੱਡੇ ਕਾਕੇ (ਬੇਅੰਤ ਜੀ) ਨੂੰ ਕੁਝ ਹੋਰ ਦਸਦੇ ਨੇ। ਏਹ ਆਦਮੀ ਕੋਸ਼ਸ਼ ਕਰਦੇ ਹੈਨ- ਮੇਰੇ ਤੇ ਕਾਕੇ ਵਿਚ ਭੇਦ ਪੈਦਾ ਕਰਨ ਦਾ। ਓਹ ਸਮਝਦੇ ਨੇ-ਮੇਰੇ ਤੇ ਕਾਕੇ ਵਿਚ ਕੋਈ ਮਤ ਭੇਦ ਹੈਨ-

ਜਿਸ ਦਿਨ ਬਚਨ ਕੀਤਾ ਸੀ, ਕਵੀ ਜੀ ਕੋਲ ਏਸ ਦਾ ਪੂਰਨ ਵਿਵਰਣ ਤੇ ਦਿਨ ਮਹੀਨਾ ਤੇ ਤਾਰੀਖ ਦਰਜ ਹੈ ਅਤੇ ਥਾਂ ਦਾ ਓਸ ਦਿਨ ਦਾ-

3. ਅੰਤਮ ਫੈਸਲਾ-

ਅੱਜ (ਵੈਸਾਖ 2016) ਸਤਿਗੁਰੂ ਪ੍ਰਤਾਪ



Namdhari Elibrary NamdhariElibrary@gmail.com

ਸਿੰਘ ਜੀ ਜੀਵਨ ਨਗਰ ਸਨ। ਨਿਤਨੇਮ ਹੋ ਚੁੱਕਾ ਸੀ। ਤੇ ਹੁਣ ਸ਼ਾਮ ਦੇ ਚਾਰ ਵਜ ਚੁੱਕੇ ਸਨ। ਸਤਿਗੁਰੂ ਜੀ ਨੇ ਉਚੇਚਾ ਇਕੱਠ ਕਰਕੇ ਏਹ ਬਚਨ ਕੀਤਾ- ਮੈਂ 53-54 ਸਾਲ ਸੰਗਤ ਦੀ ਸੇਵਾ ਕੀਤੀ ਹੈ। ਹੁਣ ਮੇਰਾ ਸ੍ਰੀਰ ਕਿਹਾ ਨਹੀਂ ਮੰਨਦਾ। ਸਾਧ ਸੰਗਤ ਨੇ ਬੜੀ ਕਿਰਪਾ ਕੀਤੀ- ਜੋ ਮੈਂ ਕਿਹਾ- ਓਹੀ ਮੰਨਿਆ। ਜਿਥੇ ਕਿਹਾ ਓਥੇ ਗਏ। ਏਸ ਵਾਸਤੇ ਮੈਂ ਸਾਧ ਸੰਗਤ ਦਾ ਧੰਨਵਾਦੀ ਹਾਂ। ਕਿਉਂਕਿ ਮੇਰੇ ਹੁਕਮਾਂ ਉਤੇ ਸਾਧ ਸੰਗਤ ਨੇ ਫੁਲ ਚੜ੍ਹਾਏ ਹੈਨ। ਮੈਂ ਅੱਜ ਤੋਂ ਆਪਣਾ ਸਾਰਾ ਕੰਮ ਵੱਡੇ ਕਾਕੇ ਨੂੰ ਸੌਂਪ ਰਿਹਾ ਹਾਂ। ਸਾਧ ਸੰਗਤ ਏਹਨਾਂ ਦੇ ਹੁਕਮ ਅੰਦਰ ਰਹਿ ਕੇ ਕੰਮ ਕਰੇ।

ਸਾਧ ਸੰਗਤ ਦੇ ਏਸ ਇਕੱਠ ਵਿਚ-ਮੋਟੇ ਮੋਟੇ ਸੱਜਣ ਏਹ ਸਨ-

ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਲਾਂਗਰੀ, ਬਾਵਾ ਸਿੰਘ ਨਕੌੜਾ, ਦੁੰਮਣ ਸਿੰਘ ਦਰੋਗਾ, ਗੁਰਦਿਆਲ ਸਿੰਘ ਘੁੱਦਾ-ਹੁਣ ਭੜੋਲਿਆਂ ਵਾਲੀ, ਸੂਬਾ ਵਰਿਆਮ ਸਿੰਘ ਜੀ ਮਾਲ ਵਾਲਾ, ਸ੍ਰ. ਚੰਨਣ ਸਿੰਘ ਜੀ ਥਰਾਜ, ਸੁਰਜਣ ਸਿੰਘ ਢੋਟੀਆਂ,ਅਮਰ ਸਿੰਘ ਨੰਬ੍ਰਦਾਰ ਤੇ ਇਲਾਕੇ ਦੀ ਹੋਰ ਸੰਗਤ।

ਜਿਸ ਵੇਲੇ ਸਤਿਗੁਰੂ ਜੀ ਨੇ ਏਹ ਬਚਨ ਕੀਤਾ-

ਅੱਜ ਤੋਂ ਮੈਂ ਏਹ ਸਾਰਾ ਕੰਮ ਵੱਡੇ ਕਾਕੇ ਨੂੰ ਸੌਂਪਦਾ ਹਾਂ। ਸਾਧ ਸੰਗਤ ਏਹਨਾਂ ਦੇ ਹੁਕਮ ਅੰਦਰ ਰਹਿ ਕੇ ਕੰਮ ਕਰੇ- ਬਹੁਤ ਸਾਰੇ ਸਤਿਗੁਰੂ ਜੀ ਦੇ ਨਾਲ ਰਹਿਣ ਵਾਲੇ ਤੇ ਮੁਖਤਾਰ ਏਹ ਸ਼ਬਦ ਜਰ ਨਾ ਸਕੇ। ਜੋ ਸ਼ੁਰੂ ਤੋਂ ਹੀ ਜਾਂ ਦੇਰ ਤੋਂ ਹੀ ਬੇਅੰਤ ਜੀ ਦੀਆਂ ਚੁਗਲੀਆਂ ਕਰਨ ਤੇ ਛੁਟਿਔਣ ਦੀ ਕੋਸ਼ਿਸ਼ ਕਰਦੇ ਰਹਿੰਦੇ ਸਨ- ਉੱਠ ਕੇ ਤੁਰ ਚਲੇ।

ਸਤਿਗੁਰੂ ਜੀ ਨੇ ਰੋਹ ਵਿਚ ਹੋ ਕੇ ਕਿਹਾ-

ਬੈਠ ਜਾਓ ਭਾਈ ਜੀ। ਮੈਂ ਜੇਹੜੀ ਗਲ ਕੀਤੀ ਹੈ, ਓਹੋ ਹੀ ਹੈ।

ਜਿਸ ਨੇ ਏਥੇ ਰਹਿਣਾ ਹੈ, ਓਹ ਵੱਡੇ ਕਾਕੇ ਦੇ ਹੁਕਮ ਅੰਦਰ ਹੀ ਰਹੇਗਾ। ਜੇ ਕਿਸੇ ਦਾ ਮਨ ਨਾ ਮੰਨੇ- ਮੇਰੇ ਤਿੰਨ ਡੇਰੇ ਹੈਨ- 1. ਜੀਵਨ ਨਗਰ 2. ਭੈਣੀ ਸਾਹਿਬ 3. ਮੰਡੀ ਸੁਕੇਤ। ਓਹ ਮੈਨੂੰ ਦੱਸ ਦੇਵੇ। ਜਿਸ ਡੇਰੇ ਵਿਚ ਓਸਦਾ ਜੀ ਚਾਹੇ ਰਹਿ ਪਵੇ। ਮੈਂ ਕਾਕੇ ਨੂੰ ਕਹਿ ਦਿੰਦਾ ਹਾਂ-ਓਸਦੀ ਰਸਦ ਹਰ ਮਹੀਨੇ ਓਸਦੇ ਕੋਲ ਪਹੁੰਚ ਜਾਇਆ ਕਰੇਗੀ। ਏਹ ਮੇਰਾ ਆਖਰੀ ਹੁਕਮ ਹੈ।

ਓਸ ਤੋਂ ਬਾਦ ਊਠ ਤੇ ਘੋੜੇ ਵੇਖੇ। ਘੋੜਿਆਂ ਵਿਚੋਂ ਨਿਕਲ ਕੇ ਲਸੂੜੇ ਹੇਠਾਂ ਆਣ ਖਲੋਤੇ ਸਤਿਗੁਰੂ ਜੀ। ਓਥੇ ਮੈਂ (ਅਮਰ ਸਿੰਘ ਨੰਬ੍ਰਦਾਰ) ਤੇ ਸ੍ਰ. ਚੰਨਣ ਸਿੰਘ ਥਰਾਜ ਖਲੋਤੇ ਗੱਲਾਂ ਕਰ ਰਹੇ ਸਾਂ- ਕਿ ਅਜ ਸੱਚੇ ਪਾਤਸ਼ਾਹ ਜੀ ਨੇ ਬੜੀ ਕਿਰਪਾ ਕੀਤੀ ਹੈ। ਆਪਣਾ ਸਾਰਾ ਭਾਰ ਬੇਅੰਤ ਜੀ ਦੇ ਮੋਢਿਆਂ-ਉਤੇ ਰਖ ਦਿਤਾ ਹੈ। ਸਤਿਗੁਰੂ ਜੀ ਨੇ ਚੰਨਣ ਸਿੰਘ ਨੂੰ ਮੁਖਾਤਬ ਕਰਕੇ ਕਿਹਾ:

ਚੰਨਣ ਸਿਆਂ ਅਮਰ ਬੜੇ ਚਿਰ ਤੋਂ ਕਹਿੰਦਾ ਸੀ-

ਕਾਕੇ ਨੂੰ ਅਧਿਕਾਰ ਦਿਓ-

ਅੱਜ ਮੈਂ ਆਪਣੇ ਸਾਰੇ ਅਧਿਕਾਰ ਏਸ ਦੇ ਗੁਰੂ ਨੂੰ ਦੇ ਦਿਤੇ ਹੈਨ। ਅਗੋਂ ਏਹ ਜਾਨਣ।

ਸਤਿਗੁਰੂ ਜੀ ਨੇ ਓਸ ਪਿਛੋਂ ਜੀਵਨ ਨਗਰ ਵਿਚ ਚਰਨ ਨਹੀਂ ਪਾਏ।

## ਗੁਰਿਆਈ ਤੇ ਸਸਕਾਰ

1. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਸੁਆਸ ਪੂਰੇ ਕੀਤੇ, ਨਾਲ ਦੀ ਨਾਲ ਹੀ ਥੋੜੇ ਕੁ ਨੇੜੇ ਦੇ ਸਿੰਘ ਦੋ ਹਿਸਿਆਂ ਵਿਚ ਵਟ ਗਏ। ਨਜ਼ਦੀਕੀ ਧੜਾ ਚਾਹੁੰਦਾ ਸੀ ਸਸਕਾਰ ਜਿੰਨੀ ਛੇਤੀ ਹੋ ਜਾਏ ਠੀਕ ਹੈ। ਸਾਧ ਸੰਗਤ ਕਹਿੰਦੀ ਸੀ ਏਹ ਦਰਸ਼ਨ ਤੋਂ ਤੁਰ ਪਈਆਂ ਹੈਨ, ਓਹਨਾਂ ਨੂੰ ਏਥੇ ਪਹੁੰਚ ਲੈਣ ਦਿਓ।ਫੇਰ ਸਸਕਾਰ ਕਰਾਂਗੇ। ਦਿਨ ਭਾਵੇਂ ਇਕ ਵੱਧ ਲਗ ਜਾਵੇ।

ਪਰ ਕਾਹਲਾ ਧੜਾ ਕਹਿੰਦਾ ਸੀ ਦੇਹ ਵਿਚ ਵਗਾੜ ਪੈਣਾ ਸ਼ੁਰੂ ਹੋ ਚੁੱਕਾ ਹੈ। ਏਸ ਵਾਸਤੇ ਛੇਤੀ ਅਤੀ ਛੇਤੀ ਸਸਕਾਰ ਹੋ ਜਾਣਾ



Namdhari Elibrary NamdhariElibrary@gmail.com

ਸੂਬਾ ਗੁਰਬਖਸ਼ ਸਿੰਘ ਜੀ ਅਤੇ ਭਗੌਤੇ ਦੀ ਛੇਤੀ ਹੀ ਸ਼ਾਹਰਾਹ ਉਤੇ ਟੱਕਰ ਹੋ ਗਈ। ਗੁਰਬਖਸ਼ ਸਿੰਘ ਜੀ ਕਿਹਾ-

ਭਗੌਤਿਆ। ਬਰਛਾ ਏਥੇ ਹੀ ਰਖ ਦੇਹ ਜੇ ਸੁਖ ਚਾਹੁੰਦਾ ਹੈ ਤਾਂ। ਜੇ ਤੈਨੂੰ ਮੇਲੇ ਵਿਚ ਮੁੜ ਭੌਂਦਾ ਵੇਖ ਲਿਆ ਤਾਂ ਆਹ ਰਫਲ ਹੈ ਮੇਰੇ ਹੱਥ ਵਿਚ ਜਿਸ ਵਿਚ 19 ਗੋਲੀਆਂ ਪੈਂਦੀਆਂ ਹਨ। ਮੇਲੇ ਵਿਚ ਤੇਰੀ ਛਾਂ ਵੀ ਨਹੀਂ ਦਿਸਣੀ ਚਾਹੀਦੀ।

ਚਾਹੀਦਾ ਹੈ।

2. ਵਿਚੇ ਵਿਚ ਖਿਚੜੀ ਰਿਝਣ ਲਗ ਪਈ ਸੀ,ਠਾਕਰ ਦਲੀਪ ਸਿੰਘ ਜੀ ਨੂੰ ਗੱਦੀ ਅਰਪਣ ਕਰਨ ਦੀ। ਜਿਸ ਤੋਂ ਆਮ ਸਾਧ ਸੰਗਤ ਸੁਚੇਤ ਹੋ ਗਈ ਸੀ। ਅਤੇ ਪੂਰੀ ਤਿਆਰੀ ਕਰਨ ਵਿਚ ਰੁੱਝ ਗਈ ਸੀ- ਕਿ ਗੱਦੀ ਦੇ ਅਸਲ ਵਾਰਸ, ਬਾਬਾ ਜਗਜੀਤ ਸਿੰਘ ਜੀ ਹੀ ਹੈਨ ਤੇ ਕਿਤੇ ਅਜੇਹਾ ਨਾ ਹੋ ਜਾਵੇ ਕਿ ਛੋਟਾ ਜੇਹਾ ਨਾਮਧਾਰੀ ਸਮਾਜ ਦੋ ਧੜਿਆਂ ਵਿਚ ਵੰਡਿਆ ਜਾਵੇ।

ਭਾਦ੍ਹੋਂ ਦੇ ਦਿਨ ਓੜਕਾਂ ਦੀ ਗਰਮੀ ਤਾਂ ਵਾਤਾਵਰਣ ਵਿਚ ਪਹਿਲਾਂ ਹੀ ਸੀ। ਅਚਨਚੇਤ ਅਜੇਹੀ ਅਫ਼ਵਾਹ ਨੇ ਸੂਰਜ ਦੇ ਤੇਜ ਨੂੰ ਹੋਰ ਵੀ ਪ੍ਰਚੰਡ ਕਰ ਦਿਤਾ।

ਅਸਲ ਗੱਲ ਜੋ ਸੁਚੇਤ ਧੜੇ ਦੇ ਸਾਹਮਣੇ ਸੀ-ਓਹ ਏਹ ਸੀ-ਕਿ ਜੇ ਸ੍ਰੀ ਗੁਰੂ ਹਰਕ੍ਰਿਸ਼ਨ ਜੀ- ਪੰਜ ਸਾਲ ਦੀ ਉਮਰ ਵਿਚ-ਗੱਦੀ ਉਤੇ ਸ਼ਸੋਭਤ ਹੋ ਸਕਦੇ ਹੈਨ- ਤਾਂ ਠਾਕਰ ਦਲੀਪ ਸਿੰਘ ਕਿਉਂ ਨਹੀਂ ਓਹਨਾਂ ਨੇ ਏਹ ਸਮਝਣ ਦਾ ਜਤਨ ਨਹੀਂ ਕੀਤਾ ਕਿ-

ਗੁਰਿਆਈ ਸਾਂਭਣ ਵਾਸਤੇ ਕਿੰਨ੍ਹਾਂ ਕਰਤਬਾਂ ਨੂੰ ਨਿਭੌਣਾ ਜ਼ਰੂਰੀ ਹੈ ਤੇ ਪੰਜ ਸਾਲ ਦਾ ਬਾਲਕ ਏਹ ਸਭ ਕੁਝ ਕਰਨ ਦੇ ਸਮਰੱਥ ਕਿਵੇਂ ਹੋ ਸਕਦਾ ਹੈ?

ਆਪਣੀ ਜੀਵਨ ਲੀਲ੍ਹਾ ਸਮਾਪਤ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਹਰਿ ਰਾਏ ਜੀ ਨੇ ਆਪਣੇ ਹੱਥੀਂ ਨਾਰੀਅਲ ਤੇ ਪੰਜ ਪੈਸੇ ਮਥਾ ਟੇਕ ਕੇ ਆਪਣੀ ਸਾਰੀ ਸ਼ਕਤੀ ਹਰਕ੍ਰਿਸ਼ਨ ਜੀ ਵਿਚ ਸਥਾਪਤ ਕਰ ਦਿਤੀ ਸੀ। ਪਰ ਏਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਜੇਹੀ ਕੋਈ ਵੀ ਕਾਰਵਾਈ ਨਹੀਂ ਸੀ ਕੀਤੀ। ਰਤਨ ਸਿੰਘ ਦੇ ਬਾਰ ਬਾਰ ਪੁੱਛਣ ਉਤੇ ਵੀ ਓਹਨਾਂ ਏਸ ਗਲ ਦੀ ਹਾਮੀ ਨਹੀਂ ਸੀ ਭਰੀ ਜਿਸਦੀ ਹਾਮੀ -ਸੁਚੇਤ ਜਥਾ ਭਰੌਣਾਂ ਚਾਹੁੰਦਾ ਸੀ।

ਭੋਲੀ ਸੰਗਤ ਨੂੰ ਏਹ ਨਹੀਂ ਸੀ ਗਿਆਨ ਕਿ ਜੋ ਗੱਲ ਪਹਿਲੇ ਗੁਰੂਆਂ ਵੇਲੇ ਕਰਨੀ ਏਨੀ ਜ਼ਰੂਰੀ ਨਹੀਂ ਸੀ ਓਹ ਸਾਡੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੱਦੀ ਦੇ ਵਾਰਸ ਵਾਸਤੇ ਜ਼ਰੂਰੀ ਕਰ ਦਿਤੀ ਸੀ।

1. ਓਹ ਸੀ-ਸ੍ਰੀ ਦਰਬਾਰ ਸਾਹਿਬ ਤੇ ਗੁਰਬਾਣੀ ਦਾ ਸੰਥਾ ਸਮੇਤ ਸ਼ੁਧ ਪਾਠ ਸਿਖਣਾ।

2. ਕਲਿਜੁਗ ਕੀਰਤਨ ਨਾਮ ਅਧਾਰ ਨੂੰ ਮੁਖ ਰੱਖ ਕੇ ਖੁਦ ਆਪ ਕੀਰਤਨ ਕਰਨਾ ਸਿਖਣਾ।

3. ਕੋਈ ਤੰਤੂ ਵਾਲਾ ਸਾਜ ਸਿਖਣਾ ਵੀ ਲਾਜ਼ਮੀ ਸੀ।

4. ਸਿਖ ਇਤਿਹਾਸ ਦੀ ਸੰਪੂਰਨ ਵਾਕਫ਼ੀ । ਧਰਮ ਸ਼ਾਸਤਰ ਦਾ ਮੁਕੰਮਲ ਗਿਆਨ ਹੋਣਾ।

5. ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਅਤੇ ਆਧੁਨਿਕ ਇਤਿਹਾਸ ਤੋਂ ਪੂਰੀ ਤਰਾਂ ਵਾਕਫ਼ ਹੋਣਾ।

6. ਸੁਚ ਸੋਧ ਕੀ ਹੈ। ਏਸ ਨੂੰ ਧਾਰਨ ਕਰਨਾ ਅਤੇ ਗੁਰਬਾਣੀ ਦੀ ਵਿਆਖਿਆ ਕਰਨੀ ਸਿਖਣੀ।

ਏਸ ਤੋਂ ਬਿਨਾਂ ਬਹੁਤ ਕੁਛ ਤੇ ਏਸ ਤੋਂ ਵੀ ਵੱਧ ਹੋਰ ਗਿਆਨ ਹਾਸਲ ਕਰਨਾ ਵੀ ਜ਼ਰੂਰੀ ਸੀ।ਪਰ ਸੁਚੇਤ ਸੰਗਤ ਤਾਂ ਫੈਸਲਾ ਕਰ ਚੁੱਕੀ ਸੀ- ਗੱਦੀ ਪਹਿਲਾਂ ਤੇ ਬਾਕੀ ਹੋਰ ਸਭ ਕੁਝ



Namdhari Elibrary NamdhariElibrary@gmail.com

ਪਿਛੋਂ। ਕਿਉਂਕਿ ਏਹਨਾਂ ਵਿਚ ਇਕ ਤੋਂ ਬਿਨਾਂ ਬਾਕੀ ਸਾਰੇ ਹੀ ਪ੍ਰਚੰਡ ਵਿਦਵਾਨ ਸਨ।

ਏਹਨਾਂ ਭਲੇ ਪੁਰਸ਼ਾਂ ਨੂੰ ਏਹ ਨਹੀਂ ਪਤਾ- ਏਹ ਇਕ ਇਤਿਹਾਸਕ ਗਲਤੀ ਮੰਨੀ ਜਾਂਦੀ ਹੈ ਏਹੋ ਜੇਹੀ ਹਰਕਤ-ਜਿਸਦਾ ਸਾਰੇ ਪੰਥ ਉਤੇ ਪ੍ਰਭਾਵ ਪੈਂਦਾ ਹੈ ਲੋਕੀ ਏਹ ਵੀ ਕਹਿਣੋਂ ਗੁਰੇਜ਼ ਨਹੀਂ ਕਰਦੇ- ਬੰਗਾਲ ਦੇ ਇਕ ਲਿਖਾਰੀ ਜਿਸ ਨੇ ਭਾਰਤ ਦਾ ਸੰਪੂਰਨ ਇਤਿਹਾਸ ਲਿਖਿਆ ਹੈ-ਓਸ ਨੇ ਜਦੋਂ ਸਿਖ ਇਤਿਹਾਸ ਦਾ ਜ਼ਿਕਰ ਕੀਤਾ ਤਾਂ ਏਹ ਵੀ ਲਿਖ ਦਿਤਾ- ਗੁਰੂ ਹਰੀ ਕ੍ਰਿਸ਼ਨ ਜੀ ਬਾਬਤ-

ਜਿਸ ਗੁਰੂ ਨਾਨਕ ਦੀ ਗੱਦੀ ਉਤੇ ਪੰਜ ਸਾਲ ਦਾ ਬੱਚਾ ਵਿਰਾਜਮਾਨ ਹੋਵੇ, ਓਥੇ ਅਧਿਆਤਮਵਾਦ ਕਿਥੇ ਰਹਿ ਗਿਆ।"

ਮੈਂ ਇਕ ਗੱਲ ਲਿਖਣੀ ਭੁੱਲ ਹੀ ਗਿਆ ਸਾਂ- ਏਹ ਸਾਰੇ ਵਿਚਾਰਕ ਅੰਗੂਠਾ ਛਾਪ ਹੀ ਸਨ।

ਹੁਣ ਮੈਂ, ਸੰਤ ਹਜ਼ਾਰਾ ਸਿੰਘ ਜੀ ਦੀ ਜ਼ੁਬਾਨੀ ਵਾਰਤਾ ਨੂੰ ਅਗੇ ਤੋਰਦਾ ਹਾਂ

### ਸਿੰਘਾਂ ਵਿਚ ਦੋ ਕਾਰਜ-

ਸਿੰਘਾਂ ਵਿਚ ਦੋ ਕਾਰਜ ਸਨ-

ਗੁਰਿਆਈ ਦੇ ਮਸਲੇ ਉਤੇ ਦੋ ਧੜੇ ਅੰਦਰੋਂ ਅੰਦਰੀ ਪੂਰੀ ਤਰਾਂ ਸਰਗਰਮ ਹੋ ਗਏ ਸਨ। ਕੁਝ ਆਦਮੀ ਨਾਬਾਲਗ ਠਾਕਰਾਂ ਨੂੰ ਗੱਦੀ ਉਤੇ ਬਠੌਣਾਂ ਚਾਹੁੰਦੇ ਸਨ। ਆਮ ਸੰਗਤ ਹਥੋ ਹੱਥ ਨਬੇੜਨ ਤੇ ਤੁਲ ਗਈ ਸੀ। ਕਸ਼ਮਕਸ ਪੂਰਾ ਜ਼ੋਰ ਫੜਦੀ ਜਾ ਰਹੀ ਸੀ। ਅਤੇ ਦੋਹਾਂ ਧੜਿਆਂ ਦੀ ਟੱਕਰ ਯਕੀਨੀ ਬਣ ਚੁਕੀ ਸੀ। ਹਾਂ ਪਰ ਸਿਆਣੇ ਆਦਮੀਆਂ ਦੀ ਵੀ ਪੰਥ ਵਿਚ ਘਾਟ ਨਹੀਂ ਸੀ। ਸੰਤ ਇੰਦੂ ਸਿੰਘ ਜੀ ਚਕ੍ਰਵਰਤੀ ਦੀ ਦਿਲੀ ਇੱਛਾ ਸੀ-

*ਜਿਸ ਕੀ ਵਸਤੁ ਤਿਸੁ ਆਗੈ ਰਾਖੈ॥*

ਸੂਬਾ ਵਰਿਆਮ ਸਿੰਘ ਮਾਲ ਵਾਲਾ, ਸੰਤ ਪ੍ਰੀਤਮ ਸਿੰਘ ਪੱਦੀ, ਕੁੰਦਨ ਸਿੰਘ ਭਗੌਤਾ, ਭਾਈ ਵਜ਼ੀਰ ਸਿੰਘ, ਰਤਨ ਸਿੰਘ ਆਦਿ ਚਾਹੁੰਦੇ ਸਨ- ਗੁਰਿਆਈ ਠਾਕਰਾਂ ਨੂੰ ਮਿਲੇ। ਚਕ੍ਰਵਰਤੀ ਜੀ ਬਾਬਤ ਜਦੋਂ ਏਹ ਗੱਲ ਫੈਲ ਗਈ ਕਿ ਓਹ ਬੇਅੰਤ ਜੀ ਨੂੰ ਗੁਰਗੱਦੀ ਦੇ ਵਾਰਸ ਮੰਨਦੇ ਹੈਨ ਤਾਂ ਝਗੜਾ ਡਾਂਗ ਸੋਟੇ ਤਕ ਪਹੁੰਚ ਗਿਆ ਅਤੇ ਕੁੰਦਨ ਸਿੰਘ ਭਗੌਤੇ ਨੇ ਐਲਾਨ ਕਰ ਦਿਤਾ ਕਿ ਚਕ੍ਰਵਰਤੀ ਨੂੰ ਵੱਢ ਦੇਣਾ ਹੈ। ਭਗੌਤੇ ਕੋਲ ਬਰਛਾ ਸੀ। ਅਤੇ ਓਹ ਭੂਤਰੇ ਸਾਹਨ ਵਾਂਗ ਸੰਗਤ ਵਿਚ ਫਿਰ ਰਿਹਾ ਸੀ-ਹੱਥ ਵਿਚ ਏਸ ਦੇ ਬਰਛਾ ਸੀ ਤੇ ਕਹਿ ਰਿਹਾ ਸੀ-ਚਕ੍ਰਵਰਤੀ ਜਿਥੇ ਵੀ ਮਿਲ ਗਿਆ-ਬਰਛਾ ਓਸਦੇ ਢਿਡ ਵਿਚੋਂ ਪਾਰ ਕਰ ਦੇਣਾ ਹੈ।

ਕੁੰਦਨ ਸਿੰਘ ਭਗੌਤੇ ਦਾ ਏਹ ਐਲਾਨ ਸੁਣਕੇ-ਸੂਬਾ ਗੁਰਬਖਸ਼ ਸਿੰਘ ਜੀ ਚੱਕ ਵਾਲੇ ਸਾਵਧਾਨ ਹੋ ਗਏ ਸਨ। ਓਹਨਾਂ ਨਾਲ ਓਹਨਾਂ ਦਾ ਸਾਹਬਜ਼ਾਦਾ ਤੇ ਦੋ ਤਿੰਨ ਹੋਰ ਆਦਮੀ ਵੀ ਨਾਲ ਸਨ।

ਸੂਬਾ ਗੁਰਬਖਸ਼ ਸਿੰਘ ਜੀ ਅਤੇ ਭਗੌਤੇ ਦੀ ਛੇਤੀ ਹੀ ਸ਼ਾਹਰਾਹ ਉਤੇ ਟੱਕਰ ਹੋ ਗਈ। ਗੁਰਬਖਸ਼ ਸਿੰਘ ਜੀ ਕਿਹਾ-

ਭਗੌਤਿਆ! ਬਰਛਾ ਏਥੇ ਹੀ ਰਖ ਦੇਹ ਜੇ ਸੁਖ ਚਾਹੁੰਦਾ ਹੈ ਤਾਂ। ਜੇ ਤੈਨੂੰ ਮੇਲੇ ਵਿਚ ਮੁੜ ਭੌਂਦਾ ਵੇਖ ਲਿਆ ਤਾਂ ਆਹ ਰਫਲ ਹੈ ਮੇਰੇ ਹੱਥ ਵਿਚ ਜਿਸ ਵਿਚ 19 ਗੋਲੀਆਂ ਪੈਂਦੀਆਂ ਹਨ। ਮੇਲੇ ਵਿਚ ਤੇਰੀ ਛਾਂ ਵੀ ਨਹੀਂ ਦਿਸਣੀ ਚਾਹੀਦੀ।

ਸੂਬਾ ਜੀ ਨੇ ਏਹ ਵਾਰਨਿੰਗ ਏਨੇ ਜੋਸ਼ ਤੇ ਰੋਹ ਵਿਚ ਦਿਤੀ ਕਿ ਭਗੌਤਾ ਜੀ ਛਾਈਂ ਮਾਈਂ ਹੋ ਕੇ ਮੇਲੇ ਵਿਚ ਹੀ ਸਮਾ ਗਏ।

ਚਕ੍ਰਵਰਤੀ ਜੀ ਏਸ ਘਟਨਾ ਪਿਛੋਂ ਬਹੁਤ ਉਦਾਸ ਹੋ ਗਏ ਕਿ ਏਹ ਕੀ ਬਣ ਰਿਹਾ ਹੈ। ਕੀ ਏਹ ਖੇਡ ਏਸੇ ਤਰ੍ਹਾਂ ਹੀ ਖਿਡੇਗੀ?

ਮੈਂ ਕਿਹਾ- ਏਥੇ ਬੜੇ ਬੜੇ ਸਿਆਣੇ ਆਦਮੀ ਆ ਚੁੱਕੇ ਹੈਨ। ਆਪਾਂ ਓਹਨਾਂ ਨਾਲ ਗੱਲ ਕਰ ਲੈਂਦੇ ਹਾਂ। ਹਜ਼ਾਰਾ ਸਿੰਘ ਤੂੰ ਹੀ ਏਹ ਡਿਊਟੀ ਦੇਹ ਅਤੇ ਸਰਕਰਦਾਹ ਆਦਮੀਆਂ ਤੋਂ ਪਤਾ ਕਰ, ਕੀ ਹੋਣਾ ਚਾਹੀਦਾ ਹੈ। ਚਕ੍ਰਵਰਤੀ ਜੀ ਕਿਹਾ- ਭਾਈ ਸਾਹਿਬ



Namdhari Elibrary NamdhariElibrary@gmail.com

ਤੁਸੀਂ ਸਤਿਗੁਰੂ ਜੀ ਦੇ ਸਭ ਤੋਂ ਵਧ ਨਜ਼ਦੀਕ ਰਹੇ ਹੋ। ਤੁਸੀਂ ਦਸੋ ਏਹ ਕਾਰ ਕਿਵੇਂ ਭੁਗਤੌਣੀ ਹੈ?

ਹਜ਼ਾਰਾ ਸਿੰਘ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ। ਨਾਂ ਹੀ ਮੈਨੂੰ ਕੁਝ ਸੁਝ ਔਂਦੀ ਹੈ। ਮੇਰੇ ਵਾਸਤੇ ਤਾਂ ਸਾਰਾ ਸੰਸਾਰ ਹੀ ਅੰਨ੍ਹੇਰਾ ਹੋ ਗਿਆ ਹੈ। ਮੈਂ ਕੀ ਦਸਣਾ ਹੈ? ਭਾਈ ਵਜ਼ੀਰ ਸਿੰਘ ਜੀ ਕਿਹਾ।

ਨਹੀਂ ਭਾਈ ਜੀ ਜ਼ਰੂਰ ਦੱਸੋ। ਜੋ ਤੁਹਾਡੀ ਇਛਾ ਹੈ ਦੱਸ ਦਿਓ। ਜੋ ਚਾਹੋਗੇ ਓਹੋ ਹੋਵੇਗਾ। ਅਜੇਹਾ ਨਾ ਹੋਵੇ ਕੋਈ ਸੰਘਰਸ਼ ਹੀ ਛਿੜ ਜਾਵੇ।

ਗੱਲ ਏਹ ਹੈ ਕਿ ਮੈਂ ਕੁਝ ਕਿਹਾ ਤਾਂ ਛੋਟੇ ਮਹਾਰਾਜ ਨਾਰਾਜ਼ ਹੋ ਜਾਣਗੇ। ਮੈਂ ਗੁਰਿਆਈ ਬਾਬਤ ਕੁਝ ਵੀ ਨਹੀਂ ਕਹਿਣਾ ਚਾਹੁੰਦਾ। ਏਨਾ ਕਹਿ ਕੇ ਭਾਈ ਵਜ਼ੀਰ ਸਿੰਘ ਜੀ ਗੱਲ ਮੁਕਾ ਦਿਤੀ।

ਮੈਂ ਤੇ ਚਕ੍ਰਵਰਤੀ ਜੀ, ਸਿਧੇ ਪੰਡਿਤ ਗੁਪਾਲ ਸਿੰਘ ਜੀ ਕੋਲ ਪਹੁੰਚੇ। ਅਤੇ ਉਹਨਾਂ ਨੂੰ ਪੁਛਿਆ–

ਪੰਡਿਤ ਜੀ। ਗੁਰਿਆਈ ਬਾਬਤ ਤੁਹਾਡਾ ਕੀ ਵਿਚਾਰ ਹੈ? ਚਕ੍ਰਵਰਤੀ ਜੀ ਪੁਛਿਆ।

ਮੈਂ ਤਾਂ ਚਾਹੁੰਦਾ ਹਾਂ ਹੁਣ ਆਪਾਂ ਕੁਝ ਨਾ ਕਰੀਏ। ਮੇਲੇ ਉਤੇ ਭੋਗ ਵਾਲੇ ਦਿਨ ਜਿਵੇਂ ਸੰਗਤ ਕਹੇਗੀ ਕਰ ਲਵਾਂਗੇ। ਪੰਡਿਤ ਗੋਪਾਲ ਸਿੰਘ ਜੀ ਦਾ ਉਤ੍ਰ ਸੀ।

ਚਕ੍ਰਵਰਤੀ ਜੀ ਕਿਹਾ–ਪੰਡਿਤ ਜੀ। ਗੁਰੂ ਸੰਗਤ ਕੋਲੋਂ ਪੁਛ ਕੇ ਨਹੀਂ ਬਣਦਾ।

ਗੁਰੂ ਸੁਤੇ ਸਿੱਧ ਹੀ ਗੁਰੂ ਹੁੰਦਾ ਹੈ।

ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਸੂਬਾ ਵਰਿਆਮ ਸਿੰਘ ਜੀ ਮਾਲ ਵਾਲੇ ਨੇ ਸਿੱਧਾ ਹੀ ਕਹਿ ਦਿਤਾ–ਸਤਿਗੁਰੂ ਜੀ ਠਾਕੁਰ ਦਲੀਪ ਸਿੰਘ ਜੀ ਨੂੰ ਹੀ ਪਿਆਰ ਕਰਦੇ ਸਨ, ਉਹਨਾਂ ਦੀ ਦਿਲੀ ਇਛਾ ਵੀ ਏਹੋ ਸੀ ਕਿ ਮੇਰੇ ਪਿਛੋਂ ਠਾਕਰ ਜੀ ਹੀ ਗੱਦੀ ਸੰਭਾਲਣ। ਏਸ ਵਾਸਤੇ ਗੱਦੀ ਉਤੇ ਠਾਕਰਾਂ ਦਾ ਹੀ ਹੱਕ ਹੈ।

ਚਕ੍ਰਵਰਤੀ ਜੀ ਨੇ ਕਿਹਾ–

ਜੋ ਓਹਨਾਂ ਦੇ ਦੋਵੇਂ ਲੜਕੇ ਯੋਗ ਨਾ ਹੋਣ ਫੇਰ ਤਾਂ ਠਾਕਰਾਂ ਦਾ ਹੱਕ ਬਣਦਾ ਹੈ ਅਤੇ ਜੇ ਓਹ ਪਹਿਲਾਂ ਹੀ ਹਰ ਤਰ੍ਹਾਂ ਨਾਲ ਯੋਗ ਹੈਨ ਤੇ ਸਿਆਣੇ ਵੀ ਹੈਨ ਫੇਰ ਠਾਕਰਾਂ ਨੂੰ ਗੱਦੀ ਕਿਵੇਂ ਮਿਲ ਸਕਦੀ ਹੈ? ਜੋ ਅਜੇ ਪੰਜ ਸਾਲ ਦੇ ਨਾਬਾਲਗ ਬੱਚੇ ਹੈਨ।

ਸੂਬਾ ਗੁਰਬਖਸ਼ ਸਿੰਘ ਜੀ ਚੱਕ, ਸੰਤ ਇੰਦ੍ਰ ਸਿੰਘ ਜੀ ਚਕ੍ਰਵਰਤੀ, ਸ੍ਰ.ਹਾਕਮ ਸਿੰਘ ਜੀ ਕੱਕੜ, ਸੰਤ ਗੰਡਾ ਸਿੰਘ ਜੀ ਮਿਸਤ੍ਰੀ ਸੂਬਾ ਦਿੱਲੀ, ਸ੍ਰ. ਚੰਨਣ ਸਿੰਘ ਜੀ ਥਰਾਜ ਅਤੇ ਸੂਬਾ ਨਾਹਰ ਸਿੰਘ ਜੀ ਗੁਰੂ ਸਰ ਅਤੇ ਮੈਂ ਚੁਬਾਰੇ ਵਿਚ ਬੈਠੇ ਸੋਚ ਰਹੇ ਸਾਂ ਕਿ ਸਤਿਗੁਰਾਂ ਦੀ ਦੇਹ ਦਾ ਸਸਕਾਰ ਕਰਨ ਤੋਂ ਪਹਿਲਾਂ ਹੀ ਸਭ ਕੁਛ ਹੋ ਜਾਣਾ ਚਾਹੀਦਾ ਹੈ। ਸਤਿਗੁਰੂ ਜੀ ਦੇ ਸਤਾਹਰੀਏ ਤੱਕ ਕਿਸ ਨੂੰ ਮਥਾ ਟੇਕਾਂਗੇ? ਕੀ ਓਦੋਂ ਤਕ ਕਈ ਹੋਰ ਉਮੈਦਵਾਰ ਤਾਂ ਮੈਦਾਨ ਵਿਚ ਨਹੀਂ ਆ ਖਲੋਣਗੇ?

ਸਭ ਤੋਂ ਵੱਡੀ ਅੜੌਣੀ ਤਾਂ ਨਜ਼ਦੀਕੀ ਗਰੁਪ ਵਲੋਂ ਸੀ, ਜੋ ਠਾਕਰ ਜੀ ਨੂੰ ਗੱਦੀ ਤੇ ਬਠੌਣਾਂ ਚਾਹੁੰਦਾ ਸੀ ਤੇ ਓਹਨਾਂ ਦਾ ਸੰਗਤ ਦੇ ਬਹੁਤ ਸਾਰੇ ਹਿੱਸੇ ਉਤੇ ਅਸਰ ਵੀ ਸੀ। ਜੇ ਓਹਨਾਂ ਏਹ ਗੱਲ ਫੈਲਾ ਦਿਤੀ ਕਿ–

ਸਤਿਗੁਰੂ ਪ੍ਰਤਾਪ ਸਿੰਘ ਜੀ ਗੱਦੀ ਠਾਕਰਾਂ ਨੂੰ ਦੇ ਗਏ ਹੈਨ ਤਾਂ ਦੁਫੇੜ ਪੈ ਜਾਵੇਗੀ ਅਤੇ ਨਾਲ ਦੀ ਨਾਲ ਹੀ ਡਾਂਗ ਸੋਟੇ ਖੜਕ ਪੈਣਗੇ। ਕਿਉਂਕਿ ਸੂਝਵਾਨ ਵਿਦਵਾਨ ਤੇ ਹੰਢੇ ਵਰਤੇ ਆਦਮੀ ਕਦੇ ਵੀ ਓਹਨਾ ਦੀ ਏਹ ਗੱਲ ਨਹੀਂ ਮੰਨਣਗੇ।

ਮਹਾਰਾਜ ਨਿਹਾਲ ਸਿੰਘ ਜੀ ਨੂੰ ਜਦੋਂ ਪੁਛਿਆ ਗਿਆ ਤਾਂ ਉਹਨਾਂ ਨੇ ਸਾਫ ਕਹਿ ਦਿਤਾ– ਗੁਰਿਆਈ ਦਾ ਹੱਕ ਵਡਿਆਂ ਦਾ ਹੈ ਤੇ ਓਹਨਾਂ ਨੂੰ ਹੀ ਮਿਲਣੀ ਚਾਹੀਦੀ ਹੈ। ਬਾਕੀ ਤਾਂ ਰਸਮ ਹੈ ਚਾਹੇ ਹੁਣ ਕਰ ਲਓ ਤੇ ਭਾਵੇਂ ਮੇਲੇ ਉਤੇ ਕਰ ਲਓ।

ਮਹਾਰਾਜ ਜੰਗ ਸਿੰਘ ਜੀ ਤੋਂ ਜਦੋਂ ਪੁਛਿਆ ਗਿਆ ਤਾਂ ਓਹਨਾਂ ਕਿਹਾ, ਬਾਬਾ



Namdhari Elibrary NamdhariElibrary@gmail.com

ਮਹਾਰਾਜ ਨਿਹਾਲ ਸਿੰਘ ਜੀ ਨੂੰ ਜਦੋਂ ਪੁਛਿਆ ਗਿਆ ਤਾਂ ਉਹਨਾਂ ਨੇ ਸਾਫ ਕਹਿ ਦਿਤਾ- ਗੁਰਿਆਈ ਦਾ ਹੱਕ ਵਡਿਆਂ ਦਾ ਹੈ ਤੇ ਓਹਨਾਂ ਨੂੰ ਹੀ ਮਿਲਣੀ ਚਾਹੀਦੀ ਹੈ। ਬਾਕੀ ਤਾਂ ਰਸਮ ਹੈ ਚਾਹੇ ਹੁਣ ਕਰ ਲਓ ਤੇ ਭਾਵੇਂ ਮੇਲੇ ਉਤੇ ਕਰ ਲਓ।

ਮਹਾਰਾਜ ਜੰਗ ਸਿੰਘ ਜੀ ਤੋਂ ਜਦੋਂ ਪੁਛਿਆ ਗਿਆ ਤਾਂ ਓਹਨਾਂ ਕਿਹਾ, ਬਾਬਾ ਜਗਜੀਤ ਸਿੰਘ ਜੀ ਦਾ ਹੀ ਹੱਕ ਹੈ। ਸਭ ਤੋਂ ਪਹਿਲਾਂ ਮੈਂ, ਪੱਗ ਉਤੇ ਪੰਜ ਰੁਪਏ ਰਖ ਕੇ ਮੱਥਾ ਟੇਕਾਂਗਾ।

ਜਗਜੀਤ ਸਿੰਘ ਜੀ ਦਾ ਹੀ ਹੱਕ ਹੈ। ਸਭ ਤੋਂ ਪਹਿਲਾਂ ਮੈਂ, ਪੱਗ ਉਤੇ ਪੰਜ ਰੁਪਏ ਰਖ ਕੇ ਮੱਥਾ ਟੇਕਾਂਗਾ।

ਸੂਬਾ ਗੁਰਬਖਸ਼ ਸਿੰਘ ਜੀ ਨੂੰ ਤਾਂ ਸਿਰ ਤਕ ਖੁਸ਼ੀਆਂ ਚੜ੍ਹ ਗਈਆਂ। ਕਹਿਣ ਲਗੇ ਧੰਨ ਹੋ ਮਹਾਰਾਜ-ਤੁਸੀਂ ਧੰਨ ਹੋ।।

ਗੱਲ ਅਜੇ ਵੀ ਅਧੂਰੀ ਸੀ। ਕਿਉਂਕਿ ਸੰਗਤ ਦੀ ਤਲਵਾਰ ਤਾਂ ਸਿਰ ਉਤੇ ਲਟਕ ਰਹੀ ਸੀ।ਤੇ ਸੋਚਿਆ ਏਹ ਜਾ ਰਿਹਾ ਸੀ ਕਿ ਏਸ ਗਲ ਨੂੰ ਕਿਸ ਟਾਈਮ ਉਤੇ ਕਿਸ ਢੰਗ ਨਾਲ ਕਾਮਯਾਬ ਕਰੀਏ ਤਾਂ ਕਿ ਕੋਈ ਬੋਲਣ ਵਾਲਾ ਰਹੇ ਹੀ ਨਾ। ਸਭ ਕੁਝ ਚੁਪ ਚਾਪ ਤੇ ਸ਼ਾਤੀ ਨਾਲ ਸੰਪੰਨ ਹੋ ਜਾਵੇ- ਏਹੋ ਸਾਡੀ ਇੱਛਾ ਹੈ।

ਗੱਲ ਕਿਸੇ ਤੱਣ ਪੱਤਣ ਨਾ ਲਗਦੀ ਵੇਖ, ਚਕ੍ਰਵਰਤੀ ਜੀ ਸੋਚੀਂ ਪੈ ਗਏ। ਅਚਾਨਕ ਮੈਨੂੰ ਉਕਤ ਫੁਰੀ -ਮੈਂ ਕਿਹਾ-ਸੰਤ ਜੀ ਮੈਂ ਦੱਸਾਂ ਤੁਸੀਂ ਹੁਣ ਬਿਲਕੁਲ ਖਾਮੋਸ਼ ਹੋ ਜਾਓ। ਅਤੇ ਏਸ ਗਲ ਦਾ ਭੋਗ ਹੀ ਨਾ ਪਾਓ। ਜਿੰਨ੍ਹਾਂ ਦੀ ਹਾਂ ਦੀ ਜ਼ਰੂਰਤ ਸੀ, ਓਹ ਹੋ ਚੁੱਕੀ ਹੈ। ਜਦੋਂ ਸਰੀਰ ਚਿਖਾ ਉਤੇ ਰੱਖ ਦਿਤਾ- ਤੁਸੀਂ ਇਕ ਦਮ ਅਰਦਾਸ ਸ਼ੁਰੂ ਕਰ ਦੇਣੀ। ਅਰਦਾਸ ਤੁਸੀਂ ਆਪ ਕਰਨੀ। ਕਿਸੇ ਨੂੰ ਮੌਕਾ ਨਹੀਂ ਦੇਣਾ ਅਰਦਾਸ ਦਾ। ਓਸੇ ਵੇਲੇ ਸਾਰੀ ਸੰਗਤ ਨੂੰ ਸੁਣਾ ਕੇ ਉਚੀ ਆਵਾਜ਼ ਵਿਚ ਬਾਬਾ ਜਗਜੀਤ ਸਿੰਘ ਜੀ ਦਾ ਗੁਰੂ ਰੂਪ ਵਿਚ ਨਾਮ ਲੈ ਦੇਣਾ। ਜੋ ਗੁਰਗੱਦੀ ਦੇ ਹਕੀਕੀ ਵਾਰਸ ਹੈਨ। ਅਤੇ ਸਹੀ ਅਰਥਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਿਛੋਂ ਨਾਮਧਾਰੀ ਪੰਥ ਦੇ ਸਤਿਗੁਰੂ ਹੈਨ। ਨਾਨਕ ਨਾਮ ਚੜ੍ਹਦੀ ਕਲਾ ਦੇ ਨਾਲ ਹੀ ਸੰਗਤ ਦੇ ਸਾਰੇ ਸੰਸੇ ਸ਼ੰਕੇ ਮੁੱਕ ਜਾਣਗੇ ਅਤੇ ਨਾਲ ਦੀ ਨਾਲ ਹੀ ਗੁਰੂ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਮਸਕਾਰ ਕਰ ਦੇਣੀ। ਅਸੀਂ ਸਾਰੇ ਹੀ ਤੁਹਾਡੇ ਪਿਛੇ ਖਲੋਤੇ ਹੋਵਾਗੇ ਅਤੇ ਜੈਕਾਰਾ ਛਡ ਕੇ ਸਾਰੇ ਹੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਦਿਆਂਗੇ।

ਬੱਲੇ ਹਜ਼ਾਰਾ ਸਿਆਂ ਅਜ ਤੂੰ ਲੱਖ ਰੁਪਏ ਦੀ ਗੱਲ ਕਰ ਦਿੱਤੀ ਹੈ। ਏਸ ਸੁਝਾਅ ਦਾ ਮੁੱਲ ਹੀ ਕੋਈ ਨਹੀਂ। ਨੌ ਨਿਧਾਂ ਤੇ ਬਾਰਾਂ ਸਿਧਾਂ। ਸਾਰੀ ਗੱਲ ਮੇਰੀ ਸਮਝ ਵਿਚ ਆ ਗਈ ਹੈ।

ਸਸਕਾਰ-

ਰਤਨ ਸਿੰਘ, ਵਰਿਆਮ ਸਿੰਘ, ਸੰਤ ਪ੍ਰੀਤਮ ਸਿੰਘ ਪੱਦੀ ਆਦਿ ਸੱਜਣ ਕਾਹਲੇ ਪੈ ਰਹੇ ਸਨ। ਛੇਤੀ ਤੋਂ ਛੇਤੀ ਸਸਕਾਰ ਕਰਨ ਵਾਸਤੇ। ਬਾਕੀ ਸੰਗਤ ਅਤੇ ਸਾਡੀ ਇੱਛਾ ਸੀ, ਏਹ ਦਰਸ਼ਨ ਫੇਰ ਨਹੀਂ ਹੋਣੇ। ਸਸਕਾਰ ਜਿੰਨਾਂ ਹੋ ਸਕੇ ਲੇਟ ਕੀਤਾ ਜਾਣਾ ਚਾਹੀਦਾ ਹੈ। ਨਹੀਂ ਤਾਂ ਔਣ ਵਾਲੀ ਸੰਗਤ ਦਾ ਉਲਾਂਭਾ ਸਾਡੇ ਸਿਰ ਤੇ ਰਹੇਗਾ।

ਚਕਰਵਰਤੀ ਜੀ ਕਿਹਾ- ਮੈਂ ਤਾਂ ਸਸਕਾਰ ਅਜੇ ਇਕ ਦਿਨ ਹੋਰ ਲੇਟ ਕਰਨ ਦੇ ਹੱਕ ਵਿਚ ਹਾਂ। ਤਾਂ ਕਿ ਬੰਬਈ, ਕਲਕਤਾ ਤੇ ਥਾਈਲੈਂਡ ਤੋਂ ਵੀ ਸਾਧ ਸੰਗਤ ਆ ਜਾਵੇ, ਨਹੀਂ ਅਜ ਤਾਂ ਦਿਨ ਛਿਪਾਵਾਂਗੇ ਹੀ ਓਧਰੋਂ ਸੁਨੇਹੇ ਆ ਰਿਹਾ ਸੀ। ਸਸਕਾਰ ਛੇਤੀ ਕਰੋ। ਦੇਰ ਹੋ ਰਹੀ ਹੈ।



Namdhari Elibrary NamdhariElibrary@gmail.com

ਸੰਤਾਂ ਕਿਹਾ ਚੰਗਾ ਜਲੂਸ ਦੀ ਤਿਆਰੀ ਕਰੋ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਵਿਚ ਨਮਸਕਾਰ ਕਰਕੇ ਸਸਕਾਰ ਹੋਵੇਗਾ।

ਠੀਕ ਇਕ ਵਜੇ ਦਿਨ ਦੇ ਸੰਗਤ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਿਬਾਨ ਉਠਾਇਆ। ਹਜ਼ਾਰਾਂ ਨਰ ਨਾਰੀ ਪਿਛੇ ਹੋ ਲਏ। ਦੀਵਾਨ ਸਜ ਗਏ। ਗਲਾਂ ਵਿਚ ਢੋਲਕੀਆਂ ਅਤੇ ਹੱਥਾਂ ਵਿਚ ਛੈਣੇ ਲੈ ਕੇ ਜਥੇਦਾਰ-ਜਲੂਸ ਦੇ ਅੱਗੇ ਹੋ ਤੁਰੇ।

ਚਕ੍ਰਵਰਤੀ ਜੀ ਵੈਰਾਗੀ ਹੋਏ ਪੜ੍ਹੀ ਜਾ ਰਹੇ ਸਨ-

*ਜਿਸੁ ਪਿਆਰੇ ਸਿਉ ਨੇਹੁ*
*ਤਿਸੁ ਆਗੈ ਮਰਿ ਚਲੀਐ॥*
*ਧ੍ਰਿਗ ਜੀਵਣ ਸੰਸਾਰਿ*
*ਤਾਕੈ ਪਾਛੈ ਜੀਵਣਾ॥*

## ਸ਼ਹੀਦੀ ਬੁੰਗੇ-

ਮਾਤਾ ਭੂਪਿੰਦਰ ਕੌਰ ਜੀ ਦਾ ਜਿਥੇ ਸਸਕਾਰ ਕੀਤਾ ਗਿਆ ਸੀ -ਓਸ ਤੋਂ ਥੋਹੜੀ ਵਿਥ ਉਤੇ ਓਸੇ ਹੀ ਸੇਧ ਵਿਚ ਚੰਦਨ ਦੀ ਚਿਖਾ ਤਿਆਰ ਕੀਤੀ ਗਈ ਸੀ। ਇਹ ਥਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੀਯਤ ਕੀਤੀ ਸੀ। ਤੇ ਚਿਤਾ ਤਿਆਰ ਕਰਨ ਦੀ ਆਗਿਆ ਕੀਤੀ ਜੋ ਸ੍ਰੀ ਸਤਿਗੁਰੂ ਜੀ ਦੀ ਦੇਹ ਦਾ ਇੰਤਜ਼ਾਰ ਕਰ ਰਹੀ ਸੀ। ਜਲੂਸ ਦੀ ਵਾਪਸੀ ਉਤੇ ਸ਼ਾਮ ਦੇ ਛੇ ਵਜ ਚੁੱਕੇ ਸਨ। ਭਾਦ੍ਰੋਂ ਦੇ ਦਿਨਾਂ ਵਿਚ ਅਜੇ ਸੂਰਜ ਧਰਤੀ ਤੋਂ ਕਾਫ਼ੀ ਉੱਚਾ ਹੁੰਦਾ ਹੈ। ਸਤਿਗੁਰੂ ਜੀ ਦੀ ਦੇਹ ਨੂੰ ਸੰਭਾਲ ਕੇ ਚਿੱਟੇ ਬਸਤਰਾਂ ਵਿਚ ਸਜਾ ਕੇ ਚਿਖਾ ਉਤੇ ਰਖ ਦਿਤਾ ਗਿਆ। ਹੁਣ ਏਹ ਖੇਡ ਕੇਵਲ ਮਿੰਟਾਂ ਸਕਿੰਟਾਂ ਦੀ ਹੀ ਸੀ।

*ਜੋਤੀ ਜੋਤ ਸਮਾਹਿ*
*ਜੋਤ ਰਲ ਜਾਵਹਿਗੇ॥*

ਪਰ ਸੰਗਤ ਅਜੇ ਦੇਹ ਤੋਂ ਵਿਛੜਨਾ ਨਹੀਂ ਸੀ ਚਾਹੁੰਦੀ। ਪਰ ਕਾਹਲੀ ਪਏ ਕੁਝ ਸਰੀਰ ਹੋਰ ਦੇਰ ਨਹੀਂ ਸੀ ਕਰਨਾ ਚਾਹੁੰਦੇ। ਚਕ੍ਰਵਰਤੀ ਜੀ ਆਦਰਸ਼ ਦੀ ਪੂਰਤੀ ਅਤੇ ਸਸਕਾਰ ਦੀ ਆਖਰੀ ਰਸਮ ਅਦਾ ਕਰਨ ਵਾਸਤੇ ਤਿਆਰ ਬਰ ਤਿਆਰ ਹੋ ਕੇ ਖਲੋ ਗਏ ਸਨ। ਅਰਦਾਸ ਸ਼ੁਰੂ ਹੋਈ-

*ਪ੍ਰਿਥਮ ਭਗੌਤੀ ਸਿਮਰਿ ਕੈ-*
*ਗੁਰੁ ਨਾਨਕ ਲਈ ਧਿਆਇ॥*
*ਫਿਰਿ ਅੰਗਦ ਗੁਰ ਤੇ ਅਮਰ ਦਾਸ*
*ਰਾਮਦਾਸੈ ਹੋਈ ਸਹਾਇ॥*
*ਅਰਜਨ ਹਰਿ ਗੋਬਿੰਦ ਨੂੰ*
*ਸਿਮਰੋ ਸ੍ਰੀ ਹਰਿ ਰਾਇ॥*
*ਸ੍ਰੀ ਹਰਿ ਕ੍ਰਿਸ਼ਨ ਧਿਆਈਏ*
*ਜਿਸ ਡਿਠੇ ਸਭਿ ਦੁਖ ਜਾਇ॥*
*ਤੇਗ ਬਹਾਦਰ ਸਿਮਰੀਐ*
*ਘਰ ਨਉ ਨਿਧਿ ਆਵੈ ਧਾਇ॥*
*ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ*
*ਸਭ ਥਾਈਂ ਹੋਇ ਸਹਾਇ॥*
*ਗੁਰੂ ਬਾਲਕ ਸਿੰਘ ਜੀ ਸਿਮਰੀਐ*
*ਜਿਨ ਮਾਰਗ ਦੀਆ ਬਤਾਇ॥*
*ਸ੍ਰੀ ਸਤਿਗੁਰੂ ਰਾਮ ਸਿੰਘ ਜੀ*
*ਦੀਨ ਦੁਨੀ ਦੇ ਵਾਲੀ ਅੰਤਰਯਾਮੀ*
*ਅਕਾਲ ਪੁਰਖ ਜੀ ਸਿਮਰੀਐ*
*ਜਿਨ ਜਮ ਤੇ ਲੀਆ ਛਡਾਇ॥*
*ਸ੍ਰੀ ਗੁਰੂ ਹਰੀ ਸਿੰਘ ਜੀ ਸਿਮਰੀਐ*
*ਜਿਨ੍ਹਾਂ ਟੁੱਟੀ ਲਈ ਮਿਲਾਇ॥*
*ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ*
*ਸਭ ਥਾਈਂ ਹੋਹੁ ਸਹਾਇ॥*
*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿਮਰੀਐ*
*ਜਿਨ੍ਹਾਂ ਦੇ ਦਰਸ਼ਨ ਕੀਤਿਆਂ*
*ਜਨਮ ਮਰਨ ਦੁਖ ਜਾਇ॥*

ਇਕ ਪਾਸੇ ਪ੍ਰਤਾਪ ਜਲ ਰਿਹਾ ਹੈ- ਦੂਸਰੇ ਪਾਸੇ ਉਹਨਾਂ ਦੀ ਹੀ ਪਾਵਨ ਜੋਤ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੂਸਰਾ ਸ੍ਵਰੂਪ - ਸਤਿਗੁਰੂ ਜਗਜੀਤ ਸਿੰਘ ਮਹਾਰਾਜ ਹਾਜ਼ਰ ਨਾਜ਼ਰ ਸਾਡੇ ਸਾਹਮਣੇ ਖਲੋਤੇ ਹੈਨ। ਅੱਜ ਤੋਂ ਪੰਥ ਨਾਮਧਾਰੀ ਦੀ ਵਾਗਡੋਰ ਏਹੋ ਸੰਭਾਲਣਗੇ ਜੋ ਸਾਡੇ ਸਤਿਗੁਰੂ ਤੇ ਸਿਰਕਰਤਾ ਹੈਨ ਉਧਰ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦਾ ਜੈਕਾਰਾ ਛੁਟਿਆ ਤੇ ਦੂਸਰੇ ਪਾਸੇ ਠਾਕਰ ਦਲੀਪ ਸਿੰਘ



Namdhari Elibrary NamdhariElibrary@gmail.com

ਨੇ ਚਿਖਾ ਦੀ ਪ੍ਰਕਰਮਾ ਲੈਂਦਿਆਂ ਹੋਇਆ ਅਗਨੀ ਸੁਲਘਾ ਦਿਤੀ।

ਸਤਿਗੁਰੂ ਜੀ ਦੇ ਸਾਹਮਣੇ ਹੋਣ ਦੀਆਂ ਸੰਗਤਾਂ ਵਿਚ ਖੁਸ਼ੀਆਂ ਵਿਆਪ ਗਈਆਂ ਤੇ ਸਭ ਪਾਸਿਆਂ ਤੋਂ ਇਕ ਦੂਸਰੇ ਨੂੰ ਏਸੇ ਖੁਸ਼ੀ ਦੀਆਂ ਵਧਾਈਆਂ ਮਿਲਣੀਆਂ ਸ਼ੁਰੂ ਹੋ ਗਈਆਂ।

*ਜੈ ਜੈ ਕਾਰੁ ਭਇਆ ਜਗ ਅੰਤਰਿ*
*ਲਾਥੇ ਸਗਲ ਵਿਸੂਰੇ॥*

ਇਕ ਤਾਂ ਸਤਿਗੁਰੂ ਜੀ ਦੇ ਚੜ੍ਹਾਈ ਕਰ ਜਾਣ ਤੋਂ ਚੌਦਾਂ ਘੰਟੇ ਪਿਛੋਂ ਮੈਨੂੰ ਖਬਰ ਮਿਲੀ। ਅਤੇ ਦੂਸਰੇ ਮੈਂ ਭੈਣੀ ਸਾਹਿਬ ਤੋਂ ਏਨੀ ਦੂਰ ਸਾਂ (ਗੁਰੂਸਰ-ਮੇਰਾ ਪਿੰਡ ਪਾਕਿਸਤਾਨ ਬਾਡਰ ਦੇ ਅਸਲੋਂ ਨੇੜੇ ਪੈਂਦਾ ਹੈ) ਕਿ ਓਹਨਾਂ ਦਿਨਾਂ ਵਿਚ ਨਾ ਬਸ ਸਰਵਿਸ, ਨਾ ਕਾਰਾਂ, ਜੀਪਾਂ ਸਾਡੇ ਇਲਾਕੇ ਵਿਚ। ਨਾ ਹੀ ਲੋਕਲ ਸੜਕਾਂ। ਪਿੰਡ ਤੋਂ ਚਾਰ ਕੋਹ ਦੂਰ ਰੇਲਵੇ ਸਟੇਸ਼ਨ। ਸਿਰਫ ਇਕ ਗੱਡੀ ਦਾ ਹੀ ਸਾਧਨ ਸੀ ਸਫਰ ਕਰਨ ਦਾ,ਜੋ ਰਾਤ ਧੂਰੀ ਜੰਕਸ਼ਨ ਉਤੇ ਰਹਿ ਪੈਂਦੀ ਸੀ ਤੇ ਅਗਲੀ ਸੁਭਾ ਹੀ ਲੁਧਿਆਣੇ ਨੂੰ ਦੂਸਰੀ ਗਡੀ ਚਲਦੀ ਸੀ। ਏਸ ਤਰ੍ਹਾਂ ਮੈਂ ਦੂਸਰੇ ਦਿਨ ਹੀ ਭੈਣੀ ਸਾਹਿਬ ਪਹੁੰਚਿਆ ਸਾਂ।

ਸਸਕਾਰ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੰਗੀਠੇ ਕੋਲ ਬੈਠੇ ਕੀਰਤਨ ਸੁਣ ਰਹੇ ਸਨ। ਮੈਂ ਜਦੋਂ ਨਮਸਕਾਰ ਕੀਤੀ- ਸਤਿਗੁਰੂ ਜੀ ਕਹਿਣ ਲਗੇ-

ਰਜਿੰਦ੍ਰ ਏਨਾ ਲੇਟ-

ਸਤਿਗੁਰੂ ਜੀ ਦੇ ਆਖਰੀ ਦਰਸ਼ਨ ਵੀ ਨਹੀਂ ਤੂੰ ਕਰ ਸਕਿਆ। ਬੜਾ ਵੱਡਾ ਪ੍ਰੋਗ੍ਰਾਮ ਸੀ।

ਮੈਂ ਕਿਹਾ- ਪਾਤਿਸ਼ਾਹ ਤੁਸੀਂ ਸਾਨੂੰ ਸੁਟਿਆ ਹੀ ਏਨੀ ਦੂਰ ਹੈ ਜਿਥੋਂ ਔਣ ਜਾਣ ਦਾ ਕੋਈ ਵੀ ਸਾਧਨ ਨਹੀਂ। ਸਿੱਧਾ ਪਾਕਿਸਤਾਨ ਦੇ ਬਾਡਰ ਉਤੇ।

ਕਿਉਂ ਸਾਧਨ ਕਿਉਂ ਨਹੀਂ? ਸਾਰੀ ਰਾਤ ਸੁੱਚਾ ਸਿੰਘ ਤੇ ਗੁਰਦੇਵ ਸਿੰਘ ਲੁਧਿਆਣੇ ਜਾ ਕੇ ਤਾਰਾਂ ਦਿੰਦੇ ਤੇ ਟੈਲੀਫੋਨ ਕਰਦੇ ਰਹੇ ਹੈਨ?

> ਇਕ ਪਾਸੇ ਪ੍ਰਤਾਪ ਜਲ ਰਿਹਾ ਹੈ- ਦੂਸਰੇ ਪਾਸੇ ਉਹਨਾਂ ਦੀ ਹੀ ਪਾਵਨ ਜੋਤ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੂਸਰਾ ਸ੍ਵਰੂਪ - ਸਤਿਗੁਰੂ ਜਗਜੀਤ ਸਿੰਘ ਮਹਾਰਾਜ ਹਾਜ਼ਰ ਨਾਜ਼ਰ ਸਾਡੇ ਸਾਹਮਣੇ ਖਲੋਤੇ ਹੈਨ। ਅੱਜ ਤੋਂ ਪੰਥ ਨਾਮਧਾਰੀ ਦੀ ਵਾਗਡੋਰ ਏਹੋ ਸੰਭਾਲਣਗੇ ਜੋ ਸਾਡੇ ਸਤਿਗੁਰੂ ਤੇ ਸਿਰਕਰਤਾ ਹੈਨ ਉਧਰ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦਾ ਜੈਕਾਰਾ ਛੁਟਿਆ ਤੇ ਦੂਸਰੇ ਪਾਸੇ ਠਾਕਰ ਦਲੀਪ ਸਿੰਘ ਨੇ ਚਿਖਾ ਦੀ ਪ੍ਰਕਰਮਾ ਲੈਂਦਿਆਂ ਹੋਇਆ ਅਗਨੀ ਸੁਲਘਾ ਦਿਤੀ।

ਕਿਸੇ ਵੀ ਸਰਕਰਦਾ ਆਦਮੀ ਨੂੰ ਬਿਨਾਂ ਇਤਲਾਹ ਨਹੀਂ ਰਹਿਣ ਦਿਤਾ ਅਤੇ ਤੈਨੂੰ ਵੀ ਟੈਲੀਗ੍ਰਾਮ ਦਿਤੀ ਸੀ ਰਾਤੀਂ, ਸਤਿਗੁਰੂ ਜੀ ਕਿਹਾ-

ਪਾਤਿਸ਼ਾਹ ਓਹ ਤਾਂ ਮੈਨੂੰ ਹੁਣ ਮਿਲੇਗੀ, ਜਦੋਂ ਵਾਪਸ ਘਰ ਜਾਵਾਂਗਾ। ਦੁਪੈਹਰੇ ਡੇਢ ਵਜੇ ਦੇ ਪ੍ਰਸਾਰਣ ਵਿਚ ਰੇਡੀਓ ਜਲੰਧਰ ਨੇ ਖਬਰ ਦਿਤੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਰਗਵਾਸ ਹੋ ਗਏ ਹਨ। ਏਸ ਤਰ੍ਹਾਂ ਪਹਿਲੀ ਖਬਰ, ਜਦੋਂ ਮੈਂ ਸੁਣੀ ਤਾਂ ਹੈਰਾਨ ਰਹਿ ਗਿਆ। ਯਕੀਨ ਨਾ ਆਵੇ ਕਿ ਇਹ ਭਾਣਾ ਅਚਾਨਕ ਕਿਵੇਂ ਵਰਤ ਗਿਆ। ਕਈ ਹੋਰਨਾਂ ਤੋਂ ਪੁਛਿਆ ਜਿੰਨ੍ਹਾਂ ਕੋਲ ਰੇਡੀਓ ਸਨ। ਫੇਰ ਯਕੀਨ ਕਰਨਾ ਹੀ ਪਿਆ।

ਓਸ ਤਰ੍ਹਾਂ ਮੇਰੇ ਪਿਤਾ ਸੂਬਾ ਨਾਹਰ ਸਿੰਘ ਸਤਿਗੁਰੂ ਜੀ ਦੀ ਖਬਰ ਸਾਰ ਲੈਣ ਵਾਸਤੇ ਕਈ ਦਿਨ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ ਸਨ।



Namdhari Elibrary NamdhariElibrary@gmail.com

ਸੂ: ਰਾਜਾ ਸਿੰਘ ਜੀ–

ਮੈਨੂੰ ਦੋਹਾਂ ਭਰਾਵਾਂ– ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਨੇ ਕਿਹਾ ਹਜ਼ਾਰਾ ਸਿਆਂ ਤੂੰ ਮੇਲੇ ਦੇ ਭੋਗ ਪੈਣ ਤਕ ਏਥੇ ਹੀ ਰਹਿਣਾ ਹੈ। ਮੈਨੂੰ ਸਖ਼ਤ ਕੰਮ ਸੀ ਜਿਸ ਵਾਸਤੇ ਮੈਂ ਦੋ ਦਿਨ ਦੀ ਛੁਟੀ ਲੈ ਕੇ ਵਾਪਸ ਦਿੱਲੀ ਜਾਣਾ ਚਾਹੁੰਦਾ ਸਾਂ।

ਸਤਿਗੁਰੂ ਜੀ ਕਿਹਾ – ਪੰਡਾਲ ਦਾ ਕੰਮ ਕੌਣ ਸਾਂਭੇਗਾ?

ਮੈਂ ਕਿਹਾ– ਪਾਤਿਸ਼ਾਹ ਮੈਂ ਔਂਦਾ ਹੋਇਆ ਸੂ: ਰਾਜਾ ਸਿੰਘ ਜੀ ਨੂੰ ਨਾਲ ਲੈ ਕੇ ਆਵਾਂਗਾ। ਅਸੀਂ ਜੀਪ ਉਤੇ ਲੁਧਿਆਣੇ ਜਾ ਰਹੇ ਸਾਂ, ਮੈਨੂੰ ਰੜਕੌਂਦਿਆਂ ਹੋਇਆਂ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਕਿਹਾ, ਹੁਣ ਕੀ ਕਰ ਲਿਆ ਜੇ। ਲਾ ਲਿਆ ਹੈ ਨਾ ਆਪਦਾ ਜ਼ੋਰ।

ਵਰਿਆਮ ਸਿੰਘ ਜੀ ਮਾਲਵਾਲਾ (ਜਮਸ਼ੇਰ) ਜੋ ਨਾਲ ਹੀ ਸੀਟ ਤੇ ਬੈਠੇ ਹੋਏ ਸਨ। ਕਿਹਾ ਪ੍ਰੀਤਮ ਸਿੰਘ ਤੂੰ ਮੂਰਖ ਹੈਂ। ਏਹਨਾ ਹੋਰ ਕੀ ਕਰਨਾ ਸੀ? ਜੋ ਚਾਹੁੰਦੇ ਸੀ ਸੋ ਕਰ ਲਿਆ। ਬਾਕੀ ਕੀ ਰਹਿ ਗਿਆ ਹੈ ਕਰਨ ਵਾਲਾ?

ਏਸ ਤਰ੍ਹਾਂ ਕੁਝ ਸਰੀਰ ਅਜੇ ਵੀ ਵਿਚੋ ਵਿਚ ਵਿਹੁ ਘੋਲ ਰਹੇ ਸਨ ਤੇ ਹਾਰ ਵੀ ਮੰਨ ਬੈਠੇ ਸਨ।

ਦਿੱਲੀਓਂ ਵਾਪਸੀ ਉਤੇ,ਮੈਂ ਤੇ ਸੂ: ਰਾਜਾ ਸਿੰਘ ਜੀ ਜਦੋਂ ਲੁਧਿਆਣੇ ਉਤਰੇ ਸੂ: ਰਾਜਾ ਸਿੰਘ ਜੀ ਕਿਹਾ ਹੁਣੇ ਭੈਣੀ ਸਾਹਿਬ ਜਾ ਕੇ ਕੀ ਕਰਾਂਗੇ, ਆਪਾਂ ਲੁਧਿਆਣੇ ਤੋਂ ਹੀ ਪਤਾ ਕਰ ਲਈਏ, ਏਥੋਂ ਸਾਨੂੰ ਕੀ ਮਿਲ ਸਕਦਾ ਹੈ।

ਜਦੋਂ ਅਸੀਂ ਟੈਂਟ ਹਾਊਸ ਵਾਲਿਆਂ ਨਾਲ ਗੱਲ ਕੀਤੀ– ਓਹ ਤਾਂ ਹਿਮਾਲਾ ਦੀ ਟੀਸੀ ਉਤੇ ਚੜ੍ਹੇ ਬੈਠੇ ਸਨ। ਓਹਨਾਂ ਪੂਲ ਕਰ ਲਿਆ ਸੀ। ਐਤਕੀ ਅਸੀਂ ਭੈਣੀ ਸਾਹਿਬ ਵਾਲਿਆ ਤੋਂ ਰੱਜ ਕੇ ਕਮਾਈ ਕਰਨੀ ਹੈ ਅਤੇ ਆਪਣੇ ਸਾਰੇ ਘਾਟੇ ਏਹਨਾਂ ਦੇ ਮੇਲੇ ਤੋਂ ਹੀ ਪੂਰੇ ਕਰਨੇ ਹੈਨ।ਅਤੇ ਸਾਥੋਂ ਚਾਰ ਗੁਣਾ ਕਿਰਾਯਾ ਮੰਗਿਆ।

ਟੈਂਟ ਵਾਲਿਆਂ ਵਿਚੋਂ, ਇਕ ਆਦਮੀ, ਜੋ ਸਰਦਾਰ ਰਾਜਾ ਸਿੰਘ ਜੀ ਨੂੰ ਪਹਿਲਾਂ ਤੋਂ ਹੀ ਜਾਣਦੇ ਸੀ, ਨਾਲ ਦਿਆਂ ਨੂੰ ਕਹਿਣ ਲਗਾ, ਏਹ ਉਹ ਆਦਮੀ ਹੈ ਜੋ ਸਾਰੇ ਲੁਧਿਆਣੇ ਨੂੰ ਛੱਤ ਸਕਦਾ ਹੈ।

ਸਾਰਿਆਂ ਨੇ ਮੂੰਹ ਵਿਚ ਉਂਗਲਾਂ ਦੇ ਲਈਆਂ ਤੇ ਹੈਰਾਨ ਰਹਿ ਗਏ। ਓਹਨਾਂ ਕੰਨ ਢਿੱਲੇ ਕਰ ਦਿੱਤੇ। ਸਾਨੂੰ ਕਹਿਣ ਲਗੇ– ਅਸੀਂ ਆਪ ਜੀ ਨੂੰ ਕੋਈ ਭਾ ਨਹੀਂ ਦਸਾਂਗੇ। ਜੋ ਮੁਨਾਸਬ ਸਮਝੋ ਦੇ ਦੇਣਾ। ਜੋ ਚਾਹੋਗੇ ਸਭ ਕੁਝ ਸਾਥੋਂ ਮਿਲ ਜਾਵੇਗਾ। ਤੰਬੂ ਕਨਾਤਾਂ ਸ਼ਾਮਿਆਨੇ ਤਮੋਟੀਆਂ ਸਭੋ ਕੁਝ।

## ਸ. ਰਾਜਾ ਸਿੰਘ ਦਾ ਚਰਿਤ੍ਰ–

ਨਾਮਧਾਰੀ ਪੰਥ ਲਈ ਸੂ. ਰਾਜਾ ਸਿੰਘ ਜੀ ਦੀ ਕੁਰਬਾਨੀ ਲਾਸਾਨੀ ਹੈ। ਜਿਥੇ ਵੀ ਲੋੜ ਪਈ– ਦਿੱਲੀ, ਭੈਣੀ ਸਾਹਿਬ, ਅਧ ਕੁੰਭੀ ਤੇ ਕੁੰਭ ਹਰਿਦੁਆਰ–ਅਨੰਦਪੁਰ ਸਾਹਿਬ, ਅੰਮ੍ਰਿਤਸਰ–ਸਭ ਥਾਈਂ, ਬਿਨਾਂ ਪੈਸਾ ਲਏ ਆਪਣੀ ਲੇਬਰ ਸਮੇਤ ਨਿਸ਼ਕਾਮ ਸੇਵਾ ਕੀਤੀ। ਸ਼ਾਮਿਆਨੇ ਤੰਬੂ ਤਮੋਟੀਆਂ ਕਨਾਤਾਂ ਸਭ ਨਾਮਧਾਰੀ ਟੈਂਟ ਹਾਊਸ ਦਿਲੀ ਤੋਂ ਲੈ ਕੇ ਆਂਦੇ ਤੇ ਲੈ ਵੀ ਜਾਂਦੇ, ਜੋ ਏਹਨਾਂ ਦਾ ਆਪਣਾ ਟੈਂਟ ਹਾਊਸ ਹੈ।

ਦਿੱਲੀ ਦੇ ਹੋਲੇ ਮਹੱਲੇ ਅਤੇ ਮੇਲਿਆਂ ਉਤੇ, ਸਮੇਤ ਭਾਂਡਿਆਂ ਦੇ ਤਿੰਨੇ ਪੁਤ੍ਰ ਸੂ. ਧਰਮ ਸਿੰਘ, ਕੁਦਰਤ ਸਿਘ ਅਤੇ ਧਿਆਨ ਸਿੰਘ। ਸੂ: ਰਾਜਾ ਸਿੰਘ ਜੀ ਦੇ ਭਰਾ ਸੂ. ਦਇਆ ਸਿੰਘ ਜੀ ਵੀ ਏਹਨਾ ਦਾ ਪੂਰਾ ਹੱਥ ਵਟੌਂਦੇ ਅਤੇ ਸੇਵਾ ਕਰਦਿਆਂ ਅੱਧੀ ਰਾਤ ਹੋ ਜਾਂਦੀ। ਆਪ ਸਾਰੇ–ਸਮੇਤ ਭਰਾ–ਪੁਤ੍ਰਾਂ ਤੇ ਲੇਬਰ ਦੇ ਭੁੰਜੇ ਹੀ ਤਮੋਟੀਆਂ ਕਨਾਤਾਂ ਉਤੇ ਸੌਂ ਰਹਿੰਦੇ। ਅਤੇ ਸੁਭਾ ਆਸਾ ਦੀ ਵਾਰ ਲੱਗਣ ਤੋਂ ਪਹਿਲਾਂ ਹੀ ਉਠ ਕੇ ਇਸ਼ਨਾਨ ਪਾਣੀ ਕਰਕੇ ਤਿਆਰ ਬਰਤਿਆਰ ਹੋ ਸੇਵਾ ਸੰਗਤ ਦੀ ਸੰਭਾਲ ਲੈਂਦੇ।

■



Namdhari Elibrary NamdhariElibrary@gmail.com

# ਸਤਿਗੁਰੂ ਜਗਜੀਤ ਸਿੰਘ : ਯਾਦਾਂ ਦੇ ਹੁਲਾਰ ਵਿੱਚ

✍ ਤਰਲੋਚਨ ਸਿੰਘ ਐਮ. ਪੀ.

ਮੈ ਮਹਿੰਦਰਾ ਕਾਲਜ ਪਟਿਆਲਾ ਵਿਚ ਪੜ੍ਹਦਾ ਸੀ ਉਦੋਂ ਮੈਂ ਇਕ ਸਰਦਾਰ ਅਜੀਬ ਪਗੜ੍ਹੀ ਬੰਨ੍ਹੀ ਸਮਾਗਮਾਂ ਵਿਚ ਦੇਖਦਾ ਸੀ। ਪਹਿਲਾਂ ਤਾਂ ਮੈਂ ਅਣਗੌਲਿਆਂ ਕਰ ਦਿੱਤਾ ਫਿਰ ਉਸ ਦੀ ਪਰਭਤਾ ਜਦ ਵੇਖੀ ਤਾਂ ਪਤਾ ਕੀਤਾ ਕਿ ਉਹ ਸੰਤ ਇੰਦਰ ਸਿੰਘ ਚੱਕਰਵਰਤੀ ਸੀ ਜੋ ਪੰਜਾਬੀ ਬੋਲੀ ਦਾ ਸਤਿਕਾਰ ਵਾਲਾ ਲਿਖਾਰੀ ਸੀ। ਉਹਨਾਂ ਨੂੰ ਨਾਮਧਾਰੀ ਕਹਿੰਦੇ ਸਨ। ਇਕ ਵਾਰ ਪਟਿਆਲੇ ਵਿਚ ਕਿਲ੍ਹੇ ਅੰਦਰ ਸੰਗੀਤ ਸਮਾਗਮ ਮਹਾਰਾਜਾ ਯਾਦਵਿੰਦਰ ਸਿੰਘ ਨੇ ਕਰਵਾਇਆ। ਉਥੇ ਏਹੋ ਜਹੀਆਂ ਸਫੇਦ ਪਗੜ੍ਹੀਆਂ ਵਾਲੇ ਜਥੇ ਵੀ ਵੇਖਣ ਨੂੰ ਮਿਲੇ। ਉਦੋਂ ਮੈਨੂੰ ਗਿਆਨ ਹੋਇਆ ਕਿ ਸਿਖਾਂ ਵਿਚ ਇਕ ਨਾਮਧਾਰੀ ਵਰਗ ਹੈ ਜਿਨਾਂ ਦਾ ਸ਼ਾਨਦਾਰ ਇਤਿਹਾਸ ਹੈ। ਬੜੇ ਸਾਲ ਬੀਤ ਗਏ ਪਰ ਮੇਰਾ ਪਹਿਲੀ ਵਾਰ ਨਾਮਧਾਰੀਆਂ ਨਾਲ ਸੰਪਰਕ 1974 ਵਿਚ ਹੋਇਆ। ਜਦ ਮੁੱਖ ਮੰਤਰੀ ਪੰਜਾਬ ਗਿਆਨੀ ਜ਼ੈਲ ਸਿੰਘ ਦੇ ਨਾਲ ਮੈਂ ਭੈਣੀ ਸਾਹਿਬ ਗਿਆ। ਉਥੇ ਅਜੀਬ ਵਾਤਾਵਰਣ ਦੇਖਿਆ, ਹਰ ਪਾਸੇ ਸਫੇਦ ਰੰਗ ਹੀ ਛਾਇਆ ਹੋਇਆ ਸੀ ਤੇ ਹਜ਼ਾਰਾਂ ਲੋਗ ਬੜੇ ਡਸਿਪਲਨ ਵਿਚ ਸਾਰੇ ਪ੍ਰੋਗਰਾਮਾਂ ਵਿਚ ਸ਼ਾਮਿਲ ਸਨ। ਗਿਆਨੀ ਜੀ ਇਕ ਵੱਖਰੇ ਕਮਰੇ ਵਿਚ ਜਦ ਝੁਕ ਕੇ ਕਿਸੇ ਨੂੰ ਨਮਸਕਾਰ ਕੀਤਾ ਤਾਂ ਮੈਨੂੰ ਦਰਸ਼ਨ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਦੇ। ਬੜੀ ਪ੍ਰਭਾਵਸ਼ਾਲੀ ਸ਼ਖਸੀਅਤ, ਖੁਲ੍ਹੀ ਦਾਹੜੀ, ਸੁਡੋਲ ਜਿਸਮ ਤੇ ਹਸਦੇ ਹੋਏ ਉਹਨਾਂ ਸਾਰਿਆਂ ਦਾ ਸਤਿਕਾਰ ਸਵੀਕਾਰ ਕੀਤਾ। ਗਿਆਨੀ ਜੀ ਨੂੰ ਇਕ ਸਫੇਦ ਉਨ ਦੀ ਮਾਲਾ ਪਾਈ। ਗਿਆਨੀ ਜੀ ਨੇ ਮੈਨੂੰ ਵਾਪਸੀ ਤੇ ਕਾਰ ਵਿਚ ਨਾਮਧਾਰੀ ਲਹਿਰ ਬਾਰੇ ਬੜਾ ਕੁਝ ਦੱਸਿਆ। ਮੈਂ 1972 ਤੋਂ ਗਿਆਨੀ ਜੀ ਨਾਲ ਜੁੜਿਆ ਸੀ ਤੇ ਮੁੱਖ ਮੰਤਰੀ ਤੋਂ ਲੈ ਕੇ ਰਾਸ਼ਟਰਪਤੀ ਭਵਨ ਤਕ ਮੈਂ ਉਹਨਾਂ ਨਾਲ ਰਹਿ ਕੇ ਉਹਨਾਂ ਦੀਆਂ ਜਾਤੀ ਭਾਵਨਾਵਾਂ ਨੂੰ ਵੇਖਦਾ ਰਿਹਾ ਸੀ। ਉਹਨਾਂ ਹਮੇਸ਼ਾਂ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸ਼ਰਧਾ ਤੇ ਸਨੇਹ ਕਾਇਮ ਰੱਖਿਆ। ਵਿਖਾਵਾ ਨਹੀਂ ਹਰ ਗੱਲ ਦਿਲੋਂ ਕਰਦੇ ਸੀ। ਮੈਨੂੰ ਯਾਦ ਹੈ ਜਦ ਆਸਟ੍ਰੇਲੀਆ ਤੋਂ ਸਤਿਗੁਰੂ ਜੀ ਆਪਰੇਸ਼ਨ ਕਰਵਾ ਕੇ ਵਾਪਿਸ ਭਾਰਤ ਆਏ ਤਾਂ ਗਿਆਨੀ ਜੀ ਆਪ ਹਵਾਈ ਅੱਡੇ ਤੇ ਉਹਨਾਂ ਦੇ ਸਵਾਗਤ ਲਈ ਗਏ।

ਜਿਤਨੀ ਵਾਰ ਯੋਗੀ ਜੀ ਪੰਜਾਬ ਆਏ ਉਹਨਾਂ ਨਾਲ ਅਮਰੀਕਨ ਸਿੱਖਾਂ ਦਾ ਵਡਾ ਜਥਾ ਹੁੰਦਾ ਸੀ। ਸਾਰਾ ਪ੍ਰੋਗਰਾਮ ਮੈਂ ਹੀ ਉਲੀਕਦਾ ਸੀ। ਮੈਂ ਉਹਨਾਂ ਦੀ ਪਹਿਲੀ ਮੁਲਾਕਾਤ ਗਿਆਨੀ ਜੀ ਨਾਲ 1972 ਵਿਚ ਚੰਡੀਗੜ੍ਹ ਕਰਵਾਈ। ਯੋਗੀ ਜੀ ਹਰ ਵਾਰ ਨਿਸੰਗ ਹੋ ਕੇ ਭੈਣੀ ਸਾਹਿਬ ਜਾਂਦੇ ਤੇ ਸਤਿਗੁਰਾਂ ਨਾਲ ਬੈਠ ਕੇ ਆਨੰਦ ਮਾਣਦੇ। ਸਾਰੇ ਅਮਰੀਕਨ ਇਤਨੇ ਮੋਹਿਤ ਸਨ ਕਿ ਉਹ ਸਫੇਦ ਮਾਲਾ ਜੋ ਉਥੇ ਉਹਨਾਂ ਨੂੰ ਮਿਲੀ ਸੀ ਹਮੇਸ਼ਾਂ ਪਾ ਕੇ ਰੱਖਦੇ। ਇਕ ਵਾਰੀ ਕਿਸੇ ਅਖਬਾਰ ਵਾਲੇ ਨੇ ਯੋਗੀ ਜੀ ਨੂੰ ਪੁਛਿਆ ਤੁਸੀਂ ਭੈਣੀ ਸਾਹਿਬ ਕਿਉਂ ਜਾਂਦੇ ਹੋ? ਉਹਨਾਂ ਕਿਹਾ



Namdhari Elibrary NamdhariElibrary@gmail.com

ਉਥੇ ਗੁਰੂ ਨਾਨਕ ਜੀ ਦੀ ਬਾਣੀ ਦਾ ਨਿਰੋਲ ਕੀਰਤਨ ਸੁਣਨ ਨੂੰ ਮਿਲਦਾ ਹੈ। ਸਤਿਗੁਰੂ ਜੀ ਨਾਲ ਕਿਤਨੇ ਅਮਰੀਕਨ ਸਿਖਾਂ ਦੀ ਨੇੜਤਾ ਸੀ ਇਥੋਂ ਹੀ ਅੰਦਾਜਾ ਲਾ ਲਵੋ ਕਿ ਯੋਗੀ ਜੀ ਦੇ ਹੈਡਕੁਆਟਰ ਐਸਪੇਨੋਲਾ ਅਮਰੀਕਾ ਵਿਚ ਸਤਿਗੁਰੂ ਜੀ ਤਿੰਨ ਵਾਰੀ ਗਏ ਤੇ ਕਈ ਦਿਨ ਰਹੇ। ਯੋਗੀ ਜੀ ਵਲੋਂ ਕੀਤੇ ਜਾਂਦੇ ਇਕ ਵਿਸ਼ਵ ਅਮਨ ਪਰੇਡ ਦੇ ਸਾਲਾਨਾ ਸਮਾਗਮ ਦੀ ਪ੍ਰਧਾਨਗੀ ਸਤਿਗੁਰੂ ਜੀ ਨੇ ਕੀਤੀ। ਪਹਿਲਾਂ ਕੀਰਤਨੀ ਜਥੇ ਨੇ ਜੋ ਕਮਾਲ ਕੀਤੀ ਹਜ਼ਾਰਾਂ ਲੋਕ ਝੂਮ ਉਠੇ। ਫਿਰ ਜੈਕਾਰਿਆਂ ਦੀ ਗੂੰਜ ਵਿਚ ਸਤਿਗੁਰੂ ਜੀ ਸਟੇਜ ਤੇ ਆਏ ਤੇ ਮਸ਼ਾਲ ਜਗਾ ਕੇ ਸਮਾਗਮ ਦਾ ਆਰੰਭ ਕੀਤਾ। ਪਰੇਡ ਸਮਾਗਮ ਦਾ ਨਜ਼ਾਰਾ ਤਾਂ ਵੇਖਣ ਵਾਲਾ ਸੀ। ਮੈਂ ਦੋਭਾਸ਼ੀਆ ਬਣ ਕੇ ਸਤਿਗੁਰਾਂ ਦੇ ਬਚਨਾਂ ਨੂੰ ਅੰਗਰੇਜ਼ੀ ਵਿਚ ਉਲਥਾ ਕੀਤਾ। ਸਾਰੀ ਪਰੇਡ ਜੋ ਪਹਾੜਾਂ ਵਿਚ ਸੀ ਸਤਿਗੁਰੂ ਜੀ ਅਗੇ ਚਲਦੇ ਰਹੇ। ਅਲੌਕਿਕ ਦ੍ਰਿਸ਼ ਨੂੰ ਅਮਰੀਕਨ ਕੈਮਰਿਆਂ ਰਾਹੀਂ ਆਪਣੇ ਘਰਾਂ ਲਈ ਇਕੱਠਾ ਕਰ ਰਹੇ ਸਨ।

ਯੋਗੀ ਜੀ ਵਲੋਂ ਹਰ ਸਾਲ ਯੂਰਪ ਦੇ ਲੋਕਾਂ ਲਈ ਯੋਗਾ ਕੈਂਪ ਫਰਾਂਸ ਵਿਚ ਲੱਗਦਾ ਸੀ ਜੋ ਹੁਣ ਵੀ ਲਗ ਰਿਹਾ ਹੈ। 1997 ਵਿਚ ਪੈਰਿਸ ਤੋਂ 150 ਕਿਲੋਮੀਟਰ ਦੂਰ ਲਗੇ ਕੈਂਪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਆਪ ਸੁਸ਼ੋਭਿਤ ਹੋਏ। ਇਤਨੇ ਖੁਸ਼ ਹੋਏ ਜਦ 1100 ਗੋਰੇ, ਗੋਰੀਆਂ ਸਤਿਨਾਮ ਦਾ ਜਾਪ ਕਰ ਰਹੇ ਸਨ। ਤੁਸੀਂ ਇਥੋਂ ਅੰਦਾਜਾ ਲਾ ਲਵੋ ਕਿ ਉਹ ਆਪ ਪੈਰਿਸ ਵਿਚ ਇਕ ਪਰੇਮੀ ਦੇ ਘਰ ਰਹਿੰਦੇ ਸਨ ਪਰ ਉਥੋਂ ਦੋ ਦਿਨ ਕੈਂਪ ਵਿਚ ਆਉਂਦੇ ਰਹੇ। ਹਰ ਕੋਈ ਸਤਿਗੁਰਾਂ ਅਗੇ ਆ ਕੇ ਝੁਕ ਕੇ ਅਸ਼ੀਰਵਾਦ ਲੈਂਦਾ। ਸਤਿਗੁਰਾਂ ਉਥੇ ਜੋ ਬਚਨ ਚੰਗੀ ਸੇਹਤ ਬਾਰੇ ਅਤੇ ਨਾਮ ਸਿਮਰਨ ਬਾਰੇ ਕਹੇ ਉਸ ਤੋਂ ਸਾਰੇ ਪ੍ਰਭਾਵਿਤ ਹੋਏ। ਕੈਮਰਿਆਂ ਨੇ ਝੁਰਮਟ ਪਾਇਆ ਹੋਇਆ ਸੀ। ਉਥੇ ਵੀ ਮੈਨੂੰ ਦੋ ਭਾਸ਼ੀਆਂ ਬਨਣ ਦਾ ਮਾਣ ਮਿਲਿਆ।

ਉਥੇ ਇਕ ਨਿਜੀ ਘਟਨਾ ਦਾ ਮੈਂ ਵਰਨਣ ਕਰਦਾ ਚਾਹੁੰਦਾ ਹਾਂ। ਅਸੀਂ ਬਾਜ਼ਾਰ ਜਾਣ ਤੋਂ ਪਹਿਲਾਂ ਸਤਿਗੁਰਾਂ ਨੂੰ ਮਿਲਣ ਗਏ। ਉਹ ਮੇਰੀ ਵਹੁਟੀ ਨੂੰ ਕਹਿੰਦੇ ਬਟੂਏ ਵਿਚ ਕੀ ਪਿਆ ਹੈ? ਇਸਨੂੰ ਘਰ ਰਖ ਦਿਉ। ਪ੍ਰੀਤਮ ਕੌਰ ਜੋ ਸਾਡੇ ਨਾਲ ਸੀ ਉਸਨੂੰ ਕਿਹਾ ਤੂੰ ਧਿਆਨ ਰਖੀਂ ਤੇ ਜੋ ਇਹ ਚਾਹਣ ਖਰੀਦ ਲੈਣ। ਅਸੀਂ ਬਟੂਆ ਰੱਖ ਦਿਤਾ। ਉਸ ਵਿਚ ਪਾਸਪੋਰਟ ਤੇ ਟਿਕਟ ਵੀ ਸਨ। ਇਕ ਹੋਰ ਛੋਟਾ ਸਾਈਜ਼ ਦਾ ਨਾਲ ਲੈ ਲਿਆ। ਜਦ ਬਾਜ਼ਾਰ ਦੇ ਚੌਕ ਵਿਚ ਗਏ ਤਾਂ ਕਿਸੇ ਕਾਲੇ ਨੇ ਕਾਰ ਦਾ ਦਰਵਾਜ਼ਾ ਖੜਕਾਇਆ ਤੇ ਜਦ ਸ਼ੀਸ਼ਾ ਨੀਵਾਂ ਕੀਤਾ ਉਹ ਮੇਰੀ ਵਹੁਟੀ ਦੇ ਹਥੋਂ ਬਟੂਆ ਖਿਚ ਕੇ ਦੌੜ ਗਿਆ। ਅਫਰੀਕਾ ਵਿਚ ਉਸ ਪਿਛੇ ਕੋਈ ਨਹੀਂ ਦੌੜਦਾ। ਸਾਨੂੰ ਸਤਿਗੁਰੂ ਜੀ ਦੇ ਬਚਨ ਯਾਦ ਆਏ, ਉਹੀ ਜਾਣੀ ਜਾਣ ਹਨ।

ਖਾਲਸੇ ਦੇ 300ਵੇਂ ਜਨਮ ਸ਼ਤਾਬਦੀ ਦੇ ਸਮਾਗਮ 1999 ਵਿਚ ਅਨੰਦਪੁਰ ਸਾਹਿਬ ਹੋ ਰਹੇ ਸਨ। ਸਤਿਗੁਰਾਂ ਨੇ ਇਕ ਆਲੀਸ਼ਾਨ ਨਗਰ ਕੀਰਤਨ ਰਾਹੀਂ ਸ੍ਰੀ ਭੈਣੀ ਸਾਹਿਬ ਤੋਂ ਆਨੰਦਪੁਰ ਸਾਹਿਬ ਦੀ ਯਾਤਰਾ ਕੀਤੀ। ਮੈਂ ਨਾਲ ਸੀ। ਐਸਾ ਨਜ਼ਾਰਾ ਕਿ ਹਜ਼ਾਰਾਂ ਨਾਮਧਾਰੀ ਤਖਤ ਕੇਸਗੜ੍ਹ ਸਾਹਿਬ ਵਿਖੇ ਹਾਜ਼ਰ ਤੇ ਸਾਰਾ ਸ਼ਹਿਰ ਸਫੇਦ ਰੰਗ ਵਿਚ ਰੰਗਿਆ ਹੋਇਆ, ਕਿਆ ਨਜ਼ਾਰਾ ਸੀ। ਸ. ਪ੍ਰਕਾਸ਼ ਵਿਚ ਬਾਦਲ ਆਪ ਉਥੇ ਉਹਨਾਂ ਨੂੰ ਆ ਕੇ ਮਿਲੇ। ਇਸ ਉਦਮ ਨਾਲ ਖਾਲਸਾ ਪੰਥ ਦੀ ਚੜ੍ਹਤ ਤੇ ਨਾਮਧਾਰੀਆਂ ਦੀ ਗੁਰੂ ਘਰ ਪ੍ਰਤੀ ਸ਼ਰਧਾ ਪ੍ਰਗਟ ਹੋਈ।

*ਲੁਧਿਆਣੇ ਵਿਚ ਵੱਡਾ ਅਪੋਲੋ ਹਸਪਤਾਲ ਖੋਲ੍ਹ ਕੇ ਸੇਵਾ ਕੀਤੀ ਹੈ। ਅਨੇਕਾਂ ਸਾਹਿਤਕਾਰਾ, ਕਵੀ, ਬਾਣੀ ਦੇ ਰਸੀਏ ਇਥੋਂ ਮਦਦ ਲੈ ਕੇ ਸੇਵਾ ਵਿਚ ਲਗੇ ਹੋਏ ਹਨ। ਉਹਨਾਂ ਦੇ ਜੀਵਨ ਤੋਂ ਸਭ ਨੂੰ ਸਿਖਿਆ ਮਿਲਦੀ ਹੈ।*



Namdhari Elibrary NamdhariElibrary@gmail.com

ਮਲੇਰਕੋਟਲਾ, ਜਿਥੇ ਅੰਗਰੇਜ਼ ਰਾਜ ਵਿਚ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਇਆ ਗਿਆ ਸੀ, ਵਿਖੇ 1997 ਦੇ ਸਾਲਾਨਾ ਸ਼ਹੀਦੀ ਸਮਾਗਮ ਵਿਚ ਮੈਂ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਲੈ ਕੇ ਗਿਆ। ਉਥੇ ਉਹਨਾਂ ਪਹਿਲਾ ਕਮਰੇ ਵਿਚ ਪੂਰਾ ਮੱਥਾ ਟੇਕਿਆ ਫਿਰ ਸਮਾਗਮ ਦੇ ਪੰਡਾਲ ਵਿਚ ਭਰੀ ਸੰਗਤ ਵਿਚ ਸਤਿਗੁਰਾਂ ਨੂੰ ਮੱਥਾ ਟੇਕਿਆ। ਜਦ ਵਾਜਪਾਈ ਜੀ ਪ੍ਰਧਾਨ ਮੰਤਰੀ ਬਣ ਗਏ ਤਾਂ ਦਿਲੀ ਵਿਖੇ ਸਤਿਗੁਰੂ ਜੀ ਠਹਿਰੇ ਸਨ। ਉਥੇ ਸ਼ਰਧਾ ਪ੍ਰਗਟ ਕਰਨ ਗਏ। ਮੈਂ ਨਾਲ ਸੀ, ਸਾਰੀ ਦਿੱਲੀ ਵਿਚ ਇਸ ਗੱਲ ਦੀ ਚਰਚਾ ਹੋਈ। ਸ੍ਰੀ ਓਮ ਪ੍ਰਕਾਸ਼ ਚੌਟਾਲਾ ਦੀ ਸ਼ਰਧਾ ਇਹਨਾ ਪ੍ਰਤੀ ਅਥਾਹ ਸੀ। ਮੁੱਖ ਮੰਤਰੀ ਬਣਨ ਦਾ ਐਲਾਨ ਹੋਇਆ ਤਾਂ ਪਹਿਲਾਂ ਅਪੋਲੋ ਹਸਪਤਾਲ ਜਿਥੇ ਸਤਿਗੁਰੂ ਚੀ ਚੈਕਅੱਪ ਲਈ ਠਹਿਰੇ ਹੋਏ ਸਨ, ਉਥੇ ਗਏ ਅਸ਼ੀਰਵਾਦ ਲੈ ਕੇ ਫਿਰ ਚੰਡੀਗੜ੍ਹ ਗਏ।

ਅਨੇਕਾਂ ਵਾਰੀ ਮੈਂ ਸਮਾਗਮਾਂ ਲਈ ਭੈਣੀ ਸਾਹਿਬ ਗਿਆ ਹਾਂ। ਕੀਰਤਨ ਦੀ ਇਹ ਅਦੁੱਤੀ ਅਕੈਡਮੀ ਹੈ, ਸਾਜਾਂ ਤੇ ਰਾਗਾਂ ਦਾ ਸਕੂਲ ਹੈ। ਗੁਰਬਾਣੀ ਦਾ ਨਿਰੋਲ ਕੀਰਤਨ ਦਾ ਅਨੰਦ ਇਥੇ ਮਿਲਦਾ ਹੈ। ਮੈਂ ਕਈ ਦੇਸ਼ਾਂ ਵਿਚ ਆਪ ਵੇਖਿਆ ਹੈ ਕਿ ਜਦ ਵਕਤ ਮਿਲੇ ਸਤਿਗੁਰੂ ਜੀ ਬਾਹਰ ਬੈਠ ਕੇ ਕੀਰਤਨ ਸੁਣਦੇ ਨਜ਼ਰ ਆਉਂਦੇ ਹਨ। ਹਮੇਸ਼ਾਂ ਕੀਰਤਨੀ ਜਥਾ ਨਾਲ ਜਾਂਦਾ ਹੈ। ਹਾਕੀ ਲਈ ਸਾਰੇ ਭਾਰਤ ਵਿਚ ਕੇਵਲ ਭੈਣੀ ਸਾਹਿਬ ਹੈ ਜਿਥੇ ਆਪਣੇ ਖਰਚ ਤੇ ਐਸਟਰੋਟਰਫ ਲਗਵਾ ਕੇ ਹਾਕੀ ਅਕਾਦਮੀ ਬਣਾਈ ਹੈ। ਨਾਮਧਾਰੀ ਹਾਕੀ ਟੀਮ ਦਾ ਵਿਸ਼ਵ ਵਿਚ ਨਾਂ ਹੈ। ਕਿਤਨੀ ਸੇਵਾ ਕੀਤੀ ਹੈ ਦੇਸ਼ ਲਈ।

ਲੁਧਿਆਣੇ ਵਿਚ ਵੱਡਾ ਅਪੋਲੋ ਹਸਪਤਾਲ ਖੋਲ੍ਹ ਕੇ ਸੇਵਾ ਕੀਤੀ ਹੈ। ਅਨੇਕਾਂ ਸਾਹਿਤਕਾਰਾ, ਕਵੀ, ਬਾਣੀ ਦੇ ਰਸੀਏ ਇਥੋਂ ਮਦਦ ਲੈ ਕੇ ਸੇਵਾ ਵਿਚ ਲਗੇ ਹੋਏ ਹਨ। ਉਹਨਾਂ ਦੇ ਜੀਵਨ ਤੋਂ ਸਭ ਨੂੰ ਸਿਖਿਆ ਮਿਲਦੀ ਹੈ। ■

# ਇਹ ਪੰਡ ਉਹਨੂੰ ਚੁਕਣੀ ਹੀ ਪੈਣੀ ਹੈ

ਇਕ ਵਾਰੀ ਜੀਵਨ ਨਗਰ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਕਰਕੇ ਢਿਲੇ ਸਨ ਤਾਂ ਆਪਣੇ ਇਕ ਸਿੱਖ ਨੱਥਾ ਸਿੰਘ ਨੂੰ ਹੁਕਮ ਕੀਤਾ ਕਿ ਮੇਰੇ ਮਗਰ ਢੋਅ ਲਾ ਕੇ ਬੈਠ। ਜਦੋਂ ਉਹ ਢੋਅ ਲਾ ਕੇ ਬੈਠੇ ਤਾਂ ਸਤਿਗੁਰੂ ਜੀ ਦੇ ਮੋਢੇ ਘੁਟਣ ਲਗ ਪਏ। ਉਹਨਾਂ ਦੇ ਮਨ ਵਿਚ ਵਿਚਾਰ ਆਈ ਕਿ ਜਦੋਂ ਅਸੀਂ ਉਹਨਾਂ ਨੂੰ ਮਾਲਿਸ਼ ਕਰਦੇ ਸਾਂ ਤਾਂ ਮੇਰੀ ਗਿਠ ਇਹਨਾਂ ਦੇ ਡੌਲੇ ਤੇ ਨਹੀਂ ਸੀ ਟਿਕਦੀ। ਹੁਣ ਇਹਨਾਂ ਦੀ ਬਾਂਹ ਮੇਰੇ ਹੱਥ ਵਿਚ ਆ ਜਾਂਦੀ ਹੈ। ਇਹ ਸੋਚ ਕੇ ਉਹਨਾਂ ਦਾ ਮਨ ਭਰ ਆਇਆ ਅਤੇ ਨਾਲ ਹੀ ਉਹਨਾਂ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਉਹਨਾਂ ਨੂੰ ਰੋਂਦਿਆਂ ਵੇਖ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਕਿ ਤੂੰ ਕਿਹੜੇ ਕੰਮ ਲਗਾ ਹੋਇਆ ਹੈਂ? ਉਹਨਾਂ ਨੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਅਸੀਂ ਤੇ ਅਜੇ ਤੁਹਾਡੇ ਹੱਥਾਂ ਵਿਚ ਖੇਡਦੇ ਹੀ ਫਿਰਦੇ ਹਾਂ। ਸਾਨੂੰ ਅਜੇ ਘਰ ਦੇ ਕੰਮਾਂ ਦਾ ਕੋਈ ਪਤਾ ਨਹੀਂ। ਤੁਹਾਡਾ ਸਰੀਰ ਬਹੁਤ ਕਮਜ਼ੋਰ ਹੋ ਗਿਆ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹ ਭਾਣਾ ਤੁਹਾਨੂੰ ਮੰਨਣਾ ਹੀ ਪੈਣਾ ਹੈ। ਕਾਕਾ ਵੱਡਾ (ਸਤਿਗੁਰੂ ਜਗਜੀਤ ਸਿੰਘ) ਤੁਹਾਡੇ ਕੋਲ ਹੈ। ਉਹ ਮੇਰੇ ਕੋਲ ਬਹੁਤ ਘਟ ਆਉਂਦਾ ਹੈ। ਜਿਹੜੀ ਗਲੋਂ ਉਹ ਡਰਦਾ ਹੈ ਉਹ ਪੰਡ ਉਹਨੂੰ ਚੁਕਣੀ ਹੀ ਪੈਣੀ ਹੈ। ਇਸ ਤੋਂ ਬਾਅਦ ਸਤਿਗੁਰੂ ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ ਚਲੇ ਗਏ ਫਿਰ ਜੀਵਨ ਨਗਰ ਨਹੀਂ ਆਏ।

ਇਹ ਵਾਰਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਣ ਤੋਂ ਕੁਝ ਪਹਿਲਾਂ ਦੀ ਹੈ।

ਇਹ ਵਾਰਤਾ ਉਸਤਾਦ ਨੱਥਾ ਸਿੰਘ ਦੀ ਪੁੱਤਰੀ ਬੀਬੀ ਗੁਰਦੇਵ ਕੌਰ ਦੀ ਦੱਸੀ ਸਾਖੀ ਤੇ ਆਧਾਰਿਤ ਹੈ। –ਘਟ ਘਟ ਵਾਸੀ



Namdhari Elibrary NamdhariElibrary@gmail.com

# ਸਤਿਗੁਰੂ ਜੀ : ਕਲਾਕਾਰ ਦੀ ਨਜ਼ਰ ਵਿਚ

✍ ਉਸਤਾਦ ਅਮਜਦ ਅਲੀ

*ਲੈਅ ਦੇ ਮਾਮਲੇ ਵਿਚ ਸਤਿਗੁਰੂ ਜੀ ਨੇ ਸੰਗੀਤ ਜਗਤ ਨੂੰ ਇਕ ਨਵੀਂ ਸੋਚ ਤੇ ਵਿਚਾਰ ਦਿਤੀ। ਮਿਸਾਲ ਦੇ ਤੌਰ ਤੇ ਸਵਾ ਚੌਦਾਂ ਮਾਤ੍ਰਾ ਦਾ ਤਾਲ। ਪੌਣੇ ਪੰਦਰਾਂ ਮਾਤ੍ਰਾ ਦਾ ਤਾਲ ਅਤੇ ਸਾਢੇ ਸੋਲਾਂ ਮਾਤ੍ਰਾ ਦਾ ਤਾਲ। ਜਦੋਂ ਮੈਂ ਇਹ ਸੁਣੇ, ਅਤੇ ਸਿਰਫ ਤਾਲ ਹੀ ਨਹੀਂ ਸਗੋਂ ਉਹਨਾਂ ਸਭ ਵਿਚ ਇਕ ਇਕ ਧਰੁਪਦ, ਅਤੇ ਸਿਰਫ ਇਹ ਹੀ ਨਹੀਂ ਕਿ ਸਿਰਫ ਧਰੁਪਦ ਬਣਾ ਕੇ ਛੱਡ ਦਿਤਾ ਬਲਕਿ ਬਕਾਇਦਾ ਉਸ ਦੀਆਂ ਚਾਲਾਂ, ਅਤੇ ਚਾਲਾਂ ਨੂੰ ਏਨੀ ਆਸਾਨੀ ਨਾਲ ਵਰਤਿਆ ਜਿਵੇਂ ਕਿ ਤਿੰਨ ਤਾਲ ਵਿਚ ਹੀ ਗਾਇਨ ਵਾਦਨ ਹੋ ਰਿਹਾ ਹੋਵੇ।*

ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ, ਮੇਰੇ ਪਾਸ ਉਹ ਸ਼ਬਦ ਨਹੀਂ, ਜਿਨ੍ਹਾਂ ਨਾਲ ਉਹਨਾਂ ਦਾ ਵਰਨਣ ਕਰਾਂ। ਉਹਨਾਂ ਵਾਸਤੇ ਮੈਂ ਕੁਝ ਵੀ ਕਹਾਂ ਉਹ ਇੰਝ ਹੈ ਜਿਵੇਂ ਸੂਰਜ ਨੂੰ ਦੀਵਾ ਦਿਖਾਣਾ। ਉਹਨਾਂ ਦੀ ਸ਼ਖਸੀਅਤ ਦੀ, ਜੇ ਕਸ਼ਿਸ਼ ਨਾ ਹੁੰਦੀ ਤਾਂ ਹਿੰਦੁਸਤਾਨ ਅਤੇ ਦੁਨੀਆਂ ਦੇ ਲੱਖਾਂ ਲੋਕ ਉਹਨਾਂ ਦੀ ਪੂਜਾ ਜਾਂ ਮਾਨਤਾ ਨਾ ਕਰਦੇ, ਇਸ ਲਈ ਮੈਂ ਸਿਰਫ ਉਹਨਾਂ ਦੀ ਜ਼ਿੰਦਗੀ ਦਾ ਇਕੋ ਪੱਖ ਜਿਸ ਵਿਚ ਸੰਗੀਤ ਹੈ, ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ, ਕਿਉਂਕਿ ਬਹੁਤ ਸਾਰੀਆਂ ਗੱਲਾਂ ਨਾ ਸਾਡੇ ਕੋਲੋਂ ਜਾਣੀਆਂ ਜਾ ਸਕਦੀਆਂ ਹਨ ਤੇ ਨਾ ਅਸੀਂ ਉਹਨਾਂ ਦਾ ਪਿਛਾ ਕਰ ਸਕਦੇ ਹਾਂ, ਇਸ ਲਈ ਮੈਂ ਆਪਣੇ ਖੇਤਰ ਦੀ ਗੱਲ ਹੀ ਕਰਦਾ ਹਾਂ।

ਅੱਜ ਤੋਂ ਕਈ ਸਾਲ ਪਹਿਲਾਂ, ਜਦੋਂ ਸਤਿਗੁਰੂ ਜੀ ਮੇਰੇ ਗਰੀਬ ਖਾਨੇ ਵਿਚ ਤਸ਼ਰੀਫ ਲਿਆਏ, ਉਹ ਮੇਰਾ ਉਹਨਾਂ ਸਾਹਮਣੇ ਹਾਜ਼ਰੀ ਦੇਣ ਦਾ, ਪਹਿਲਾ ਮੌਕਾ ਸੀ। ਉਸੇ ਦਿਨ ਤੋਂ ਮੈਨੂੰ ਅਜਿਹਾ ਮਹਿਸੂਸ ਹੋ ਗਿਆ ਸੀ ਕਿ ਸਤਿਗੁਰੂ ਜੀ ਨੂੰ ਕਲਾਸੀਕਲ ਸੰਗੀਤ ਨਾਲ ਬਹੁਤ ਪਿਆਰ ਅਤੇ ਸਮਝ ਹੈ ਜਿਸ ਦੀ ਵਜ੍ਹਾ ਕਰਕੇ ਸੰਗੀਤਕਾਰਾਂ ਵਾਸਤੇ ਹੀ ਉਹਨਾਂ ਦੇ ਦਿਲ ਵਿਚ ਖਾਸ ਪਿਆਰ ਅਤੇ ਅਸ਼ੀਰਵਾਦ ਹੈ।

ਉਸ ਦਿਨ ਦੇ ਪਿਛੋਂ ਜਦੋਂ ਵੀ ਮੈਨੂੰ ਮਿਲਣ ਦਾ ਮੌਕਾ ਪ੍ਰਾਪਤ ਹੁੰਦਾ ਰਿਹਾ, ਮੈਨੂੰ ਉਹਨਾਂ ਦੇ ਸ਼ੌਂਕ ਅਤੇ ਗਿਆਨ ਦੀ ਗਹਿਰਾਈ ਦਾ ਪਤਾ ਲੱਗਦਾ ਰਿਹਾ।

ਮੈਨੂੰ ਇਸ ਗੱਲ ਦੀ ਹੋਰ ਵੀ ਖੁਸ਼ੀ ਹੋਈ ਹੈ ਕਿ ਮੇਰੇ ਆਗ੍ਰਹਿ ਕਾਰਨ ਸਤਿਗੁਰੂ ਜੀ ਨੇ ਸ਼ਾਸਤਰੀ ਸੰਗੀਤ ਦਾ ਸਮਾਰੋਹ ਹਰ ਸਾਲ ਵਾਸਤੇ ਕਾਇਮ ਕਰ ਦਿਤਾ ਅਤੇ ਮੈਨੂੰ ਹੋਰ ਵੀ ਇਸ ਗੱਲ ਦੀ ਖੁਸ਼ੀ ਹੈ ਕਿ ਆਪਣੇ ਖੇਤਰ ਦੇ ਵਡੇ ਵਡੇ ਸੰਗੀਤਕਾਰ, ਜਿਵੇਂ ਉਸਤਾਦ ਵਲਾਇਤ ਖਾਂ ਸਾਹਿਬ, ਪੰਡਿਤ ਕ੍ਰਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸ਼ਾਦ ਜੀ, ਪੰਡਿਤ ਰਾਮ ਨਰਾਇਣ ਜੀ, ਪੰਡਿਤ ਭੀਮ ਸੈਨ ਜੋਸ਼ੀ, ਪੰਡਿਤ ਕੁਮਾਰ ਗੰਧਰਵ, ਪੰਡਿਤ ਸ਼ਿਵ ਕੁਮਾਰ ਸ਼ਰਮਾ ਆਦਿਕ ਇਹਨਾਂ ਸਭਨਾਂ ਨੂੰ ਮੈਂ ਸਤਿਗੁਰੂ ਜੀ ਦੇ ਨਜਦੀਕ ਲਿਆ ਸਕਿਆ।

ਅਤੇ ਮੈਂ ਆਪਣੇ ਆਪ ਨੂੰ ਖੁਸ਼ ਨਸੀਬ ਸਮਝਦਾ ਹਾਂ ਕਿ ਸਤਿਗੁਰੂ ਜੀ ਸੰਗੀਤ ਦੇ ਖੇਤਰ ਵਿਚ ਕੁਝ ਕਰਨ ਤੋਂ ਪਹਿਲੋਂ ਮੇਰੀ



Namdhari Elibrary NamdhariElibrary@gmail.com

ਨਾਚੀਜ਼ ਦੀ ਵੀ ਨਾਚੀਜ਼ ਰਾਇ ਜਾਣਨਾ ਚਾਹੁੰਦੇ ਸਨ।

ਲੈਅ ਦੇ ਮਾਮਲੇ ਵਿਚ ਸਤਿਗੁਰੂ ਜੀ ਨੇ ਸੰਗੀਤ ਜਗਤ ਨੂੰ ਇਕ ਨਵੀਂ ਸੋਚ ਤੇ ਵਿਚਾਰ ਦਿਤੀ। ਮਿਸਾਲ ਦੇ ਤੌਰ ਤੇ ਸਵਾ ਚੌਦਾਂ ਮਾਤ੍ਰਾ ਦਾ ਤਾਲ। ਪੌਣੇ ਪੰਦਰਾਂ ਮਾਤ੍ਰਾ ਦਾ ਤਾਲ ਅਤੇ ਸਾਢੇ ਸੋਲਾਂ ਮਾਤ੍ਰਾ ਦਾ ਤਾਲ। ਜਦੋਂ ਮੈਂ ਇਹ ਸੁਣੇ, ਅਤੇ ਸਿਰਫ ਤਾਲ ਹੀ ਨਹੀਂ ਸਗੋਂ ਉਹਨਾਂ ਸਭ ਵਿਚ ਇਕ ਇਕ ਧਰੁਪਦ, ਅਤੇ ਸਿਰਫ ਇਹ ਹੀ ਨਹੀਂ ਕਿ ਸਿਰਫ ਧਰੁਪਦ ਬਣਾ ਕੇ ਛੱਡ ਦਿਤਾ ਬਲਕਿ ਬਕਾਇਦਾ ਉਸ ਦੀਆਂ ਚਾਲਾਂ, ਅਤੇ ਚਾਲਾਂ ਨੂੰ ਏਨੀ ਆਸਾਨੀ ਨਾਲ ਵਰਤਿਆ ਜਿਵੇਂ ਕਿ ਤਿੰਨ ਤਾਲ ਵਿਚ ਹੀ ਗਾਇਨ ਵਾਦਨ ਹੋ ਰਿਹਾ ਹੋਵੇ। ਤਿੰਨ ਤਾਲ ਮੈਂ ਇਸ ਲਈ ਕਿਹਾ ਹੈ ਕਿਉਂਕਿ ਉਹ ਬਰਾਬਰ 16 ਮਾਤਰਾ ਦਾ ਤਾਲ ਹੈ। ਜਿਸ ਨੂੰ ਹਿੰਦੁਸਤਾਨ ਦਾ ਹਰ ਆਦਮੀ ਸਮਝਦਾ ਹੈ ਕਿ ਇਹ ਅਸਾਨ ਤਾਲ ਹੈ। ਇਹਨਾ ਸਤਿਗੁਰਾਂ ਜੀ ਦੇ ਬਣਾਏ ਹੋਏ ਤਾਲਾਂ ਤੋਂ ਇੰਨਾਂ ਪ੍ਰਭਾਵਿਤ ਹੋਇਆ ਕਿ ਮੈਂ ਖੁਦ ਵੀ ਰਾਗ ਦੇਸ ਵਿਚ ਇਕ ਸਵਾ ਚੌਦਾਂ ਮਾਤ੍ਰਾ ਵਿਚ ਬੰਦਿਸ਼ ਬਣਾਨ ਦੀ ਕੋਸ਼ਿਸ਼ ਕੀਤੀ ਅਤੇ ਉਸਨੂੰ ਸਤੰਬਰ 1977 ਵਿਚ ਕਲਕੱਤੇ ਦੀ ਇਕ ਬਹੁਤ ਵਡੀ ਕਾਨਫਰੰਸ "ਸੁਰੇਸ਼ ਸੰਗੀਤ ਸੰਸਦ" ਵਿਚ ਵਜਾਇਆ ਅਤੇ ਸੁਣਨ ਵਾਲਿਆਂ ਨੇ ਉਸਦੀ ਖ਼ੂਬ ਦਾਦ ਦਿਤੀ।

ਇਸ ਤੋਂ ਬਿਨਾ ਇਕ ਹੋਰ ਵਡਾ ਕੰਮ ਸਤਿਗੁਰੂ ਜੀ ਦੁਆਰਾ, ਮੇਰੀ ਨਜ਼ਰ ਵਿਚ, ਉਹ ਹੈ ਇਸ ਪ੍ਰਾਚੀਨ ਸੰਗੀਤ ਨੂੰ ਕਾਇਮ ਰੱਖਣ ਦੀ ਕੋਸ਼ਿਸ਼। ਜਿਸ ਵਾਸਤੇ ਕਈ ਨਾਮਧਾਰੀ ਬੱਚਿਆਂ ਨੂੰ ਹਿੰਦੁਸਤਾਨ ਦੇ ਵਡੇ ਵਡੇ ਸੰਗੀਤਕਾਰਾਂ ਪਾਸ ਭੇਜਿਆ ਹੈ ਅਤੇ ਉਹਨਾਂ ਬੱਚਿਆਂ ਦੀ ਹਰ ਤਰ੍ਹਾਂ ਦੀ ਜਿੰਮੇਵਾਰੀ ਆਪਣੇ ਸਿਰ ਲਈ ਹੈ। ਇਹੋ ਹੀ ਨਹੀਂ ਸਗੋਂ ਜੋ ਨਾਮਧਾਰੀ ਨਹੀਂ ਵੀ ਉਹਨਾਂ ਨੂੰ ਵੀ ਉਸੇ ਪਿਆਰ ਦੀ ਨਜ਼ਰ ਨਾਲ ਵੇਖਿਆ। ਉਹਨਾਂ ਨੂੰ ਕਾਫੀ ਮਾਲੀ ਮਦਦ ਦਿਤੀ ਜਾ ਰਹੀ ਹੈ ਤਾਂਕਿ ਉਹ ਆਪ ਆਪਣੇ ਫਨ ਵਿਚ ਉਨਤੀ ਕਰਨ ਅਤੇ ਹਿੰਦੁਸਤਾਨੀ ਸੰਗੀਤ ਦਾ ਨਾਮ ਤਾ-ਉਮਰ ਰੌਸ਼ਨ ਰੱਖਣ।

ਮੇਰੇ ਪਾਸ ਵੀ ਦੋ ਨਾਮਧਾਰੀ ਸ਼ਗਿਰਦ ਹਨ। ਇਕ ਸਰੋਦ ਸਿਖਦਾ ਹੈ ਜਿਸਦਾ ਨਾਮ ਗੁਰਦੇਵ ਸਿੰਘ ਹੈ ਅਤੇ ਦੂਸਰਾ ਸਿਤਾਰ ਸਿਖਦਾ ਹੈ ਉਸ ਦਾ ਨਾਮ ਹਰਭਜਨ ਸਿੰਘ ਹੈ। ਇਹ ਕਾਫੀ ਮਿਹਨਤੀ ਹਨ ਅਤੇ ਮੈਨੂੰ ਉਮੀਦ ਹੈ ਕਿ ਇਹ ਆਪਣੇ ਸੰਗੀਤ ਦਾ ਨਾਮ ਉਚਾ ਕਰਨਗੇ।

ਇਕ ਹੋਰ ਨਵੀਂ ਗੱਲ ਪੈਦਾ ਹੋ ਗਈ ਹੈ ਹਿੰਦੁਸਤਾਨ ਦੀ ਤਾਰੀਖ ਵਿਚ, ਜਦੋਂ ਤੋਂ ਨਾਮਧਾਰੀ ਸੰਗੀਤ ਸਮਾਰੋਹ ਹੋਣੇ ਸ਼ੁਰੂ ਹੋਏ ਕਿ ਜਨਤਾ ਲਈ ਫ੍ਰੀ ਐਂਟਰੀ ਅਰਥਾਤ ਕੋਈ ਪੈਸਾ ਨਹੀਂ ਲਿਆ ਜਾਂਦਾ। ਵਡੇ ਵਡੇ ਸੰਗੀਤਕਾਰਾਂ ਨੂੰ ਸੁਣਨ ਦਾ ਅਤੇ ਜੋ ਵੀ ਸੰਗੀਤਕਾਰ ਇਸ ਵਿਚ ਭਾਗ ਲੈਂਦੇ ਹਨ ਉਹਨਾਂ ਦਾ ਇਹ ਪੂਰਾ ਖਿਆਲ ਰਖਿਆ ਜਾਂਦਾ ਹੈ ਕਿ ਉਹਨਾਂ ਨੂੰ ਕਿਸੇ ਕਿਸਮ ਦੀ ਕੁਰਬਾਨੀ ਨਾ ਕਰਨੀ ਪਵੇ ਕਿਉਂਕਿ ਸ਼ਾਇਦ ਸਤਿਗੁਰੂ ਜੀ ਨੂੰ ਕਲਾਕਾਰਾਂ ਦੇ ਏਨੇ ਨਜਦੀਕ ਆ ਕੇ, ਇਹ ਪਤਾ ਲਗਾ ਕਿ ਸਾਡੀ ਕੋਈ ਜ਼ਿੰਮੇਦਾਰੀ ਜਾਂ ਬਿਜ਼ਨਸ ਨਹੀਂ ਹੁੰਦਾ। ਜਿਸ ਦੀ ਵਜ੍ਹਾ ਹੈ ਕਿ ਕਿਸੇ ਵੀ ਵਡੇ ਤੋਂ ਵਡੇ ਸੰਗੀਤ ਸੰਮੇਲਨ ਤੋਂ ਘੱਟ ਇਥੇ ਕਿਸੇ ਸੰਗੀਤਕਾਰ ਦੀ ਖਾਤਰ ਨਹੀਂ ਹੁੰਦੀ।

ਇਹ ਇਕ ਬਹੁਤ ਵੱਡਾ ਉਦਾਹਰਣ ਹੈ ਅਜਿਹੇ ਸੰਗੀਤ ਸੰਮੇਲਨਾਂ ਵਾਸਤੇ ਜੋ ਜਨਤਾ ਤੋਂ ਪੈਸਾ ਇਕੱਠਾ ਕਰਦੇ ਹਨ ਕਿਸੇ ਮਹਾਂਪੁਰਸ਼ ਦੇ ਨਾਮ ਤੇ, ਜਿਸ ਦੀ ਬਰਸੀ ਮਨਾਈ ਜਾ ਰਹੀ ਹੁੰਦੀ ਹੈ ਅਤੇ ਕਲਾਕਾਰਾਂ ਨੂੰ ਇਹ ਪ੍ਰਾਰਥਨਾ ਹੁੰਦੀ ਹੈ ਕਿ ਉਹ ਆਪਣੀ ਹੀ ਜੇਬ ਚੋਂ ਟਿਕਟ ਖਰੀਦ ਕੇ ਭਾਗ ਲੈਣ ਆਉਣ ਤਾਂ ਮੇਹਰਬਾਨੀ ਹੋਵੇਗੀ। ਅਜਿਹੇ ਬਹੁਤ ਸਾਰੇ ਕੰਮ, ਜਿਨ੍ਹਾਂ ਦੀ ਜਿੰਮੇਵਾਰੀ ਸਾਡੀ ਗਵਰਨਮਿੰਟ ਨੂੰ ਲੈਣੀ ਚਾਹੀਦੀ ਸੀ।

■



Namdhari Elibrary NamdhariElibrary@gmail.com

# ਬਾਰ ਬਾਰ ਯਾਦ ਆਉਂਦਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਿੱਤਾ ਪਿਆਰ

ਹਰਭਜਨ ਸਿੰਘ ਬਾਜਵਾ

ਅਧਿਆਤਮਿਕ ਸੋਚ ਤੇ ਬਿਰਤੀ ਵਾਲੇ ਬਹੁਤ ਸਾਰੇ ਮਹਾਂਪੁਰਖਾਂ ਦੇ ਦਰਸ਼ਨ ਕੀਤੇ ਹਨ ਤੇ ਉਹਨਾਂ ਦੀ ਸੰਗਤ ਵੀ ਕੀਤੀ ਏ। ਜੋ ਪਿਆਰ ਤੇ ਮਿਠਾਸ ਵਾਲਾ ਅਨੰਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗਤ ਵਿਚੋਂ ਮਿਲਿਆ ਏ, ਉਹ ਅਨੰਦ ਹੋਰ ਕਿਸੇ ਥਾਂ ਤੋਂ ਨਹੀਂ ਮਿਲਿਆ।

ਸੰਨ ਤੇ ਤਾਰੀਖ ਮੈਨੂੰ ਯਾਦ ਨਹੀਂ। ਸਤਿਗੁਰੂ ਜਗਜੀਤ ਸਿੰਘ ਜੀ ਬਟਾਲੇ ਸੰਗਤ ਨੂੰ ਦਰਸ਼ਨ ਦੇਣ ਲਈ ਆਏ ਤਾਂ ਮੈਨੂੰ ਪਤਾ ਲਗਿਆ ਕਿ ਮਹਾਰਾਜ ਬਟਾਲੇ ਆਏ ਹਨ ਤੇ ਫਲਾਣੇ ਸੂਬੇ ਦੇ ਘਰ ਹਨ। ਮੈਂ ਉਥੇ ਮਹਾਰਾਜ ਜੀ ਦੇ ਦਰਸ਼ਨ ਕਰਨ ਗਿਆ ਤਾਂ ਮੈਨੂੰ ਵੇਖਦੇ ਸਾਰ ਹੀ ਸਤਿਗੁਰੂ ਜੀ ਮੁਸਕਰਾ ਪਏ "ਆ ਭਾਈ, ਕੀ ਹਾਲ ਏ ਤੇਰਾ?" ਮੈਂ ਆਖਿਆ ਮਹਾਰਾਜ ਜੀ ਠੀਕ ਏ। ਪਰ ਮੇਰੀ ਇਕ ਬੇਨਤੀ ਹੈ। ਮਹਾਰਾਜ ਜੀ ਬੋਲੇ ਦਸੋ। ਮੈਂ ਆਖਿਆ, "ਮੈਂ ਆਪ ਜੀ ਦੀਆਂ ਤਸਵੀਰਾਂ ਇਕਲਿਆਂ ਦੀਆਂ ਕਿਸੇ ਖੁਲ੍ਹੇ ਥਾਂ ਤੇ ਖਿਚਣੀਆਂ ਚਾਹੁੰਦਾ ਹਾਂ।" ਉਹਨਾਂ ਆਖਿਆ, "ਇਸ ਵੇਲੇ ਸਮਾਂ ਨਹੀਂ ਮਿਲਣਾ ਸ਼ਾਮ ਨੂੰ ਪੰਜ ਵਜੇ ਆ ਜਾਵੀਂ। ਜਿਥੇ ਆਖੋਗੇ ਉਥੇ ਚਲੇ ਜਾਵਾਂਗੇ। ਆਪ ਤਸਵੀਰਾਂ ਖਿਚ ਲੈਣੀਆਂ।" ਮੈਂ ਉਹਨਾਂ ਕੋਲੋਂ ਸਵੇਰ ਵੇਲੇ ਦੀ ਛੁਟੀ ਲੈ ਕੇ ਵਾਪਸ ਆ ਗਿਆ। ਫਿਰ ਮੈਂ ਸ਼ਾਮ ਨੂੰ ਗਿਆ। ਸੂਬਾ ਤੇ ਹੋਰ ਬੜੇ ਔਖੇ ਸਨ ਕਿ ਇਹ ਸਿਰ ਖਿਲਰਿਆ ਸ਼ਾਮ ਵੇਲੇ ਸਤਿਗੁਰੂ ਜੀ ਨੂੰ ਕਿਥੇ ਲੈ ਚਲਿਆ ਏ। ਉਸ ਵਕਤ ਸ. ਜਗਦੀਸ਼ ਸਿੰਘ ਵਰਿਆਮ ਵੀ ਉਥੇ ਹੀ ਖੜ੍ਹਾ ਸੀ। ਉਸਨੂੰ ਪਤਾ ਲੱਗ ਗਿਆ ਬਾਜਵਾ ਸਤਿਗੁਰਾਂ ਦੀਆਂ ਤਸਵੀਰਾਂ ਖਿੱਚਣ ਲਈ ਉਹਨਾਂ ਨੂੰ ਸ਼ਹਿਰੋਂ ਬਾਹਰ ਲੈ ਕੇ ਜਾ ਰਿਹਾ ਏ। ਸਤਿਗੁਰੂ ਜੀ ਤੇ ਡਰਾਈਵਰ ਹੀ ਜਾ ਰਹੇ ਨੇ। ਫੇਰ ਵਰਿਆਮ ਜੀ ਵੀ ਸਾਡੇ ਨਾਲ ਆ ਗਏ। ਅਸੀਂ ਸ਼ਹਿਰੋਂ ਬਾਹਰ ਖੁਲ੍ਹੇ ਥਾਂ ਆ ਗਏ। ਸੂਰਜ ਦੇਵਤਾ ਵੀ ਆਪਣਾ ਸਾਰੇ ਦਿਨ ਦਾ ਕੰਮ ਕਰਕੇ ਆਪਣੇ ਘਰ ਜਾ ਰਿਹਾ ਸੀ। ਪੱਛੋਂ ਦੀ ਠੰਡੀ ਹਵਾ ਵਗਦੀ ਸੀ। ਸੂਰਜ ਦੀ ਲਾਲੀ ਪੀਲੇਪਨ ਵੱਲ ਨੂੰ ਜਾ ਰਹੀ ਸੀ। ਵਰਿਆਮ ਜੀ ਤੇ ਡਰਾਈਵਰ ਤੋਂ ਦੋ ਹਜ਼ਾਰ ਗਜ਼ ਦੀ ਦੂਰੀ ਤੇ ਜਾ ਕੇ ਮੈਂ ਤਸਵੀਰਾਂ ਖਿੱਚਣ ਲੱਗ ਪਿਆ। ਸਤਿਗੁਰੂ ਜੀ ਪਿਆਰ ਭਰੇ ਬੋਲ ਮੈਨੂੰ ਸੁਣਾਉਂਦੇ ਰਹੇ ਤੇ ਮੈਂ ਉਹਨਾਂ ਦੇ ਪੋਰਟਰੇਟ ਬਣਾਉਂਦਾ ਰਿਹਾ। ਇਕ ਥਾਂ ਹੀ ਸਤਿਗੁਰੂ ਜੀ ਖੜੇ ਰਹੇ। ਮੈਂ ਹੀ ਅੱਗੇ ਪਿਛੇ ਹੁੰਦਾ ਰਿਹਾ। ਵੀਹ ਮਿੰਟਾਂ ਵਿਚ ਸਤਿਗੁਰੂ ਜੀ ਮੁਸਕਰਾਉਂਦਿਆਂ ਤੇ ਨਿੰਮਾ ਨਿੰਮਾ ਹੱਸਦਿਆਂ ਦੇ ਖੂਬ ਪੋਰਟਰੇਟ ਦੂਰੋਂ ਨੇੜਿਓਂ ਬਣਾਏ। ਉਸ ਵਕਤ ਸਤਿਗੁਰੂ ਜੀ ਦੇ ਪਿਆਰ ਤੇ ਮਿਠਾਸ ਭਰੇ ਬਚਨਾਂ ਨੂੰ ਸੁਣ ਕੇ ਮੇਰੇ ਅੰਦਰ ਖੁਸ਼ੀਆਂ ਤੇ ਆਨੰਦ ਦਾ ਦਰਿਆ ਵਗ ਰਿਹਾ ਸੀ, ਕਿਉਂਕਿ ਮੈਂ ਸਤਿਗੁਰੂ ਜੀ ਦੀਆਂ ਇੰਨੇ ਨੇੜਿਓਂ ਤਸਵੀਰਾਂ ਖਿੱਚੀਆਂ ਸਨ ਕਿ ਇਸ ਤੋਂ ਪਹਿਲਾਂ ਕਿਸੇ ਵੀ ਫੋਟੋਗ੍ਰਾਫਰ ਨੇ ਸਤਿਗੁਰੂ ਜੀ ਦੀਆਂ ਨੇੜਿਓਂ ਤਸਵੀਰਾਂ ਨਹੀਂ ਖਿੱਚੀਆਂ ਹੋਣਗੀਆਂ। ਉਹ ਤਸਵੀਰਾਂ ਜਾਂ ਪੋਰਟਰੇਟ ਅਜੇ ਵੀ ਸਤਿਜੁਗ ਵਿਚ ਛਪਦੇ ਹਨ।

ਜਦੋਂ ਮੈਂ ਸਤਿਗੁਰੂ ਜੀ ਦੀ ਤਸਵੀਰ ਖਿੱਚ ਰਿਹਾ ਸੀ ਤਾਂ ਵਰਿਆਮ ਜੀ ਦਾ ਵੀ ਦਿਲ



Namdhari Elibrary NamdhariElibrary@gmail.com

ਕਰਦਾ ਸੀ ਕਿ ਮੈਂ ਵੀ ਖੁਲ੍ਹੇ ਥਾਂ ਤੇ ਸਤਿਗੁਰੂ ਜੀ ਨਾਲ ਤਸਵੀਰ ਖਿਚਵਾ ਲਵਾਂ। ਜਦੋਂ ਵਰਿਆਮ ਜੀ ਦੀ ਤਸਵੀਰ ਮੈਂ ਸਤਿਗੁਰੂ ਜੀ ਨਾਲ ਖਿੱਚ ਦਿੱਤੀ ਤਾਂ ਵਰਿਆਮ ਵੀ ਬਹੁਤ ਖੁਸ਼ ਹੋਇਆ। ਇਹ ਤਸਵੀਰ ਖਿਚਿਆਂ ਨੂੰ 40 ਸਾਲ ਹੋ ਗਏ ਨੇ। ਸਤਿਗੁਰੂ ਜੀ ਦੇ ਦਿਤੇ ਪਿਆਰ ਦੀ ਸ਼ਕਲ ਵਿਚ ਅਜੇ ਵੀ ਮੈਂ ਉਹ ਸਾਰੇ ਨੈਗੇਟਿਵ ਸੰਭਾਲ ਕੇ ਰੱਖੇ ਹੋਏ ਹਨ। ਇਸ ਪਹਿਲੇ ਪਿਆਰ ਨੇ ਮੇਰੇ ਅੰਦਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਤਿਕਾਰ ਮਾਣ ਏਨਾ ਵਧਾ ਦਿੱਤਾ ਏ ਕਿ ਮੈਂ ਉਹ ਪਿਆਰ ਭੁੱਲ ਨਹੀਂ ਸਕਦਾ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦੋ-ਤਿੰਨ ਵਿਦਿਅਕ ਸੰਮੇਲਨ ਦੀ ਵੀ ਫੋਟੋਗ੍ਰਾਫੀ ਕੀਤੀ ਤੇ ਉਹਨਾਂ ਪ੍ਰੋਗਰਾਮਾਂ ਦੀਆਂ ਐਲਬਮ ਵੀ ਬਣਾ ਕੇ ਦਿੱਤੀਆਂ ਸਨ। ਸਤਿਗੁਰੂ ਜੀ ਨੂੰ ਗੁਰਬਾਣੀ ਕੀਰਤਨ ਬਾਰੇ ਏਨਾ ਗਿਆਨ ਸੀ, ਕੋਈ ਕੀਰਤਨੀਆ ਗੁਰਬਾਣੀ ਦਾ ਕੀਰਤਨ ਕਰਦਾ ਹੋਵੇ ਤਾਂ ਜਿੱਥੇ ਘਟ ਮਾਤਰਾ ਵਰਤ ਜਾਵੇ ਤਾਂ ਸਤਿਗੁਰੂ ਜੀ ਦੱਸ ਦਿੰਦੇ ਸਨ।

ਸਤਿਗੁਰੂ ਜੀ ਸਾਹਿਤਕਾਰਾਂ, ਕਲਾਕਾਰਾਂ ਤੇ ਹੋਰ ਹੁਨਰ ਵਾਲਿਆਂ ਦਾ ਬਹੁਤ ਧਿਆਨ ਰੱਖਦੇ ਸਨ। ਕਿਉਂਕਿ ਮੈਨੂੰ ਇਹ ਗੱਲ ਇਸ ਕਰਕੇ ਯਾਦ ਆਈ ਹੈ ਜਦੋਂ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਸਵਰਗਵਾਸ ਹੋਇਆ ਸੀ। ਉਸ ਦੇ ਭੋਗ ਤੇ ਸਤਿਗੁਰੂ ਜੀ ਤੋਂ ਸਵਾਏ ਹੋਰ ਕਿਸੇ ਸੰਸਥਾ ਦਾ ਆਗੂ ਨਹੀਂ ਸੀ ਆਇਆ। ਬਾਕੀ ਦੀਆਂ ਸਾਰੀਆਂ ਸੰਸਥਾਵਾਂ ਸਮਝਦੀਆਂ ਸਨ ਕਿ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਕਾਮਰੇਡ ਸੋਚ ਦਾ ਮਾਲਕ ਏ। ਉਹ ਧਾਰਮਿਕ ਖਿਆਲਾਂ ਦਾ ਨਹੀਂ। ਪ੍ਰੀਤ ਨਗਰ ਗਏ ਤੇ ਸ. ਗੁਰਬਖਸ਼ ਸਿੰਘ ਨੂੰ ਸ਼ਰਧਾਂਜਲੀ ਵੀ ਦਿੱਤੀ ਸੀ। ਸਤਿਗੁਰੂ ਜੀ ਅਧਿਆਤਮਿਕ ਪੱਖੋਂ ਬੋਲੇ ਸਨ।

ਜਦੋਂ ਮੈਂ ਜੇਲ੍ਹ ਵਿਚ ਸਾਂ ਉਸ ਵਕਤ ਮੇਰੀ ਰਿਹਾਈ ਵਾਸਤੇ ਮੁੱਖ ਮੰਤਰੀ ਸ. ਦਰਬਾਰਾ ਸਿੰਘ ਨੂੰ ਵੀ ਆਖਿਆ ਸੀ। ਇਸ ਕਰਕੇ ਸਤਿਗੁਰੂ ਜੀ ਆਪਣੇ ਸਨੇਹੀਆਂ ਦਾ ਖਾਸ ਧਿਆਨ ਰੱਖਦੇ ਸਨ।

ਇਕ ਵਾਰੀ ਸਤਿਗੁਰੂ ਜੀ ਨਾਲ ਹੋਲਾ ਮਹੱਲਾ ਦਾ ਪ੍ਰੋਗਰਾਮ ਯੂ. ਪੀ. ਗੋਕਰਨ ਨਾਥ ਵਿਚ ਹੋਇਆ ਸੀ। ਉਹ ਵੀ ਵੇਖਣ ਗਏ ਸਾਂ। ਉਸ ਪ੍ਰੋਗਰਾਮ ਵਿਚ ਸਵ: ਗਿਆਨੀ ਜੈਲ ਸਿੰਘ ਤੇ ਸਵ: ਪ੍ਰਧਾਨ ਮੰਤਰੀ ਰਾਜੀਵ ਗਾਂਧੀ ਵੀ ਆਇਆ ਸੀ। ਗਿਆਨੀ ਜੈਲ ਸਿੰਘ ਉਸ ਵਕਤ ਗ੍ਰਹਿ ਮੰਤਰੀ ਭਾਰਤ ਦਾ ਸੀ। ਉਸ ਸਾਰੇ ਪ੍ਰੋਗਰਾਮ ਦੀ ਵੀ ਐਲਬਮ ਬਣਾ ਕੇ ਦਿੱਤੀ ਸੀ। ਮੈਂ ਜਦੋਂ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਆਉਣਾ ਤਾਂ ਉਹਨਾਂ ਦਾ ਹੁਕਮ ਹੁੰਦਾ ਸੀ, "ਆ ਭਾਈ ਬਾਜਵਾ ਤੇਰਾ ਕੀ ਹੁਕਮ ਏ?" ਮੈਂ ਕਹਿਣਾ, "ਮਹਾਰਾਜ ਜੀ ਮੈਂ ਦਰਸ਼ਨ ਕਰਨ ਆਇਆ ਹਾਂ।"

ਸਤਿਗੁਰੂ ਜੀ ਦਾ ਪਿਆਰ ਬਹੁਤ ਘੱਟ ਲੋਕਾਂ ਨੂੰ ਨਸੀਬ ਹੋਇਆ ਏ। ਸਤਿਗੁਰੂ ਜੀ ਦੀ ਇਹਨੀ ਮਿਹਰਬਾਨੀ ਏ। ਹਰ ਵਕਤ ਮੈਂ ਤਾਂ ਖੁਸ਼ੀਆਂ ਤੇ ਅਨੰਦ ਦੇ ਘੋੜੇ ਚੜ੍ਹਿਆ ਰਹਿੰਦਾ ਹਾਂ। ਖੁਸ਼ੀਆਂ ਤੇ ਆਨੰਦ ਦੇ ਵਗਦੇ ਦਰਿਆ ਵਿਚ ਡੁਬਕੀਆਂ ਲਾਉਂਦਾ ਰਹਿੰਦਾ ਹਾਂ। ਹੋਰ ਮੈਂ ਕੀ ਲੈਣਾ ਏ।

ਇਕ ਵਾਰੀ ਹੋਰ ਮੈਂ ਸਪੈਸ਼ਲ ਭੈਣੀ ਸਾਹਿਬ ਸਤਿਗੁਰੂ ਜੀ ਦੀਆਂ ਰੰਗਦਾਰ ਤਸਵੀਰਾਂ ਖਿੱਚਣ ਲਈ ਸਵੇਰ ਦੇ ਸਮੇਂ ਗਿਆ। ਸਤਿਗੁਰੂ ਜੀ ਨੂੰ ਮਿਲਿਆ ਤੇ ਆਪਣੀ ਇਛਾ ਦੱਸੀ। ਉਹ ਤਿਆਰ ਹੋ ਕੇ ਵਿਹੜੇ ਵਿਚ ਆ ਗਏ। ਮੈਂ ਉਹਨਾਂ ਦੀ ਚਾਦਰ ਨੂੰ ਠੀਕ ਕਰਨ ਲਈ ਹੱਥ ਲਾਇਆ ਤਾਂ ਉਹਨਾਂ ਦਾ ਗੜਵਈ ਮੈਨੂੰ ਟੁੱਟ ਕੇ ਪੈ ਗਿਆ। ਇਹ ਕੀ ਕੀਤਾ ਈ। ਸਤਿਗੁਰੂ ਜੀ ਨੇ ਉਸ ਨੂੰ ਆਖਿਆ, "ਤੂੰ ਚਲਾ ਜਾ ਇਹ ਮੈਨੂੰ ਗੋਲੀ ਨਹੀਂ ਮਾਰ ਦੇਣ ਲੱਗਾ।" ਉਹ ਚਲਾ ਗਿਆ ਅਸੀਂ ਗੱਲਾਂ ਕਰਦੇ ਰਹੇ ਤੇ ਬਾਗ ਵਿਚ ਰੰਗਦਾਰ ਉਹ ਪੋਰਟਰੇਟ ਖਿੱਚੇ ਜਿਨ੍ਹਾਂ ਨੂੰ ਵੇਖ ਕੇ ਸਤਿਗੁਰੂ ਜੀ ਬਹੁਤ ਖੁਸ਼ ਹੋਏ। ਇਸ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਿੱਤਾ ਪਿਆਰ ਮੈਨੂੰ ਬਾਰ ਬਾਰ ਯਾਦ ਆਉਂਦਾ ਏ। ■



Namdhari Elibrary NamdhariElibrary@gmail.com

# ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਨਵਾਂ ਸਫ਼ਰ

✍ ਡਾ. ਜਸਪਾਲ ਸਿੰਘ ਰੰਧਾਵਾ

*ਨਾਮਧਾਰੀ ਪਰਿਵਾਰਾਂ ਦੇ ਬੱਚਿਆਂ ਅੰਦਰ ਵਿਦਿਆ ਹਾਸਿਲ ਕਰਨ ਦੇ ਆਸ਼ੇ ਨਾਲ ਨਾਮਧਾਰੀ ਵਿਦਿਆਲੇ ਦੀ ਸਥਾਪਨਾ ਕੀਤੀ। ਜਿਨ੍ਹਾਂ ਵਿਚ ਵਿਦਿਆ ਦੇ ਨਾਲ ਨਾਲ ਨੇਮ ਬੱਧ ਰਹਿਣੀ ਬਹਿਣੀ ਦੀ ਜਾਚ ਸਿਖਾਈ ਜਾਂਦੀ ਹੈ। ਇਸ ਤੋਂ ਇਲਾਵਾ ਨਾਮਧਾਰੀ ਬੱਚਿਆਂ ਅੰਦਰ ਖੇਡਾਂ ਦੇ ਸ਼ੌਕ ਨੂੰ ਪ੍ਰਫੁਲਤ ਕੀਤਾ ਗਿਆ। ਅੱਜ ਨਾਮਧਾਰੀ ਇਲੈਵਨ ਹਾਕੀ ਟੀਮ ਦੁਨੀਆਂ ਭਰ ਵਿਚ ਪ੍ਰਸਿੱਧ ਹੈ।*

ਕੂਕਾ ਅਰਥਾਤ ਨਾਮਧਾਰੀ ਲਹਿਰ ਸਿਰਫ ਇਕ ਸੁਧਾਰਕ ਲਹਿਰ ਨਹੀਂ ਸੀ। ਇਸ ਲਹਿਰ ਨੇ ਸਮਾਜ ਵਿਚ ਫੈਲੇ ਹੋਏ ਵਹਿਮਾਂ-ਭਰਮਾਂ ਅਤੇ ਸਭਿਆਚਾਰ ਤੋਂ ਬੇਮੁਖਤਾ ਨੂੰ ਵਿਸ਼ਾ ਬਣਾਉਂਦੇ ਹੋਏ ਆਪਣੇ ਧਰਮ ਅਤੇ ਸਭਿਆਚਾਰ ਵੱਲ ਮੂੰਹ ਮੋੜਨ ਲਈ ਜਿਥੇ ਲੋਕਾਂ ਨੂੰ ਪ੍ਰੇਰਿਆ ਉਥੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ੀਲ ਹੋਈ। ਇਸ ਦੇ ਪੈਰੋਕਾਰਾਂ ਵਲੋਂ ਅੰਗਰਜ਼ੀ ਹਕੂਮਤ ਨਾਲ ਪੂਰਨ ਨਾ ਮਿਲਵਰਤਨ ਦੀ ਨੀਤੀ ਧਾਰਨ ਕੀਤੀ ਗਈ। ਵਿਦੇਸ਼ਾਂ ਵਿਚ ਬਣੀਆਂ ਵਸਤਾਂ ਦੀ ਥਾਂ ਆਪਣੇ ਦੇਸ਼ ਵਿਚ ਬਣੀਆਂ ਵਸਤਾਂ ਦੀ ਵਰਤੋਂ ਲਈ ਲੋਕਾਂ ਨੂੰ ਪ੍ਰੇਰਿਆ ਗਿਆ। ਬਰਤਾਨਵੀ ਸਰਕਾਰ ਵਲੋਂ ਪ੍ਰਦਾਨ ਸਹੂਲਤਾਂ ਦਾ ਸੰਪੂਰਨ ਤੌਰ ਤੇ ਬਾਈਕਾਟ ਕਰਨ ਦਾ ਸੱਦਾ ਦਿੱਤਾ। ਬਿਦੇਸ਼ੀ ਵਸਤਰਾਂ ਦੀ ਥਾਂ ਦੇਸ਼ ਵਿਚ ਬਣੇ ਖੱਦਰ ਦੀ ਵਰਤੋਂ, ਸਰਕਾਰ ਵਲੋਂ ਨਵੇਂ ਆਵਾਜਾਈ ਦੇ ਸਾਧਨਾਂ ਦੀ ਥਾਂ ਘੋੜਿਆਂ ਅਤੇ ਗੱਡਿਆਂ ਨੂੰ ਆਉਣ ਜਾਣ ਲਈ ਵਰਤੋਂ ਵਿਚ ਲਿਆਉਣ, ਅੰਗਰੇਜ਼ਾਂ ਵਲੋਂ ਚਲਾਏ ਜਾ ਰਹੇ ਵਿਦਿਅਕ ਪ੍ਰਬੰਧ ਦਾ ਬਾਈਕਾਟ ਕਰਦੇ ਹੋਏ ਆਪਣੀ ਵੱਖਰੀ ਵਿਦਿਅਕ ਪ੍ਰਣਾਲੀ ਦੀ ਸਥਾਪਨਾ ਅਤੇ ਅੰਗਰੇਜ਼ੀ ਡਾਕ ਮਹਿਕਮੇ ਨੂੰ ਵਰਤੋਂ ਵਿਚ ਲਿਆਉਣ ਦੀ ਥਾਂ ਸਮਾਂਨਤਰ ਵਿਵਸਥਾ ਸਥਾਪਤ ਕੀਤੀ। ਇਸ ਦੇ ਨਾਲ ਨਾਲ ਨਾਮ ਜਪਣਾ ਅਤੇ ਹਰ ਸਮੇਂ ਉਸ ਈਸ਼ਵਰ ਦੀ ਯਾਦ ਵਿਚ ਲੀਨ ਰਹਿਣਾ ਇਨ੍ਹਾਂ ਦੀ ਜਿਉਣ ਵਿਧੀ ਦਾ ਮੁੱਖ ਅੰਗ ਸੀ। ਸਾਦਾ ਜੀਵਨ, ਗੁਰੂ ਪ੍ਰਤੀ ਪੂਰਨ ਨਿਸ਼ਠਾ ਅਤੇ ਦੇਸ਼ ਪਿਆਰ ਇਸ ਲਹਿਰ ਦੇ ਪ੍ਰਮੁੱਖ ਉਦੇਸ਼ ਸਨ।

ਸਫੈਦ ਵਸਤ੍ਰ ਧਾਰਨ ਕਰਨੇ ਨਾਮਧਾਰੀਆਂ ਦੀ ਇਕ ਵਿਲਖਣ ਪ੍ਰੰਪਰਾ ਹੈ ਕਿਉਂਕਿ ਸਫੈਦ ਵਸਤਰ ਅਮਨ, ਸਵੱਛਤਾ, ਪਿਆਰ ਤੇ ਪਵਿੱਤਰਤਾ ਦੇ ਚਿੰਨ੍ਹ ਹਨ। ਜੀਵਨ ਦੀ ਜਿਊਣ ਵਿਧੀ ਲਈ ਪੱਕੇ ਅਸੂਲ ਬਣਾਏ ਗਏ ਜਿਨ੍ਹਾਂ ਵਿਚ ਅੰਮ੍ਰਿਤ ਵੇਲੇ ਉਠਣਾ, ਸਣੇ ਕੇਸੀਂ ਇਸ਼ਨਾਨ ਕਰਨਾ, ਨਾਮ ਸਿਮਰਨ ਕਰਨ ਉਪਰੰਤ ਦੁਨਿਆਵੀ ਕੰਮਾਂ ਕਾਰਜਾਂ ਵਿਚ ਲਗਣਾ ਇਨ੍ਹਾਂ ਦੇ ਜੀਵਨ ਦੇ ਅੰਗ ਹਨ। ਸੋ ਇਸ ਲਹਿਰ ਨਾਲ ਜੁੜੇ ਲੋਕ ਸਵੱਛ ਰਹਿਣੀ



Namdhari Elibrary NamdhariElibrary@gmail.com

ਅਤੇ ਆਪਣੇ ਜੀਵਨ ਵਿਚ ਕਿਰਤ ਕਰਕੇ ਖਾਣ ਨੂੰ ਪਹਿਲ ਦਿੰਦੇ ਹਨ। ਇਸ ਸਮਾਜ ਸੁਧਾਰਕ, ਧਾਰਮਿਕ ਅਤੇ ਰਾਜਨੀਤਕ ਲਹਿਰ ਦੇ ਆਗਮਨ ਨਾਲ ਪੁਰਾਤਨ ਸਨਾਤਨੀ ਹਿੰਦੂ ਪ੍ਰੰਪਰਾ ਵੀ ਆਪਣੀ ਨਵੀਂ ਨੁਹਾਰ ਸਥਾਪਿਤ ਕਰਦੀ ਹੈ। ਸਮਕਾਲੀ ਸਿੱਖ ਲਹਿਰਾਂ ਨਾਲੋਂ ਇਸ ਦੀ ਵੱਖਰਤਾ, ਦੇਹਧਾਰੀ ਗੁਰੂ ਵਿਚ ਵਿਸ਼ਵਾਸ ਰਖਣਾ ਸੀ। ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਆਪਣਾ ਮਾਰਗ ਦਰਸ਼ਨ ਮੰਨਦੇ ਹੋਏ ਜੀਵਿਤ ਗੁਰੂ ਦੀ ਛਤਰ ਛਾਇਆ ਵਿਚ ਵਿਚਰਨ ਕਾਰਨ ਇਹ ਲਹਿਰ ਆਪਣਾ ਇਕ ਵਿਲੱਖਣ ਰੂਪ ਧਾਰਨ ਕਰ ਗਈ ਕਿਉਂਕਿ ਸਤਿਗੁਰੂ ਦਾ ਹੁਕਮ ਇਹਨਾਂ ਲਈ ਮਹੱਤਵਪੂਰਨ ਸਥਾਨ ਰੱਖਦਾ ਹੈ। ਨਾਮਧਾਰੀ ਪੈਰੋਕਾਰਾਂ ਲਈ ਗੁਰੂ ਉਹ ਹੈ ਜੋ ਮਾਨਵ ਦੀ ਪ੍ਰਤੱਖ ਰੂਪ ਵਿਚ ਅਗਵਾਈ ਕਰ ਸਕੇ। ਪ੍ਰਤੱਖ ਗੁਰੂ ਵਿਚ ਅਥਾਹ ਵਿਸ਼ਵਾਸ ਇਨ੍ਹਾਂ ਦਾ ਦ੍ਰਿੜ੍ਹ ਨਿਸ਼ਚਾ ਹੈ।

ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਤੱਕ ਇਸ ਲਹਿਰ ਨੇ ਕਈ ਉਤਾਰ ਚੜ੍ਹਾਅ ਦੇਖੇ। ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਆਜ਼ਾਦ ਭਾਰਤ ਅੰਦਰ ਨਾਮਧਾਰੀ ਪੰਥ ਨੇ ਨਵਾਂ ਸਫਰ ਆਰੰਭ ਕੀਤਾ। ਆਪ ਬਹੁ-ਪੱਖੀ ਸ਼ਖਸੀਅਤ ਦੇ ਮਾਲਕ ਹਨ। ਆਪ ਜੀ ਨੇ ਆਪਣੀ ਵਿਦਿਆ ਨਾਮਧਾਰੀ ਪ੍ਰਥਾ ਅਨੁਸਾਰ ਹੀ ਗ੍ਰਹਿਣ ਕੀਤੀ। ਆਪ ਨੂੰ ਸਾਹਿਤ, ਕਲਾ, ਸੰਗੀਤ ਅਤੇ ਭਵਨ ਨਿਰਮਾਣ ਨਾਲ ਖਾਸ ਲਗਾਉ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜ਼ਿਲ੍ਹਾ ਹਿਸਾਰ (ਹਰਿਆਣਾ ਪ੍ਰਾਂਤ) ਵਿਚ ਜਿਥੇ ਇਕ ਨਵੇਂ ਨਾਮਧਾਰੀ ਵਸੋਂ ਵਾਲੇ ਇਲਾਕੇ ਨੂੰ ਵਸਾਉਣ ਦਾ ਆਰੰਭ ਕੀਤਾ ਸੀ ਉਥੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਇਸ ਨਗਰ ਨੂੰ ਉੱਨਤੀ ਅਤੇ ਖੁਸ਼ਹਾਲੀ ਦਾ ਨਵਾਂ ਬਲ ਪ੍ਰਾਪਤ ਹੋਇਆ। ਆਉਣ ਜਾਣ ਦੀ ਸਹੂਲਤ, ਨਿਜੀ ਨਿਗਰਾਨੀ ਹੇਠ ਸੜਕਾਂ ਅਤੇ ਪੁਲਾਂ ਦਾ ਨਿਰਮਾਣ ਕਰਵਾਇਆ ਗਿਆ। ਮਸਤਾਨਗੜ੍ਹ ਇਲਾਕੇ ਦੀ 16 ਮੁਰੱਬੇ ਜ਼ਮੀਨ ਜੋ ਕਿ ਨਿਰੀ ਦਲਦਲ ਸੀ ਉਸ ਨੂੰ ਵਾਹੀ ਯੋਗ ਬਣਾਇਆ। ਅੱਜ ਇਹ ਨਗਰ, ਸਕੂਲ, ਵਿਦਿਆਲੇ ਅਤੇ ਚੰਗੀਆਂ ਨਸਲਾਂ ਦੀਆਂ ਮੱਝਾਂ ਅਤੇ ਗਊਆਂ ਆਦਿ ਲਈ ਜਾਣੇ ਜਾਂਦੇ ਹਨ। ਇਸ ਤੋਂ ਇਲਾਵਾ ਬੰਗਲੌਰ ਵਿਖੇ ਵੀ ਨਵੀਂ ਤਕਨੀਕ ਅਨੁਸਾਰ ਖੇਤੀਬਾੜੀ ਕੀਤੀ ਗਈ, ਉਥੇ ਤਿਆਰ ਕੀਤੇ ਜਾਂਦੇ ਵੱਖ ਵੱਖ ਫਸਲਾਂ ਦੇ ਬੀਜ "ਨਾਮਧਾਰੀ ਸੀਡ" ਨਾਮ ਅਧੀਨ ਅੱਜ ਭਾਰਤ ਅੰਦਰ ਕਾਫੀ ਪ੍ਰਚਲਤ ਹਨ। ਭੈਣੀ ਸਾਹਿਬ ਜਿਥੇ ਪਹਿਲਾਂ ਕੱਚੇ ਮਕਾਨ ਅਤੇ ਢਾਲੂ ਛਪਰਾਂ ਵਾਲੀਆਂ ਛੱਤਾਂ ਹੁੰਦੀਆਂ ਸਨ ਉਥੇ ਅੱਜ ਨਵੀਂ ਨੁਹਾਰ ਦਾ ਮਾਲਕ ਹੈ।

ਨਾਮਧਾਰੀ ਪਰਿਵਾਰਾਂ ਦੇ ਬੱਚਿਆਂ ਅੰਦਰ ਵਿਦਿਆ ਹਾਸਿਲ ਕਰਨ ਦੇ ਆਸ਼ੇ ਨਾਲ ਨਾਮਧਾਰੀ ਵਿਦਿਆਲੇ ਦੀ ਸਥਾਪਨਾ ਕੀਤੀ। ਜਿਨ੍ਹਾਂ ਵਿਚ ਵਿਦਿਆ ਦੇ ਨਾਲ ਨਾਲ ਨੇਮ ਬੱਧ ਰਹਿਣੀ ਬਹਿਣੀ ਦੀ ਜਾਚ ਸਿਖਾਈ ਜਾਂਦੀ ਹੈ। ਇਸ ਤੋਂ ਇਲਾਵਾ ਨਾਮਧਾਰੀ ਬੱਚਿਆਂ ਅੰਦਰ ਖੇਡਾਂ ਦੇ ਸ਼ੌਕ ਨੂੰ ਪ੍ਰਫੁਲਤ ਕੀਤਾ ਗਿਆ। ਅੱਜ ਨਾਮਧਾਰੀ ਇਲੈਵਨ ਹਾਕੀ ਟੀਮ ਦੁਨੀਆਂ ਭਰ ਵਿਚ ਪ੍ਰਸਿੱਧ ਹੈ। ਇਸ ਦੇ ਨਾਲ ਨਾਲ ਸਤਿਗੁਰਾਂ ਨੇ ਨਾਮਧਾਰੀ ਪੈਰੋਕਾਰਾਂ ਨੂੰ ਆਪਣੇ ਰਵਾਇਤ ਅਤੇ ਸਭਿਆਚਾਰ ਨਾਲ ਲਗਾਤਾਰ ਜੋੜੀ ਰਖਿਆ। ਨਾਮਧਾਰੀ ਦਾ ਅਰਥ ਹੈ ਆਪਣੀ ਕਹਿਣੀ ਅਤੇ ਕਰਨੀ ਦਾ ਸਵਛ ਹੋਣਾ ਅਤੇ ਬਾਕੀਆਂ ਲਈ ਉਦਾਹਰਣ ਬਣਨਾ। ਆਮ ਲੋਕਾਂ ਨੂੰ ਚੰਗੀਆਂ ਸਿਹਤ ਸਹੂਲਤਾਂ ਦੇਣ ਵਾਸਤੇ ਲੁਧਿਆਣੇ ਵਿਖੇ ਅਪੋਲੋ ਗਰੁੱਪ ਨਾਲ ਸਮਝੌਤੇ ਅਧੀਨ ਆਧੁਨਿਕ ਸਹੂਲਤਾਂ ਵਾਲੀ ਵਿਸ਼ਾਲ ਮੈਡੀਕਲ ਸੰਸਥਾ ਸਥਾਪਿਤ ਕੀਤੀ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ਼ੁਰੂ ਵਿਚ ਸਮੇਂ ਦੀ ਸਰਕਾਰ ਨਾਲ ਵੀ ਜੂਝਣਾ ਪਿਆ। ਕਈ ਨਾਮਧਾਰੀ ਉੱਚ ਹਸਤੀਆਂ ਉਪਰ ਝੂਠੇ



Namdhari Elibrary NamdhariElibrary@gmail.com

ਮੁਕੱਦਮੇ ਦਾਇਰ ਕੀਤੇ ਗਏ ਸਨ ਕਿਉਂਕਿ ਸਰਕਾਰ ਦੀ ਮਨਸ਼ਾ ਸੀ ਕਿ ਇਸ ਸ਼ਕਤੀਸ਼ਾਲੀ ਸੰਸਥਾ ਨੂੰ ਕਿਸੇ ਨਾ ਕਿਸੇ ਤਰ੍ਹਾਂ ਸਰਕਾਰੀ ਦਬਾਅ ਅਧੀਨ ਰੱਖਿਆ ਜਾਵੇ। ਇਥੋਂ ਤਕ ਕਿ ਮਹਾਰਾਜ ਬੀਰ ਸਿੰਘ ਹੋਰਾਂ ਉਤੇ ਵੀ ਮੁਕੱਦਮੇ ਬਣਾਉਣ ਦੀ ਕੋਸ਼ਿਸ਼ ਕੀਤੀ ਗਈ। ਸਰਕਾਰ ਦੀਆਂ ਸਾਜਸ਼ਾਂ ਸਿਰੇ ਨਹੀਂ ਚੜ੍ਹ ਸਕੀਆਂ। ਬਲਕਿ ਸਰਕਾਰਾਂ ਵਿਚ ਵਿਲੱਖਣ ਪੈਂਠ ਬਣੀ। ਰਾਜਨੀਤਕ ਪਾਰਟੀਆਂ ਨੂੰ ਸਰਕਾਰ ਵਿਚ ਇਸ ਪੰਥ ਵਲੋਂ ਨਾਮਜ਼ਦ ਸ਼ਖਸੀਅਤਾਂ ਨੂੰ ਬਣਦੀ ਥਾਂ ਦੇਣੀ ਪਈ। ਇਸ ਤੋਂ ਇਲਾਵਾ ਕੂਕਾ ਅਰਥਾਤ ਨਾਮਧਾਰੀ ਲਹਿਰ ਦੀ ਦੇਣ ਅਤੇ ਕੁਰਬਾਨੀਆਂ ਨੂੰ ਪਛਾਣਦੇ ਹੋਏ ਢੁਕਵੀਆਂ ਯਾਦਗਾਰਾਂ ਬਣਾਉਣੀਆਂ ਪਈਆਂ। ਇਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰ ਅੰਦੇਸ਼ੀ ਅਤੇ ਸੂਝ-ਬੂਝ ਦਾ ਨਤੀਜਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਹੋਰਾਂ ਨੇ ਸਿਰਫ ਦੇਸ਼ ਦੇ ਅੰਦਰ ਹੀ ਨਹੀਂ ਬਲਕਿ ਵਿਦੇਸ਼ਾਂ ਵਿਚ ਵੀ ਨਾਮਧਾਰੀ ਪੰਥ ਦੀ ਸਾਖ ਨੂੰ ਮਜ਼ਬੂਤ ਅਤੇ ਵਿਕਸਿਤ ਕਰਨ ਲਈ ਵਿਸ਼ੇਸ਼ ਯਤਨ ਕੀਤੇ। ਇਸ ਵਾਸਤੇ ਆਪ ਥਾਈਲੈਂਡ, ਅਫਰੀਕਾ, ਮਲੇਸ਼ੀਆ, ਇੰਗਲੈਂਡ, ਹਾਂਗਕਾਂਗ, ਜਰਮਨੀ, ਹਾਲੈਂਡ, ਅਮਰੀਕਾ, ਕਨੇਡਾ ਆਦਿ ਕਈ ਵਾਰ ਗਏ। ਇਹਨਾਂ ਦੌਰਿਆਂ ਦੌਰਾਨ ਜਿੱਥੇ ਉਥੇ ਵਸਦੇ ਨਾਮਧਾਰੀ ਪਰਿਵਾਰਾਂ ਨੂੰ ਉਤਸ਼ਾਹ ਪ੍ਰਾਪਤ ਹੁੰਦਾ ਸੀ ਉੱਥੇ ਹੋਰ ਪਰਿਵਾਰ ਵੀ ਨਾਮਧਾਰੀ ਲਹਿਰ ਨਾਲ ਜੁੜਦੇ ਸਨ। ਸੋ ਇਸ ਪ੍ਰਕਾਰ ਇਸ ਸਮੇਂ ਵਿਚ ਨਾਮਧਾਰੀ ਮਰਯਾਦਾ ਅਤੇ ਜੀਵਨ ਵਿਧੀ ਦਾ ਵਿਕਾਸ ਦੇਸ਼ ਦੇ ਨਾਲ ਨਾਲ ਵਿਦੇਸ਼ ਵਿਚ ਵੀ ਹੋਇਆ।

ਨਾਮਧਾਰੀ ਪੰਥ ਸਮਾਜ ਅੰਦਰ ਇਕ ਵਿਲੱਖਣ ਸਥਾਨ ਗ੍ਰਹਿਣ ਕਰ ਚੁੱਕਾ ਹੈ ਜੋ ਮਾਨਵੀ ਜੀਵਨ ਨੂੰ ਵਿਕਸਿਤ ਹੋ ਰਹੇ ਪੂੰਜੀਵਾਦੀ ਸਮਾਜ ਅੰਦਰ ਸੁਚੱਜੀ ਜੀਵਨ ਸੇਧ ਦੇ ਰਿਹਾ ਹੈ। ਨਾਮਧਾਰੀ ਪੰਥ ਦੀਆਂ ਧਾਰਮਿਕ, ਸਮਾਜਿਕ, ਵਿਦਿਅਕ, ਸਭਿਆਚਾਰਕ ਗਤੀਵਿਧੀਆਂ ਦਾ ਲੇਖਾ ਜੋਖਾ ਸਿਰਫ 1947 ਦੇ ਆਜ਼ਾਦੀ ਦੇ ਸੰਗਰਾਮ ਨਾਲ ਜੋੜ ਕੇ ਕਰਨਾ ਨਾ-ਕਾਫੀ ਹੈ ਬਲਕਿ ਆਜ਼ਾਦੀ ਅਤੇ ਦੇਸ਼ ਦੀ ਵੰਡ ਉਪਰੰਤ ਵੀ ਇਸ ਦੀ ਸਮਾਜ ਨੂੰ ਦੇਣ ਦਾ ਲੇਖਾ ਕਰਨਾ ਬਣਦਾ ਹੈ। ਐਸੇ ਸਮੇਂ ਵਿਚ ਜਦੋਂ ਲੋਕ ਆਪਣੀਆਂ ਸਭਿਆਚਾਰਕ ਕਦਰਾਂ ਕੀਮਤਾਂ ਨਾਲੋਂ ਟੁੱਟ ਰਹੇ ਹੋਣ ਉਸ ਸਮੇਂ ਸਮਾਜ ਦੇ ਇਕ ਵੱਡੇ ਵਰਗ ਨੂੰ ਵਿਰਾਸਤ ਨਾਲ ਜੋੜੀ ਰੱਖਣਾ ਇਕ ਪਰਉਪਕਾਰੀ ਕਾਰਜ ਹੈ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਪੰਥ ਨੇ ਸਫਲਤਾਪੂਵਕ ਕੀਤਾ। ਜਿਥੇ ਇਸ ਪੰਥ ਨੇ ਅਜੋਕੇ ਵਿਕਸਿਤ ਹੋ ਰਹੇ ਵਿਸ਼ਵੀਕਰਨ ਦੇ ਦੌਰ ਵਿਚ ਆਪਣੇ ਨਾਮ ਲੇਵਾ ਸਿੱਖਾਂ ਨੂੰ ਖੁਸ਼ਹਾਲ ਜੀਵਨ ਦਿੱਤਾ ਉਤੇ ਇਕ ਸੁਚੱਜੀ ਜੀਵਨ ਜਾਚ ਨਾਲ ਵੀ ਜੋੜੀ ਰੱਖਿਆ। ਜੇ ਇਹ ਕਹਿ ਲਿਆ ਜਾਵੇ ਇਹ ਕਠਿਨ ਕਾਰਜ ਇਸੇ ਪੰਥ ਦੇ ਹਿੱਸੇ ਆਇਆ ਹੈ ਤਾਂ ਅਤਿਕਥਨੀ ਨਹੀਂ ਹੋਵੇਗੀ। ਬਦਲ ਰਹੇ ਸਮਾਜਕ ਸਰੋਕਾਰਾਂ ਵਿਚ ਪਰੰਪਰਾ ਉਪਰ ਡੱਟ ਕੇ ਪਹਿਰਾ ਦੇਣਾ, ਇਥੋਂ ਤਕ ਕਿ ਵੇਸ਼ਭੂਸ਼ਾ ਲਈ ਵੀ ਚਲੀ ਆਉਂਦੀ ਰਿਵਾਇਤ ਵਿਚ ਕੋਈ ਫਰਕ ਨਾ ਪੈਣ ਦੇਣਾ, ਖਾਣ-ਪੀਣ ਦੀ ਵਿਧੀ ਨਾਲ ਜਿਉਂ ਦਾ ਤਿਉਂ ਜੁੜੇ ਰਹਿਣਾ ਆਦਿ ਮਹਾਨ ਕਾਰਜ ਹਨ। ਇਸੇ ਕਾਰਨ ਹਰ ਨਾਮਧਾਰੀ ਪਰਿਵਾਰ ਆਪਣੇ ਆਲੇ ਦੁਆਲੇ ਵਿਚ ਇਕ ਚੰਗਾ ਪ੍ਰਭਾਵ ਰੱਖਦਾ ਹੈ ਅਤੇ ਹੋਰਨਾਂ ਲਈ ਪ੍ਰੇਰਨਾ ਸਰੋਤ ਬਣਦਾ ਹੈ। ਜੋ ਵਿਦਵਾਨ ਨਿੱਠ ਕੇ ਨਾਮਧਾਰੀ ਅਰਥਾਤ ਕੂਕਾ ਲਹਿਰ ਉਪਰ ਖੋਜ ਕਰ ਰਹੇ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਦੇਸ਼ ਦੀ ਵੰਡ ਉਪਰੰਤ ਇਸ ਨਾਲ ਜੁੜੇ ਵਿਭਿੰਨ ਪੱਖਾਂ ਅਤੇ ਸਮਾਜ ਨੂੰ ਦੇਣ ਨੂੰ ਖੋਜ ਦਾ ਵਿਸ਼ਾ ਬਣਾਉਣ ਤਾਂਕਿ ਇਸ ਦੇ ਨਵੇਂ ਭਾਰਤ ਦੀ ਉਸਾਰੀ ਵਿਚ ਪਾਏ ਯੋਗਦਾਨ ਦੀ ਯੋਗ ਨਿਸ਼ਾਨਦੇਹੀ ਕੀਤੀ ਜਾ ਸਕੇ। ■



Namdhari Elibrary NamdhariElibrary@gmail.com

# ਕੌਤਕੀ ਸਤਿਗੁਰੂ

✍ ਮਾਲਵਿੰਦਰਜੀਤ ਸਿੰਘ ਵੜੈਚ

31 ਦਸੰਬਰ 1997 ਨੂੰ ਮੈਂ ਪਰਿਵਾਰ ਸਮੇਤ ਸਤਿਗੁਰੂ ਜੀ ਦੇ ਦੁਪਹਿਰ ਵੇਲੇ ਦੀ ਖਿੜੀ ਹੋਈ ਧੁਪ ਵਿੱਚ ਦਰਸ਼ਨ ਕੀਤੇ ਤੇ ਫੇਰ ਟੇਪਾਂ ਦਾ ਜ਼ਿਕਰ ਹੋਇਆ - ਸਤਿਗੁਰੂ ਜੀ ਦੇ ਮਨ ਮਿਹਰ ਪਈ ਤੇ ਉਹਨਾਂ ਗੁਰਮੁਖ ਸਿੰਘ ਹੋਰਾਂ ਨੂੰ ਕਿਹਾ ਕਿ ਆਪਣੇ ਵਾਲੀਆਂ ਬਾਬਾ ਜੀ ਦੀਆਂ ਟੇਪਾਂ ਦੀ ਨਕਲ ਵੀ ਇਹਨਾਂ ਨੂੰ ਦੇ ਦੇਣੀ, ਇਹਨਾਂ ਦੇ ਕੰਮ ਆ ਜਾਣਗੀਆਂ।

ਦਾਸ ਦੀ ਤਾਂ ਸਮਝੋ ਲਾਟਰੀ ਲੱਗ ਗਈ। ਮੈਂ ਕਦੀ ਵੀ ਮੂੰਹੋਂ ਨਹੀਂ ਸੀ ਕਹਿ ਸਕਣਾ ਕਿ ਇਹਨਾਂ ਦੀ ਮੈਨੂੰ ਲੋੜ ਹੈ, ਪਰ ਮੈਨੂੰ ਉਹਨਾਂ ਦਾ ਹੁਕਮ ਸੁਣਕੇ ਇੰਜ ਲਗਾ ਕਿ ਸ੍ਰੀ ਸਤਿਗੁਰੂ ਜੀ ਨੇ ਬਿਨ ਬੋਲਿਆਂ ਹੀ ਸਭ ਕੁਝ ਬੁੱਝ ਲਿਆ ਹੈ ਕਿ ਇਸਨੂੰ ਕੀ ਚਾਹੀਦਾ ਹੈ।

ਨਾਮਧਾਰੀ ਲਹਿਰ ਤੇ ਨਾਮਧਾਰੀ ਪ੍ਰੰਪਰਾ ਬਾਰੇ ਸਭ ਤੋਂ ਪਹਿਲਾਂ ਗਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਪਾਸੋਂ ਕਾਫੀ ਵਿਸਥਾਰ ਵਿਚ ਜਾਨਣ ਦਾ ਮੌਕਾ ਮਿਲਿਆ, ਜਿਹਨਾਂ ਦੇ ਪਹਿਲੀ ਵਾਰ 6 ਜੂਨ 1966 ਨੂੰ ਭਕਨੇ ਦਰਸ਼ਨ ਕੀਤੇ ਸੀ, ਤੇ ਉਹਨਾਂ ਦੇ 20 ਦਸੰਬਰ 1968 ਨੂੰ ਸਦੀਵੀਂ ਵਿਛੋੜਾ ਦੇਣ ਤੱਕ ਲਗਾਤਾਰ ਮੇਲ ਮਿਲਾਪ ਹੁੰਦਾ ਰਿਹਾ ਸੀ। ਫੇਰ ਜਦ 1967 ਵਿਚ ਉਹਨਾਂ ਆਪਣੀ ਆਤਮ ਕਥਾ ਜੀਵਨ ਸੰਗਰਾਮ ਉਰਦੂ ਅੱਖਰਾਂ ਵਿੱਚ ਲਿਖੀ ਸੀ ਤੇ ਜਿਸਦਾ ਪੰਜਾਬੀ ਰੂਪਾਂਤਰ ਮੈਨੂੰ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ, ਇਸ ਪੁਸਤਕ ਵਿਚ ਉਹਨਾਂ ਨੇ ਆਪਣੇ ਨਾਮਧਾਰੀ ਪਿਛੋਕੜ ਬਾਰੇ ਖੁਲ੍ਹ ਕੇ ਲਿਖਿਆ ਹੋਇਆ ਸੀ।

ਬਾਬਾ ਜੀ ਦੀ 17-18 ਨਵੰਬਰ 1968 ਵਾਲੀ ਲੁਧਿਆਣੇ ਸਾਡੇ ਪਾਸ ਆਖਰੀ ਫੇਰੀ ਦੌਰਾਨ ਉਹਨਾਂ ਜ਼ਿਕਰ ਕੀਤਾ ਕਿ ਦਿਵਾਲੀ ਤੋਂ ਕੁਝ ਕੁ ਪਹਿਲਾਂ ਸਤਿਗੁਰਾਂ ਨੇ ਭਕਨੇ ਦਰਸ਼ਨ ਦਿਤੇ ਸੀ ਤੇ ਬਾਬਾ ਸੋਹਨ ਸਿੰਘ ਭਕਨਾ ਨੇ ਨਾਮਧਾਰੀ ਲਹਿਰ ਬਾਰੇ ਆਪਣੇ ਅਨੁਭਵ ਪ੍ਰਗਟਾਏ ਸੀ, ਜੋ ਟੇਪ ਰਿਕਾਰਡ ਵੀ ਕੀਤੇ ਸਨ। ਨਾਲੇ ਬਾਬਾ ਜੀ ਨੇ ਇਹ ਵੀ ਉਚੇਚੇ ਤੌਰ ਤੇ ਦੱਸਿਆ ਸੀ ਕਿ ਸਤਿਗੁਰੂ ਜੀ ਨਾਲ ਸ਼ੁੱਧ ਗੋਕਾ ਘਿਉ ਵੀ ਲੈ ਕੇ ਆਏ ਸਨ। ਕੁਝ ਹੀ ਦਿਨ ਪਿਛੋਂ ਖਬਰ ਆਈ ਕਿ ਬਾਬਾ ਜੀ ਕਾਫੀ ਢਿੱਲੇ ਹਨ ਤੇ ਨਵੰਬਰ ਦੇ ਅਖੀਰ ਵਿਚ ਮੈਂ ਭਕਨੇ ਪਹੁੰਚ ਕੇ ਦੋ ਕੁ ਹਫਤੇ ਬਾਬਾ ਜੀ ਦੀ ਹਾਜ਼ਰੀ ਭਰੀ। ਸਾਰਿਆਂ ਦੇ ਜ਼ੋਰ ਦੇਣ ਤੇ ਬਾਬਾ ਜੀ 9 ਦਸੰਬਰ 1968 ਨੂੰ ਅੰਮ੍ਰਿਤਸਰ ਸਿਵਲ ਹਸਪਤਾਲ ਦਾਖ਼ਲ ਕਰਵਾਏ ਗਏ ਜਿਥੇ ਕਿ ਪਹਿਲੀ ਵਾਰੀ ਸਤਿਗੁਰਾਂ ਦੇ ਦਰਸ਼ਨ ਕੀਤੇ ਸੀ।

ਮੌਕਾ ਮੇਲ ਇਸ ਤਰ੍ਹਾਂ ਦਾ ਬਣਿਆ ਕਿ ਬਾਬਾ ਜੀ ਨੇ ਕਿਸੇ ਕੀਮਤ ਤੇ ਸਪੈਸ਼ਲ ਵਾਰਡ ਵਿਚ ਰਹਿਣਾ ਨਹੀਂ ਸੀ ਮੰਨਿਆ ਕਿ ਮੈਂ ਸਾਰੀ ਉਮਰ ਲੋਕਾਂ ਵਿਚ ਬਿਤਾਈ ਹੈ, ਤੇ ਮੈਂ ਸਧਾਰਨ ਜਨਰਲ ਵਾਰਡ ਵਿਚ ਹੀ ਰਹਾਂਗਾ।



Namdhari Elibrary NamdhariElibrary@gmail.com

ਮੱਧ ਦਸੰਬਰ 1968 ਦੇ ਓਹਨੀ ਦਿਨੀਂ ਸਤਿਗੁਰੂ ਜੀ ਕਿਤੇ ਦੂਰ ਦੁਰੇਡੇ ਗਏ ਹੋਏ ਸਨ, ਵਾਪਸੀ ਤੇ ਜਦ ਬਾਬਾ ਜੀ ਦੀ ਖਬਰ ਸਾਰ ਲੈਣ ਹਸਪਤਾਲ ਪਹੁੰਚੇ, ਤਾਂ ਉਸ ਵਕਤ ਤੇ ਬਾਹਰੋਂ ਆਉਣ ਵਾਲਿਆ ਦੇ ਅੰਦਰ ਆਉਣ ਦੀ ਮਨਾਹੀ ਸੀ। ਹਸਪਤਾਲ ਦੇ ਕਰਮਚਾਰੀ ਉਜ਼ਰ ਕਰ ਰਹੇ ਸਨ ਤੇ ਜਦ ਮੈਨੂੰ ਪਤਾ ਲੱਗਾ, ਤਾਂ ਫੌਰਨ ਉਥੇ ਜਾ ਕੇ ਡਿਊਟੀ ਵਾਲੇ ਦੇ ਕੰਨ ਵਿਚ ਦੱਸਿਆ ਕਿ ਇਹ ਸਤਿਗੁਰੂ ਜੀ ਹਨ ਤਾਂ ਉਹਨੇ ਸਤਿਕਾਰ ਸਹਿਤ ਅੰਦਰ ਜਾਣ ਦਿੱਤਾ। ਪਰ ਸਤਿਗੁਰੂ ਜੀ ਦੇ ਸ਼ਾਂਤ ਚਿੱਤ ਮੁਖੜੇ ਦਾ ਪ੍ਰਭਾਵ ਮੇਰੇ ਮਨ ਮਸਤਕ ਵਿਚ ਉਵੇਂ ਦਾ ਉਵੇਂ ਕਾਇਮ ਹੈ।

ਸ੍ਰੀ ਸਤਿਗੁਰੂ ਜੀ ਵਾਰਡ ਵਿਚ ਪਹੁੰਚ ਕੇ ਬਾਬਾ ਜੀ ਨਾਲ ਬਚਨ ਬਿਲਾਸ ਕੀਤੇ ਤੇ ਜਦੋਂ ਹਸਪਤਾਲ ਦੇ ਬਾਹਰ ਆਏ ਤਾਂ ਮੈਨੂੰ ਮੇਰੇ ਬਾਰੇ ਪੁਛਣ ਤੇ ਮੈਂ ਦੱਸਿਆ ਕਿ ਮੈਂ ਲੁਧਿਆਣੇ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਪੜ੍ਹਾਉਂਦਾ ਹਾਂ ਤਾਂ ਸਤਿਗੁਰਾਂ ਦੇ ਇਹ ਬਚਨ ਕਿ ਅਸੀਂ ਜਦੋਂ ਲੁਧਿਆਣੇ ਆਵਾਂਗੇ ਤਾਂ ਦਰਸ਼ਨ ਕਰਾਂਗੇ। ਸੁਣਕੇ ਮੈਂ ਕਿਸੇ ਦੂਸਰੀ ਦੁਨੀਆਂ ਵਿਚ ਪਹੁੰਚੇ ਹੋਏ ਮਹਿਸੂਸ ਕੀਤਾ। ਮੇਰੇ ਪੁਛਣ ਤੇ ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਲੁਧਿਆਣੇ ਨਾਮਧਾਰੀ ਧਰਮਸ਼ਾਲਾ ਹੈ ਜਿਥੇ ਜਸਵੰਤ ਸਿੰਘ ਸੇਵਾਦਾਰ ਹਨ। ਤੁਰਨ ਲੱਗੇ ਤਾਂ ਕੁਝ ਭਾਵੁਕ ਹੋ ਕੇ ਕਹਿਦੇ ਨੇ ਅਵਲ ਤਾਂ ਸਾਡੀ ਅਰਦਾਸ ਹੈ ਕਿ ਬਾਬਾ ਜੀ ਠੀਕ ਠਾਕ ਰਹਿਣ ਪਰ ਜੇ ਜਾਣਾ ਹੀ ਹੈ ਤਾਂ ਆਪਣੇ ਭਕਨਾ ਵਿਖੇ ਅਯਾਮ ਤੋਂ ਜਾਣ... ਮੈਨੂੰ ਲੱਗਿਆ ਕਿ ਠੀਕ ਇਹੋ ਬਾਬਾ ਜੀ ਦੀ ਦਿਲੀ ਕਾਮਨਾ ਸੀ, ਕਿਉਂ ਜੋ ਹਸਪਤਾਲ ਉਹਨਾਂ ਨੂੰ ਸੁਖਾਲ ਨਹੀਂ ਸੀ ਰਿਹਾ।

23 ਮਾਰਚ 1969 ਮੁਟੱਤਾ, ਫਿਲੌਰ, ਜਲੰਧਰ ਵਿਖੇ ਸਜੇ ਦਿਵਾਨਾਂ ਵਿੱਚ ਸਤਿਗੁਰਾਂ ਕੋਲ ਹਾਜ਼ਰ ਹੋਇਆ ਤਾਂ ਉਹਨਾਂ ਦਾਸ ਨੂੰ ਪਛਾਣਨ ਵਿਚ ਪਲ ਛਿਣ ਵੀ ਨਹੀਂ ਲਾਇਆ ਤੇ ਮੁਸਕਰਾਹਟਾਂ ਬਿਖੇਰਦਾ ਮੁਖੜਾ ਮੈਨੂੰ ਅਜੇ ਤੀਕ ਨਹੀਂ ਭੁਲਿਆ। ਮੈਨੂੰ ਬਾਬਾ ਜੀ ਨਾਲ ਹੋਈ ਸਤਿਗੁਰਾਂ ਦੀ ਵਾਰਤਾਲਾਪ ਦੀ ਟੇਪ ਬਾਰੇ ਜਾਨਣ ਦੀ ਉਤਸੁਕਤਾ ਸੀ ਤੇ ਪੁਛਿਆ ਕਿ ਕੀ ਉਹ ਟੇਪ ਸੰਭਾਲ ਕੇ ਰੱਖੀ ਗਈ ਹੈ, ਤਾਂ ਮੁਸਕਰਾਂਦੇ ਹੋਏ ਸਤਿਗੁਰੂ ਜੀ ਨੇ ਫਰਮਾਇਆ, ਕੀ ਉਹ ਗਵਾਉਣ ਵਾਲੀ ਚੀਜ਼ ਹੈ।

ਉਸ ਤੋਂ ਪਿਛੋਂ ਤਰੀਕਵਾਰ ਤੇ ਯਾਦ ਨਹੀਂ ਰਿਹਾ ਪਰ ਗਾਹੇ ਬਗਾਹੇ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੀ ਹਾਜ਼ਰੀ ਭਰਦਾ ਰਿਹਾ ਸਾਂ। ਮੇਰੇ ਆਪਣੇ ਪਾਸ ਬਾਬਾ ਭਕਨਾ ਜੀ ਤੇ ਹੋਰ ਦੇਸ਼ ਭਗਤਾਂ ਦੀਆਂ ਕੁਝ ਟੇਪਾਂ ਪਈਆਂ ਸਨ, ਉਹ ਪੁਰਾਣੇ ਢੰਗ ਦੀਆਂ ਸਪੂਲੀਆ ਟੇਪਾਂ ਸਨ। ਇਸ ਸੰਬੰਧ ਵਿਚ ਕੁਝ ਕੁ ਵਾਰ ਸ੍ਰੀ ਭੈਣੀ ਸਾਹਿਬ ਸੰਤ ਗੁਰਮੁਖ ਸਿੰਘ ਵੀਡੀਓ ਵਾਲਿਆਂ ਦੇ ਉਦਮ ਨਾਲ ਨਵੀਆਂ ਕੈਸਟਾਂ ਤੇ ਦਰਜ ਕਰਾਉਣ ਲਈ ਜਾਂਦਾ ਰਿਹਾ ਸਾਂ, ਤੇ ਜਦੋਂ ਵੀ ਸਤਿਗੁਰੂ ਜੀ ਨਾਲ ਇਸਦਾ ਜ਼ਿਕਰ ਕਰਦਾ ਸਾਂ,ਤਾਂ ਉਹਨਾਂ ਨੂੰ ਬਹੁਤ ਪ੍ਰਸੰਨਤਾ ਹੁੰਦੀ ਤੇ ਸੰਤ ਗੁਰਮੁਖ ਸਿੰਘ ਨੂੰ ਕਹਿੰਦੇ, ਇਹਨਾ ਦਾ ਕੰਮ ਵਧੀਆ ਕਰਨਾ ਹੈ।

31 ਦਸੰਬਰ 1997 ਨੂੰ ਮੈਂ ਪਰਿਵਾਰ ਸਮੇਤ ਸਤਿਗੁਰੂ ਜੀ ਦੇ ਦੁਪਹਿਰ ਵੇਲੇ ਦੀ ਖਿੜੀ ਹੋਈ ਧੁਪ ਵਿੱਚ ਦਰਸ਼ਨ ਕੀਤੇ ਤੇ ਫੇਰ ਟੇਪਾਂ ਦਾ ਜ਼ਿਕਰ ਹੋਇਆ – ਸਤਿਗੁਰੂ ਜੀ ਦੇ ਮਨ ਮਿਹਰ ਪਈ ਤੇ ਉਹਨਾਂ ਗੁਰਮੁਖ ਸਿੰਘ ਹੋਰਾਂ ਨੂੰ ਕਿਹਾ ਕਿ ਆਪਣੇ ਵਾਲੀਆਂ ਬਾਬਾ ਜੀ ਦੀਆਂ ਟੇਪਾਂ ਦੀ ਨਕਲ ਵੀ ਇਹਨਾਂ ਨੂੰ ਦੇ ਦੇਣੀ, ਇਹਨਾਂ ਦੇ ਕੰਮ ਆ ਜਾਣਗੀਆਂ।

ਦਾਸ ਦੀ ਤਾਂ ਸਮਝੋ ਲਾਟਰੀ ਲੱਗ ਗਈ। ਮੈਂ ਕਦੀ ਵੀ ਮੂੰਹੋਂ ਨਹੀਂ ਸੀ ਕਹਿ ਸਕਣਾ ਕਿ ਇਹਨਾਂ ਦੀ ਮੈਨੂੰ ਲੋੜ ਹੈ, ਪਰ ਮੈਨੂੰ ਉਹਨਾਂ ਦਾ ਹੁਕਮ ਸੁਣਕੇ ਇੰਜ ਲਗਾ ਕਿ ਸ੍ਰੀ ਸਤਿਗੁਰੂ ਜੀ ਨੇ ਬਿਨ ਬੋਲਿਆਂ ਹੀ ਸਭ ਕੁਝ ਬੁੱਝ ਲਿਆ ਹੈ ਕਿ ਇਸਨੂੰ ਕੀ ਚਾਹੀਦਾ ਹੈ।

ਨਵੰਬਰ 1989 ਵਿਚ ਮੈਂ ਨੌਕਰੀਓਂ ਰਿਟਾਇਰ ਹੋ ਕੇ ਚੰਡੀਗੜ੍ਹ ਆ ਗਿਆ, ਸੰਜੋਗ



Namdhari Elibrary NamdhariElibrary@gmail.com

ਨਾਲ ਪ੍ਰਸਿੱਧ ਇਤਿਹਾਸਕਾਰ ਭਾਈ ਨਾਹਰ ਸਿੰਘ ਐਮ. ਏ. ਵੀ ਲਗਪਗ ਓਹਨੀਂ ਦਿਨੀਂ ਦਿੱਲੀਓਂ ਚੰਡੀਗੜ੍ਹ ਆ ਗਏ ਹੋਏ ਸਨ ਤੇ ਮੇਰਾ 1988 ਦੌਰਾਨ ਹੀ ਉਹਨਾਂ ਨਾਲ ਡਾਕ ਰਾਹੀਂ ਸੰਪਰਕ ਬਣ ਚੁੱਕਿਆ ਸੀ। ਉਹਨਾਂ ਦੀ ਸੰਗਤ ਕਰਦਿਆਂ ਨਾਮਧਾਰੀ ਲਹਿਰ ਬਾਰੇ ਵੀ ਕਾਫੀ ਜਾਣਕਾਰੀ ਹਾਸਿਲ ਹੋਈ ਤੇ ਦੋ ਕੁ ਵਾਰੀ ਉਹਨਾਂ ਦੇ ਨਾਲ ਸਤਿਗੁਰਾਂ ਦੇ ਦਰਸ਼ਨ ਵੀ ਕੀਤੇ।

ਪਿਛੇ ਜਾ ਕੇ ਜੂਨ 1998 ਵਿਚ ਦਾਸ ਨੂੰ 1999 ਦੇ ਆਨੰਦਪੁਰ ਸਾਹਿਬ ਵਾਲੇ ਤ੍ਰੈਸ਼ਤਾਬਦੀ ਸਮਾਰੋਹ ਵੇਲੇ ਸਿੱਖ ਇਤਿਹਾਸ ਦੇ ਪ੍ਰਸੰਗ ਵਿਚ ਕੂਕਾ ਲਹਿਰ ਬਾਰੇ ਕੁਝ ਲਿਖਣ ਵਾਸਤੇ ਕਿਹਾ ਗਿਆ, ਜੋ ਮੈਂ ਲਿਖ ਦਿੱਤਾ। ਸੰਪਾਦਕ ਨੇ ਮੇਰੇ ਬੈਠੇ ਹੀ ਪੜ੍ਹ ਲਿਆ, ਪਸੰਦ ਵੀ ਕੀਤਾ ਤੇ ਕਿਹਾ 1872 ਵਾਲੇ 66 ਸ਼ਹੀਦਾਂ ਦੀ ਸੂਚੀ ਵੀ ਲਾ ਦਈਏ। ਮੈਂ ਸਹਿਜ ਭਾ ਹਾਂ ਕਰ ਦਿਤੀ ਕਿ ਇਹ ਕਿਹੜਾ ਔਖਾ ਕੰਮ ਹੈ। ਪਰ ਜਦੋਂ ਫੋਲ -ਟੋਲ ਕੀਤੀ ਤਾਂ ਪਤਾ ਲੱਗਾ ਕਿ 18 ਜਨਵਰੀ 1872 ਵਾਲੇ 16 ਸ਼ਹੀਦਾਂ ਦੀ ਪ੍ਰਮਾਣੀਕ ਸੂਚੀ ਤਾਂ ਹੈ ਪਰ 17 ਤਾਰੀਕ ਵਾਲੀਆਂ ਕਈ ਸੂਚੀਆਂ ਹਨ ਤੇ ਕੋਈ ਇੱਕ ਵੀ ਦੂਜੀ ਨਾਲ ਮੇਲ ਨਹੀਂ ਖਾਂਦੀ।

ਉਪਰੰਤ 21 ਫਰਵਰੀ 1999 ਨੂੰ ਅਗਲੇਰੇ ਸੰਤ ਤਰਨ ਸਿੰਘ ਵਹਿਮੀ ਅਵਾਰਡ ਸਮਾਗਮ ਤੇ ਸ੍ਰੀ ਭੈਣੀ ਸਾਹਿਬ ਪਹੁੰਚਦਿਆਂ ਹੀ ਪੁਛ ਪੜਤਾਲ ਕੀਤੀ ਕਿ ਕੀ ਇਹ ਸੂਚੀ ਕਿਤੇ ਉਪਲਬਧ ਹੈ- ਜਵਾਬ : ਕੋਈ ਨਹੀਂ। ਜਦ ਦਾਸ ਨੂੰ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਸੰਗਤ ਨੂੰ ਸੰਬੋਧਨ ਕਰਨ ਦਾ ਹੁਕਮ ਹੋਇਆ, ਤਾਂ ਮੈਂ ਬਾਬਾ ਸੋਹਨ ਸਿੰਘ ਭਕਨਾ ਦੇ ਜੀਵਨ ਸੰਗਰਾਮ ਦੇ ਅਖੀਰਲੇ ਵਾਕ ਇਹ ਠੀਕ ਹੈ ਕਿ ਮੈਂ ਰੱਬ ਦੇ ਨਾਂ ਦੀ ਮਾਲਾ ਤਾਂ ਨਹੀਂ ਫੇਰਦਾ ਪਰ ਉਹਨਾਂ ਦੁਨੀਆਂ ਭਰ ਦੇ ਸ਼ਹੀਦਾਂ ਦੇ ਨਾਂ ਦੀ ਮਾਲਾ ਜ਼ਰੂਰ ਫੇਰਦਾ ਹਾਂ।ਇਹੀ ਮੇਰਾ ਅਕੀਦਾ ਹੈ, ਤੇ ਇਹੀ ਮੇਰਾ ਧਰਮ ਹੈ।ਦੁਹਾਰਾਉ ਯਾਚਨਾ ਕੀਤੀ ਕਿ ਮੈਨੂੰ ਆਪਣੀ ਮਾਲਾ ਖਾਤਰ ਉਹਨਾਂ 66 ਮਣਕਿਆਂ ਦੀ ਤਲਾਸ਼ ਹੈ- ਕੀ ਕਰਾਂ?

ਸਤਿਗੁਰੂ ਜੀ ਉਸੇ ਵੇਲੇ ਪਿਆਰੀ ਮੁਸਕਰਾਹਟ ਬਖੇਰਦਿਆਂ ਫਰਮਾਇਆ ਇਹ ਤੁਸਾਂ ਹੀ ਲੱਭਣੀ ਹੈ।

ਜਿਹੜਾ ਬੋਲੇ ਉਹੋ ਕੁੰਡਾ ਖੋਲ੍ਹੇ ਵਾਲੀ ਗੱਲ ਹੋਈ।

ਤੇ ਫਿਰ ਅੱਕੀਂ ਪਲਾਹੀਂ ਹੱਥ ਮਾਰਦਿਆਂ ਇਕ ਸੂਚੀ ਤਿਆਰ ਕਰਕੇ ਵਰਿਆਮ ਵਿਚ ਛਪਵਾਈ ਪਰ ਸੂਬਾ ਸੁਰਿੰਦਰ ਕੌਰ ਖਰਲ ਵਰਗੇ ਖੋਜੀਆਂ ਨੇ ਬਿਲਕੁਲ ਜਾਇਜ਼ ਸਵਾਲ ਉਠਾਏ ਜਿਨ੍ਹਾਂ ਦਾ ਮੇਰੇ ਕੋਲ ਕੋਈ ਜਵਾਬ ਨਹੀਂ ਸੀ। ਬਾਰ ਬਾਰ ਭਾਈ ਨਾਹਰ ਸਿੰਘ ਦਾ ਕਥਨ ਕਿ ਮੈਂ ਪਟਿਆਲੇ ਵਾਲਾ ਰਿਆਸਤੀ ਰਿਕਾਰਡ ਨਹੀਂ ਵੇਖ ਘੋਖ ਸਕਿਆ,ਉਥੇ ਬਹੁਤ ਕੁਝ ਅਣਗੌਲਿਆ ਹੀ ਪਿਆ ਹੈ।

ਯਾਦ ਆਏ ਤੇ ਅਖੀਰ 11 ਦਸੰਬਰ 2003 ਨੂੰ ਪਟਿਆਲੇ ਵਾਲੇ ਮਿਸਲਖਾਨੇ ਵਿੱਚ ਸ੍ਰੀ ਮਹੀਓਦੀਨ ਦੇ ਸਹਿਯੋਗ ਨਾਲ ਕੁਝ ਸੰਕੇਤ ਪ੍ਰਾਪਤ ਕੀਤੇ, ਜਿਥੋਂ ਕੁਝ ਆਸ ਬੱਝੀ ਕਿ ਸ਼ਾਇਦ ਇਥੇ ਕੰਮ ਬਣ ਜਾਏ। ਰਿਕਾਰਡ ਅਦਲਾ ਬਦਲੀ ਹੋ ਜਾਣ ਕਰਕੇ ਮੇਰੀ ਅਗਲੀ ਫੇਰੀ 27 ਅਪਰੈਲ 2005 ਨੂੰ ਹੀ ਸੰਭਵ ਹੋ ਸਕੀ, ਜੋ ਮੇਰੇ ਅਜ਼ੀਜ਼ ਸ਼ਗਿਰਦ ਵਰਿੰਦਰ ਕੁਮਾਰ ਤੇ ਸ਼੍ਰੀ ਮਹੀਓਦੀਨ ਦੇ ਸਹਿਯੋਗ ਦੁਆਰਾ ਲਾਹੇਵੰਦ ਸਾਬਤ ਹੋਈ ਤੇ ਮੇਰੀ ਮਨੋਕਾਮਨਾ ਪੂਰੀ ਹੋਈ।

ਇਹ ਲਿਸਟ ਟੁੱਟੀ ਫੁੱਟੀ ਉਰਦੂ ਲਿਪੀ ਵਿੱਚ ਹੋਣ ਕਰਕੇ ਠੀਕ ਪੜ੍ਹੀ ਵੀ ਨਹੀਂ ਸੀ ਜਾ ਸਕਦੀ ਤੇ ਅਖੀਰ 20 ਮਈ 2005 ਨੂੰ ਜਦ ਇਸਦਾ ਕੁਝ ਮੂੰਹ ਸਿਰ ਬਣਿਆ ਤਾਂ ਮੈਂ ਸ. ਬਖਸ਼ੀਸ਼ ਸਿੰਘ ਹੋਰਾਂ ਨੂੰ 17 ਸੈਕਟਰ ਉਹਨਾਂ ਦੀ ਦੁਕਾਨ ਤੇ ਦੱਸਿਆ, ਜਿਨ੍ਹਾਂ ਦੀ ਖੁਸ਼ੀ ਦਾ ਕੋਈ ਹਿਸਾਬ ਨਾ ਸੀ। ਮੈਨੂੰ ਉਹਨਾਂ ਸ਼ਾਮੀ ਫੋਨ ਤੇ ਦੱਸਿਆ ਕਿ ਉਹਨਾਂ ਨੇ ਫੋਨ ਤੇ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਹੈ, ਜੋ ਉਸ ਵੇਲੇ ਥਾਈਲੈਂਡ ਦੀ ਫੇਰੀ ਤੇ ਸਨ ਤੇ ਬਹੁਤ



Namdhari Elibrary NamdhariElibrary@gmail.com

ਪ੍ਰਸੰਨ ਹੋਏ ਨੇ।

25-5-2005 ਵਾਲੇ ਦਿਨ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਨੂੰ ਲਿਸਟ ਭੇਟ ਕੀਤੀ, ਤਾਂ ਉਹਨਾਂ ਦਾ ਦਿੱਤਾ ਥਾਪੜਾ ਮੇਰੇ ਲਈ ਵੱਡੇ ਤੋਂ ਵੱਡੇ ਸਨਮਾਨ ਨੂੰ ਵੀ ਮਾਤ ਪਾਉਣ ਤੁਲ ਸੀ। ਪਿਛੋਂ ਉਸੇ ਲਿਸਟ ਦੀਆਂ ਰਹਿੰਦੀਆਂ ਤਰੁਟੀਆਂ ਸੂਬਾ ਸੁਰਿੰਦਰ ਕੌਰ ਖਰਲ ਹੋਰਾਂ ਦੇ ਬਹੁਮੁੱਲੇ ਸਹਿਯੋਗ ਨਾਲ ਦੂਰ ਕਰਕੇ ਇਹ ਲਿਸਟ ਨਜ਼ਰ ਕਰ ਦਿੱਤੀ ਗਈ।

ਏਸ ਦੌਰਾਨ 2003 ਦੇ ਦਸੰਬਰ ਮਹੀਨੇ ਵਿੱਚ ਦਾਸ ਨੇ ਪੰਜਾਬ ਹਰਿਆਣਾ ਹਾਈ ਕੋਰਟ ਚੰਡੀਗੜ੍ਹ ਵਿਚ ਕੂਕਾ ਲਹਿਰ ਨੂੰ ਅਜ਼ਾਦੀ ਲਹਿਰਾਂ ਦੀ ਸੂਚੀ ਵਿਚ ਸ਼ਾਮਲ ਕਰਾਉਣ ਖਾਤਰ ਪੀ. ਆਈ. ਐਲ. (ਜਨਹਿਤ ਪਟੀਸ਼ਨ) ਦਾਇਰ ਕੀਤੀ ਤੇ ਜਦੋਂ ਸਰਕਾਰ ਨੇ ਪੈਂਦੀ ਸੱਟੇ ਕਿਹਾ ਕਿ ਇਹ ਤਾਂ ਨਿਰੋਲ ਧਾਰਮਿਕ ਲਹਿਰ ਹੀ ਸੀ, ਤਾਂ ਹਰ ਪਾਸੇ ਹਾਹਾਕਾਰ ਮਚ ਗਈ। ਪਿਛੋਂ ਜਾ ਕੇ ਸਰਕਾਰ ਕੁਝ ਕੁ ਸਰਕੀ ਪਰ ਪੂਰਨ ਰੂਪ ਵਿਚ ਇਹ ਮਾਮਲੇ ਬਹੁਤ ਪਛੜ ਕੇ ਅਥਵਾ ਦਸੰਬਰ 2008 ਵਿਚ ਜਾ ਕੇ ਹੱਲ ਹੋਏ। ਏਸ ਪਰਥਾਏ ਜਦੋਂ ਵੀ ਸਤਿਗੁਰੂ ਜੀ ਦੇ ਦਰਸ਼ਨ ਹੋਏ ਉਹਨਾਂ ਨੇ ਇਸ ਮਾਮਲੇ ਵਿਚ ਗਹਿਰੀ ਦਿਲਚਸਪੀ ਲੈਂਦਿਆਂ ਦਾਸ ਦੀ ਹੌਸਲਾ ਅਫਜ਼ਾਈ ਕੀਤੀ।

ਚੰਗੇ ਭਾਗੀਂ, ਕੁਲ ਲਾ ਕੇ ਸਤਿਗੁਰੂ ਜੇਹੀ ਮਹਾਨ ਆਤਮਾ ਨਾਲ ਚਾਲੀ ਸਾਲ ਤੋਂ ਵੀ ਵਧ ਅਰਸਾ ਮੈਂ ਉਹਨਾਂ ਦੇ ਅਸ਼ੀਰਵਾਦ ਦਾ ਪਾਤਰ ਬਣ ਸਕਿਆ ਹਾਂ- ਕਿਥੇ ਮੈਂ ਬਚਪਨ ਵਿਚ ਆਪਣੇ ਨਾਨਕਿਆਂ, ਜੋ ਸਿਆਲਕੋਟ ਜ਼ਿਲ੍ਹੇ ਦੀ ਨਾਰੋਵਾਲ ਤਹਿਸੀਲ ਵਿੱਚ ਸਨ, ਵਲੋਂ ਸ੍ਰੀ ਭੈਣੀ ਸਾਹਿਬ ਤੇ ਭੈਣੀ ਸਾਹਿਬ ਵਾਲਿਆਂ ਬਾਰੇ ਸੁਣਿਆਂ ਕਰਦਾ, ਤਾਂ ਕਦੇ ਸੁਪਨੇ ਵਿੱਚ ਵੀ ਨਹੀਂ ਸੀ ਕਿਆਸ ਕਰ ਸਕਿਆ ਕਿ ਜ਼ਿੰਦਗੀ ਵਿੱਚ ਉਹੋ ਸ੍ਰੀ ਭੈਣੀ ਸਾਹਿਬ ਨਾਲ ਐਨੀ ਨੇੜਲੀ ਸਾਂਝ ਭਿਆਲੀ ਦਾ ਸੁਭਾਗ ਪ੍ਰਾਪਤ ਹੋਵੇਗਾ, ਜਿਵੇਂ ਆਪਣੇ ਨਾਨਕੇ ਹੀ ਹੋਵਣ।■

# ਗੁਰੂ ਜੀ ਦੇ ਗੁਣ

✍ ਬਲਦੇਵ ਸਿੰਘ ਵੜੈਚ

*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*
*ਇਸ ਕੰਗਲੇ ਬਣਾ ਦਿਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

*ਭਰਕੇ ਨਜ਼ਰ ਜਿਹਨੂੰ ਇਸ ਨੇ ਤਕ ਲਿਆ।*
*ਮਾਨੋ ਉਸ ਕੰਗਲੇ ਇੰਦਰ ਰਾਜ ਪਾ ਲਿਆ।*
*ਆ ਕੇ ਚਰਨਾਂ ਚ ਮੱਲ ਲਓ ਟਿਕਾਣੇ।*
*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*

*ਬੇ ਮੁੱਖ ਹੋਇਆਂ ਨੂੰ ਵੀ ਇਹ ਕਦੇ ਨਹੀਂ ਵਿਸਾਰਦਾ।*
*ਅਉਗਣਾਂ ਦੇ ਅਸੀਂ ਭਰੇ, ਇਹ ਤਾਂ ਵੀ ਹੈ ਪਿਆਰਦਾ।*
*ਸਾਨੂੰ ਸਾਂਭੇ ਜਿਉਂ, ਮਾਂ ਸਾਂਭਦੀ ਨਿਆਣੇ।*
*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*

*ਅਰਦਾਸ ਕਰੋ ਚਰਨਾਂ ਚ ਖਾਲੀ ਨਹੀਂ ਜੇ ਜਾਂਵਦੀ।*
*ਕਈ ਵਾਰ ਅਜ਼ਮਾਇਆ, ਸਾਰੀ ਸੰਗਤ ਅਲਾਂਵਦੀ।*
*ਭਰੇ ਝੋਲੀਆਂ ਨਾ ਮੁਕਦੇ ਖਜ਼ਾਨੇ।*
*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*

*ਰਾਗਸ਼ਾਲਾ, ਬਿਰਧਸ਼ਾਲਾ, ਗਊਸ਼ਾਲਾ, ਹਾਕੀਸ਼ਾਲਾ।*
*ਵਿਦਿਅਕ ਜਥਾ ਕਰਨ ਕਥਾ, ਬੜੇ ਹੀ ਨੇ ਬਾਕੀ ਸ਼ਾਲਾ।*
*ਥਾਪੇ ਜਥੇਦਾਰ ਸੂਬੇ ਬਹੁ ਸਿਆਣੇ।*
*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*

*ਕਲੇ ਕਲੇ ਸਿੱਖ ਇਹਦੇ ਹੋਲੇ ਮੇਲੇ ਨੇ ਕਰਵਾਂਦੇ।*
*ਸੇਵਕਾਂ ਨੂੰ ਸੁਖ ਦਿਤੇ ਸਾਰੇ ਜਹਾਨ ਦੇ।*
*ਬਲਦੇਵ ਪਿਆ ਤਾਂ ਹੀ ਮੌਜਾਂ ਮਾਣੇ।*
*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*

*ਗੁਣ ਗਿਣਿਆਂ ਗਿਣੇ ਨਹੀਂ ਜੇ ਜਾਣੇ ਗੁਰੂ ਜਗਜੀਤ ਸਿੰਘ ਦੇ।*
*ਇਸ ਕੰਗਲੇ ਬਣਾ ਦਿਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*



Namdhari Elibrary NamdhariElibrary@gmail.com

# ਉੱਚੀ ਸੁੱਚੀ ਗੁਰ-ਮਰਯਾਦਾ ਦੇ ਰਹਿਨੁਮਾ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਈਪਾਸ ਸਰਜਰੀ ਬਾਰੇ

✍ ਹਰਵਿੰਦਰ ਸਿੰਘ ਹੰਸਪਾਲ

*10.30 ਵਜੇ ਡਾ. ਨਰਿੰਦਰਪਾਲ ਸਿੰਘ ਨੇ ਬਾਹਰ ਆ ਕੇ ਆਖਿਆ ਕਿ ਓਪਰੇਸ਼ਨ ਸਫਲ ਹੋ ਗਿਆ ਹੈ। ਦਿਲ ਨੂੰ ਦੁਬਾਰਾ ਚਾਲੂ ਕਰ ਦਿੱਤਾ ਹੈ ਅਤੇ ਸਟਿਚਿੰਗ ਵਗੈਰਾ ਹੋ ਰਹੀ ਹੈ। ਦਿਲ ਦਾ ਜਦੋਂ ਬਾਈਪਾਸ ਕਰਦੇ ਹਨ, ਸਰੀਰ ਨੂੰ ਮਸ਼ੀਨ ਨਾਲ ਜੋੜ ਦਿੰਦੇ ਹਨ ਤਾਂ ਜੋ ਸਾਰੇ ਸਰੀਰ ਨੂੰ ਖ਼ੂਨ ਦੀ ਸਪਲਾਈ ਮਸ਼ੀਨ ਨਾਲ ਮਿਲਦੀ ਰਹੇ। ਓਨਾ ਚਿਰ ਮਰੀਜ਼ ਦੇ ਦਿਲ ਦੀ ਹਰਕਤ ਬੰਦ ਕਰਕੇ ਨਵੀਆਂ ਨਸਾਂ ਵਗੈਰਾ 15-20 ਮਿੰਟ ਵਿਚ ਦਿਲ ਨਾਲ ਜੋੜ ਦਿੰਦੇ ਹਨ ਜਿਸਨੂੰ ਬਾਈਪਾਸ ਆਖਦੇ ਨੇ।*

**ਹਸਪਤਾਲ ਦਾਖ਼ਲ ਹੋਏ : 15.7.1991-**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਸਵੇਰੇ ਪੌਣੇ ਗਿਆਰਾਂ ਵਜੇ ਮੈਸ਼ਨਜ ਹੋਟਲ, ਜਿੱਥੇ ਗ੍ਰੀਬ ਨਿਵਾਜ ਜੀ ਐਡੀਲੈਡ (ਆਸਟਰੇਲੀਆ) ਵਿਚ ਠਹਿਰੇ ਹੋਏ ਸਨ, ਤੋਂ ਰਾਇਲ ਐਡੀਲੈਡ ਹਸਤਾਲ ਚ ਦਾਖਲ ਹੋਣ ਲਈ ਗਏ। ਮਾਤਾ ਚੰਦ ਕੌਰ ਜੀ, ਨਿੱਕੇ ਅਤੇ ਵੱਡੇ ਠਾਕੁਰ ਜੀ, ਸੰਤ ਜਗਤਾਰ ਸਿੰਘ ਜੀ, ਬੀਬਾ ਜੀ, ਸੁਰਿੰਦਰ ਸਿੰਘ ਮਨਚੰਦਾ ਅਤੇ ਹੋਰ ਸਾਰੇ ਵਿਅਕਤੀ ਜੋ ਭਾਰਤ ਅਤੇ ਬੰਕੋਕ ਤੋਂ ਆਏ ਹੋਏ ਹਨ, ਨਾਲ ਗਏ। ਡਾ. ਨਰਿੰਦਰਪਾਲ ਸਿੰਘ ਜੋ ਉਚੇਚੇ ਬੰਕੋਕ ਤੋਂ ਇਸੇ ਕੰਮ ਵਾਸਤੇ ਆਏ ਨੇ, ਦਾ ਹੀ ਸਾਰਾ ਪ੍ਰਬੰਧ ਹੈ।

ਭਾਵੇਂ ਛਾਤੀ ਦੇ ਰੋਮਾਂ ਦੀ ਕਟਾਈ ਨਹੀਂ ਕਰਨੀ, ਸਪਰਿਟ ਦੀ ਥਾਂ ਈਥਰ ਜਾਂ ਆਇਓਡੀਨ ਦਾ ਇਸਤੇਮਾਲ ਕਰਨਾ, ਖ਼ੂਨ ਨਹੀਂ ਦੇਣਾ, ਕੇਵਲ ਪੁਰਸ਼ ਨਰਸਾਂ ਦਾ ਹੀ ਗ੍ਰੀਬ ਨਿਵਾਜ ਜੀ ਦੀ ਸੇਵਾ ਕਰਨ ਆਦਿ ਗੱਲਾਂ ਦਾ ਡਾ. ਨਰਿੰਦਰਪਾਲ ਸਿੰਘ ਰਾਹੀਂ ਡਾ. ਰੌਸ ਪਹਿਲੋਂ ਹੀ ਪ੍ਰਬੰਧ ਕਰ ਚੁੱਕੇ ਹੋਏ ਸਨ, ਫਿਰ ਵੀ ਸਾਰੀਆਂ ਉਪਰੋਕਤ ਗੱਲਾਂ ਉਹਨਾਂ ਦੇ ਧਿਆਨ ਵਿਚ ਦੋਬਾਰਾ ਲਿਆਂਦੀਆਂ ਗਈਆਂ। ਡਾ. ਰੌਸ ਨੇ ਆਖਿਆ ਇਹ ਸਭ ਇਸੇ ਤਰ੍ਹਾਂ ਹੀ ਹੋਵੇਗਾ, ਕੋਈ ਦਿੱਕਤ ਨਹੀਂ। ਹੋਰ ਕੋਈ ਸ਼ਰਤ ਹੋਵੇ, ਬਗੈਰ ਝਿਜਕ ਉਹ ਵੀ ਦੱਸ ਦਿਓ। ਗ਼ਰੀਬ ਨਿਵਾਜ ਜੀ ਨੇ ਡਾਕਟਰ ਸਾਹਿਬ ਦੀ ਮੇਰੇ ਨਾਲ ਵਾਕਫੀਅਤ ਕਰਵਾਈ। ਕੁਝ ਫੋਟੋਗ੍ਰਾਫ਼ੀ ਭੀ ਹੋਈ। ਪ੍ਰੇਮ ਸਿੰਘ ਸਚਦੇਵ ਨੇ ਵੀ. ਡੀ. ਓ. ਅਤੇ ਪ੍ਰਿਥੀਪਾਲ ਸਿੰਘ ਖੰਡਪੁਰੀ ਨੇ ਫੋਟੋਆਂ ਖਿੱਚੀਆਂ।

ਸਾਰੀ ਕੇਸ ਹਿਸਟਰੀ ਸਤਿਗੁਰੂ ਜੀ ਦੀ ਡਾ. ਨਰਿੰਦਰਪਾਲ ਸਿੰਘ ਨੇ ਲਿਖਵਾ ਦਿੱਤੀ। ਟੈਂਪ੍ਰੇਚਰ ਬਗਲ ਵਿੱਚ ਥਰਮਾਮੀਟਰ ਰੱਖ ਕੇ ਵੇਖਿਆ ਗਿਆ, ਬਲੱਡ ਪ੍ਰੈਸ਼ਰ ਆਦਿ ਭੀ ਰਿਕਾਰਡ ਕੀਤਾ। 17 ਨੰਬਰ ਕਮਰੇ ਦੇ ਬਾਹਰ ਉਚੇਚਾ ਲਿਖ ਕੇ ਚਿਪਕਾਇਆ ਹੋਇਆ ਸੀ ਕਿ ਸਪਰਿਟ ਆਦਿ ਦੀ ਵਰਤੋਂ ਨਹੀਂ ਕਰਨੀ। ਜੇਕਰ ਕੋਈ ਦਿੱਕਤ ਹੋਵੇ ਨਰਸਿੰਗ ਸਟਾਫ਼ ਨੂੰ ਪੁੱਛੋ। ਇਹ ਹਿਦਾਇਤਾਂ ਡਾਕਟਰਾਂ ਨਰਸਾਂ ਵਾਸਤੇ ਹਨ।



Namdhari Elibrary NamdhariElibrary@gmail.com

ਠਾਕੁਰ (ਸਤਿਗੁਰੂ ਉਦੈ ਸਿੰਘ) ਜੀ ਤੇ ਸੰਤ ਜਗਤਾਰ ਸਿੰਘ ਹੁਰਾਂ ਨੂੰ ਪਹਿਲੋਂ ਹੀ ਹੁਕਮ ਹੋ ਗਿਆ ਸੀ ਕਿ ਜਾ ਕੇ ਸੋਧ ਦਾ ਪਾਣੀ ਲੱਭੋ, ਕਿਉਂਕਿ ਅਜੇ ਤਕ ਕੁਦਰਤੀ ਪਾਣੀ ਦਾ ਸਾਧਨ (Natural Water Source) ਲੱਭਾ ਨਹੀਂ ਸੀ। ਹੁਕਮ ਹੋ ਰਿਹਾ ਸੀ ਸੋਧ ਦਾ ਜਲ ਤੇ ਪੈਸੇ ਇਸ ਹਿਸਾਬ ਨਾਲ ਵਰਤੋ ਕਿ ਪੂਰੇ ਉੱਤਰ ਆਈਏ।

ਸ਼ਾਮੀ ਅਸੀਂ ਸਾਰੇ ਫਿਰ ਹਸਪਤਾਲ ਗਏ। ਕਰੀਬ 8 ਵਜੇ ਡਾਕਟਰ ਰੌਸ ਖੁਦ ਆਏ। ਆਉਂਦਿਆਂ ਹੀ ਆਖਿਆ ਹੋਟਲ ਵਰਗਾ ਏਥੇ ਆਰਾਮ ਤੇ ਨਹੀਂ ਪਰ ਅਸੀਂ ਕੋਸ਼ਿਸ਼ ਕਰ ਰਹੇ ਹਾਂ ਜਿਨਾਂ ਸੁਖਦਾਇਕ (comfortable) ਬਣਾ ਸਕੀਏ ਤੁਹਾਡੇ ਵਾਸਤੇ ਵੱਧ ਤੋਂ ਵੱਧ ਬਣਾਈਏ। ਗ਼ਰੀਬ ਨਿਵਾਜ ਜੀ ਹੁਕਮ ਕੀਤਾ ਸਾਨੂੰ ਬਹੁਤਾ ਆਰਾਮ ਤੁਹਾਡੇ ਪ੍ਰੇਮ ਚੋਂ ਮਿਲਦਾ ਹੈ ਜਿਹੜਾ ਤੁਸੀਂ ਲਗਾਤਾਰ ਸਾਡੇ ਨਾਲ ਕਰ ਰਹੇ ਹੋ। ਬਿਲਕੁਲ ਕੋਈ ਦਿਕੱਤ ਨਹੀਂ ਹੈ। ਡਾਕਟਰ, ਨਰਸਾਂ ਤੇ ਹੋਰ ਹਸਪਤਾਲ ਦਾ ਸਟਾਫ਼ ਸਾਡੇ 15-20 ਸਰੀਰਾਂ ਦੀ ਲਗਾਤਾਰ ਦਗੜ ਦਗੜ ਦੇ ਬਾਵਜੂਦ ਕਾਹਲਾ ਨਹੀਂ ਸੀ ਪੈ ਰਿਹਾ। ਜਦੋਂ ਡਾਕਟਰ ਰੌਸ ਆਏ ਅਸੀਂ 8-10 ਜਣੇ ਕਮਰੇ ਵਿਚ ਸੱਚੇ ਪਾਤਸ਼ਾਹ ਜੀ ਨਾਲ ਗੱਲਾਂਬਾਤਾਂ ਕਰ ਰਹੇ ਸਾਂ। ਡਾਕਟਰ ਰੌਸ ਨੂੰ ਦੱਸਿਆ ਗਿਆ ਕਿ ਓਪਰੇਸ਼ਨ ਸਮੇਂ ਕਛਹਿਰਾ ਸਤਿਗੁਰੂ ਜੀ ਦੇ ਗਿੱਟੇ ਨਾਲ ਬੰਨ੍ਹ ਦੇਣਾ ਹੈ ਤਾਂਕਿ ਉਤਰ ਨਾ ਜਾਵੇ। ਡਾਕਟਰ ਜੀ ਨੇ ਆਖਿਆ ਇਵੇਂ ਹੀ ਹੋਵੇਗਾ। ਅਸੀਂ ਓਪਰੇਸ਼ਨ ਛਾਤੀ ਦਾ ਕਰਨਾ ਹੈ ਕਛਹਿਰਾ ਗਿੱਟੇ ਨਾਲ ਬੱਝਾ ਰਹੇ। ਡਾਕਟਰ ਰੌਸ ਨੇ ਆਖਿਆ ਕਿ ਮੈਂ ਸਵੇਰੇ 8 ਵਜੇ ਪਹਿਲਾ ਓਪਰੇਸ਼ਨ ਹਿਜ ਹੋਲੀਨੈਸ (His Holiness) ਦਾ ਕਰਾਂਗਾ ਅਤੇ ਬਾਕੀ ਹੋਰਨਾਂ ਦੇ ਬਾਅਦ ਵਿਚ ਹੋਣਗੇ। ਹਰ ਰੋਜ਼ 5-7 ਓਪਰੇਸ਼ਨ ਕਰਦੇ ਹਨ। ਉਹਨਾਂ ਇਹ ਵੀ ਕਿਹਾ ਇਸ ਓਪਰੇਸ਼ਨ ਵਿਚ ਬਾਕੀ ਓਪਰੇਸ਼ਨਾਂ ਨਾਲੋਂ ਥੋੜਾ ਵਕਤ ਜ਼ਿਆਦਾ ਲਗਾਵਾਂਗਾ ਤਾਂ ਜੋ ਬਲੱਡ ਲੌਸ (Blood Loss) ਘੱਟ ਤੋਂ ਘੱਟ ਹੋਵੇ।

**ਓਪਰੇਸ਼ਨ ਵਾਲਾ ਦਿਨ : 16 ਜੁਲਾਈ-**

ਸਵੇਰੇ 6.30 ਵਜੇ ਅਸੀਂ ਸਾਰੇ ਹਸਪਤਾਲ ਪਹੁੰਚ ਗਏ। ਅੱਜ ਕੱਲ ਐਡੀਲੇਡ ਦਾ ਸੂਰਜ ਉਦੈ ਦਾ ਸਮਾਂ 6.22 ਹੈ। ਕੁਝ ਸਰੀਰ ਕਮਰੇ ਵਿੱਚ ਸਨ ਬਾਕੀ ਬਾਹਰ। ਚੰਡੀ ਦੀ ਵਾਰ ਦੇ ਪਾਠ ਦੇ ਭੋਗ ਤੋਂ ਬਾਅਦ ਓਪਰੇਸ਼ਨ ਲਈ ਤਿਆਰੀ ਸ਼ੁਰੂ ਹੋ ਗਈ। ਗ਼ਰੀਬ ਨਿਵਾਜ਼ ਜੀ ਨੇ ਕੋਈ ਵਿਸ਼ੇਸ਼ ਹੁਕਮ ਕਿਸੇ ਲਈ ਨਹੀਂ ਕੀਤਾ। ਅਸੀਂ ਸਾਰੇ ਕਮਰੇ ਚੋਂ ਬਾਹਰ ਆ ਗਏ। ਕਰੀਬ 8.15 ਵਜੇ ਟਰਾਲੀ ਤੇ ਲਿਟਾ ਕੇ ਸੱਚੇ ਪਾਤਸ਼ਾਹ ਜੀ ਨੂੰ ਓਪਰੇਸ਼ਨ ਥੀਏਟਰ 'ਚ ਲੈ ਗਏ। ਡਾ ਨਰਿੰਦਰਪਾਲ ਸਿੰਘ ਨਾਲ ਗਏ। ਉਹਨਾਂ ਓਪਰੇਸ਼ਨ ਦੌਰਾਨ ਅੰਦਰ ਰਹਿਣਾ ਸੀ। ਸਾਰੇ ਖਾਮੋਸ਼ ਸਨ ਅਤੇ ਭਜਨ ਕਰ ਰਹੇ ਸੀ।

10.30 ਵਜੇ ਡਾ. ਨਰਿੰਦਰਪਾਲ ਸਿੰਘ ਨੇ ਬਾਹਰ ਆ ਕੇ ਆਖਿਆ ਕਿ ਓਪਰੇਸ਼ਨ ਸਫਲ ਹੋ ਗਿਆ ਹੈ। ਦਿਲ ਨੂੰ ਦੁਬਾਰਾ ਚਾਲੂ ਕਰ ਦਿੱਤਾ ਹੈ ਅਤੇ ਸਟਿਚਿੰਗ ਵਗੈਰਾ ਹੋ ਰਹੀ ਹੈ। ਦਿਲ ਦਾ ਜਦੋਂ ਬਾਈਪਾਸ ਕਰਦੇ ਹਨ, ਸਰੀਰ ਨੂੰ ਮਸ਼ੀਨ ਨਾਲ ਜੋੜ ਦਿੰਦੇ ਹਨ ਤਾਂ ਜੋ ਸਾਰੇ ਸਰੀਰ ਨੂੰ ਖ਼ੂਨ ਦੀ ਸਪਲਾਈ ਮਸ਼ੀਨ ਨਾਲ ਮਿਲਦੀ ਰਹੇ। ਓਨਾ ਚਿਰ ਮਰੀਜ਼ ਦੇ ਦਿਲ ਦੀ ਹਰਕਤ ਬੰਦ ਕਰਕੇ ਨਵੀਆਂ ਨਸਾਂ ਵਗੈਰਾ 15-20 ਮਿੰਟ ਵਿਚ ਦਿਲ ਨਾਲ ਜੋੜ ਦਿੰਦੇ ਹਨ ਜਿਸਨੂੰ ਬਾਈਪਾਸ ਆਖਦੇ ਨੇ।

11.15 ਵਜੇ ਡਾ. ਨਰਿੰਦਰਪਾਲ ਸਿੰਘ ਨੇ ਆ ਕੇ ਦੋਬਾਰਾ ਦੱਸ ਦਿੱਤਾ - ਵਧਾਈ ਹੋਵੇ ਸਾਰਾ ਓਪਰੇਸ਼ਨ ਕਾਮਯਾਬੀ ਨਾਲ ਸੰਪੂਰਨ ਹੋ ਗਿਆ ਹੈ। ਸਾਰੀ ਦੁਨੀਆਂ ਦੇ ਵੱਖ ਵੱਖ ਦੇਸ਼ਾਂ ਵਿਚ ਹਸਪਤਾਲ ਤੋਂ ਹੀ ਫੋਨਾਂ ਰਾਹੀਂ ਸ੍ਰੀ ਸਤਿਗੁਰੂ ਜੀ ਦੇ ਸਫਲ ਓਪਰੇਸ਼ਨ ਬਾਰੇ ਖ਼ਬਰ ਕਰ ਦਿੱਤੀ ਅਤੇ ਸਭ ਇਕ ਦੂਸਰੇ ਨੂੰ ਵਧਾਈਆਂ ਦੇ ਰਹੇ ਸਨ। ਸਵੇਰ ਤੋਂ ਸਭ ਦੇ ਹੱਥਾਂ ਵਿਚ ਮਾਲਾ ਸਨ ਅਤੇ ਸਾਰੇ ਲਗਾਤਾਰ



Namdhari Elibrary NamdhariElibrary@gmail.com

ਸਿਮਰਨ ਕਰ ਰਹੇ ਸਨ। ਸੰਸਾਰ ਚ ਵੱਖ ਵੱਖ ਥਾਵਾਂ ਤੇ ਵਰਨੀਆਂ, ਅਖੰਡ ਪਾਠ, ਨਿਤਨੇਮ, ਹਵਨ ਆਦਿ ਵੀ ਹੋ ਰਹੇ ਸਨ। ਉਸ ਵਕਤ ਇੰਡੀਆ ਵਿਚ ਸਵੇਰੇ 4 ਤੋਂ 7 ਦਾ ਟਾਈਮ ਸੀ। ਯੂ. ਕੇ. ਰਾਤ 11.30 ਤੋਂ 2.30 A.M. ਦਾ ਟਾਈਮ ਸੀ। ਸਭ ਦੇਸ਼ਾਂ ਵਿਚ ਓਪਰੇਸ਼ਨ ਦੇ ਟਾਈਮ ਅਨੁਸਾਰ ਨਾਮਧਾਰੀ ਸੰਗਤਾਂ ਵਲੋਂ ਲਗਾਤਾਰ ਨਾਮ ਸਿਮਰਨ ਹੋ ਰਿਹਾ ਸੀ ਓਪਰੇਸ਼ਨ ਦੀ ਸਫਲਤਾ ਵਾਸਤੇ।

2.30 ਵਜੇ ਗ਼ਰੀਬ ਨਿਵਾਜ਼ ਜੀ ਪਹਿਚਾਣ ਕਰਨ ਲੱਗ ਪਏ ਅਤੇ ਪੰਜ ਵਜੇ ਦੇ ਕਰੀਬ ਰੈਸਪੀਰੇਟਰ ਹਟਾ ਦਿੱਤਾ ਗਿਆ ਅਤੇ ਆਕਸੀਜਨ ਮਾਸਕ ਰਾਹੀਂ ਸਾਹ ਲੈਣ ਲੱਗ ਪਏ। ਵੱਡੇ ਠਾਕੁਰ ਜੀ ਅੰਦਰ ਰਿਕਵਰੀ ਰੂਮ, ਜੋ ਓਪਰੇਸ਼ਨ ਥੀਏਟਰ ਵਿਚ ਹੀ ਹੈ, ਵਿੱਚ ਗਏ। ਇਸ਼ਾਰੇ ਨਾਲ ਹੁਕਮ ਹੋਇਆ ਮਾਮੂਲੀ ਦਰਦ ਹੋ ਰਹੀ ਹੈ। ਰਾਤ ਨਿਕੇ ਠਾਕੁਰ ਜੀ ਅਤੇ ਬਲਦੇਵ ਸਿੰਘ (ਕਾਕੂ) ਹਸਪਤਾਲ ਵਿਚ ਰਹੇ।

ਇੱਕ ਸਾਊਥ ਇੰਡੀਅਨ ਡਾਕਟਰ ਅਈਯਰ ਏਥੇ As Anaesthestic (ਬੇਸੁਰਤ ਕਰਨ ਵਾਲਾ) ਕੰਮ ਕਰ ਰਿਹਾ ਹੈ। ਇਸ ਨੇ ਗ਼ਰੀਬ ਨਿਵਾਜ਼ ਜੀ ਨੂੰ Anaesthesia (ਬੇ ਸੁਰਤ ਕਰਨ ਦੀ ਦਵਾਈ) ਦਿੱਤੀ ਸੀ। ਕੱਲ ਆ ਕੇ ਦਰਸ਼ਨ ਕਰਕੇ ਗਿਆ ਸੀ।

ਅਗਲਾ ਦਿਨ, 17 ਜਨਵਰੀ-

ਕੱਲ ਰਾਤ 10 ਵਜੇ ਤੋਂ ਬਾਅਦ ਤਰਨ ਸਿੰਘ ਚਾਵਲਾ ਤੇ ਪ੍ਰਿਥੀਪਾਲ ਸਿੰਘ ਖੰਡਪੁਰੀ, ਡਾ. ਨਰਿੰਦਰਪਾਲ ਸਿੰਘ ਨਾਲ ਮਿਲਕੇ ਅੰਦਰ ਜਾ ਸਤਿਗੁਰੂ ਜੀ ਦਾ ਦਰਸ਼ਨ ਕਰ ਆਏ ਸਨ। ਸਵੇਰੇ ਪ੍ਰੀਤ ਮਹਿੰਦਰ ਸਿੰਘ ਵੀ ਅੰਦਰ ਹੋ ਆਇਆ ਸੀ ਅਤੇ ਦਰਸ਼ਨ ਭੀ ਕਰਕੇ ਆਇਆ ਸੀ। ਉਸ ਆ ਕੇ ਮੈਨੂੰ ਆਖਿਆ ਹੁਕਮ ਹੋਇਆ ਹੈ - ਹੰਸਪਾਲ ਜੀ ਨੂੰ ਆਖ ਦਿਉ ਸਭ ਨੂੰ ਸੁਣਾ ਦੇਣ। ਅੱਜ ਕੋਈ ਵੀ ਹਸਪਤਾਲ ਨਾ ਆਵੇ।"

ਠਾਕੁਰ ਜੀ ਨਿੱਕੇ ਮੂਰੇ (Murray) ਦਰਿਆ ਤੋਂ ਸੋਧ ਦਾ ਪਾਣੀ ਲੈਣ ਜਾ ਰਹੇ ਸੀ। ਮੈਂ ਉਹਨਾਂ ਨੂੰ ਆਖਿਆ ਕਿ ਮੈਂ ਭੀ ਨਾਲ ਚਲਾਂਗਾ, ਥੋੜੀ ਸੈਰ ਹੀ ਹੋ ਜਾਵੇਗੀ। ਜਦੋਂ ਹੋਟਲ ਚੋਂ ਬਾਹਰ ਨਿਕਲੇ ਤੇ ਕਹਿਣ ਲੱਗੇ ਕਾਰ ਤੇ ਵੱਡੇ ਠਾਕੁਰ ਜੀ ਨੂੰ ਹਸਪਤਾਲ ਛੱਡ ਚੱਲੀਏ। ਮੈਂ ਕਿਹਾ ਠੀਕ ਹੈ। ਹਸਪਤਾਲ ਜਾ ਕੇ ਮੈਨੂੰ ਆਖਣ ਲੱਗੇ, "ਤੁਸੀਂ ਭੀ ਦਰਸ਼ਨ ਕਰ ਆਓ।" ਮੈਂ ਆਖਿਆ, ਅੱਜ ਹੁਕਮ ਬੰਦ ਹੈ ਕੱਲ ਕਰ ਲਵਾਂਗੇ।" ਵੱਡੇ ਠਾਕੁਰ ਜੀ ਕਹਿਣ ਲੱਗੇ ਹੁਕਮ ਕੋਲੋਂ ਹੀ ਬਣਾ ਕੇ ਸੁਣਾਇਆ ਗਿਆ ਸੀ, ਤੁਸੀਂ ਦਰਸ਼ਨ ਕਰ ਆਓ। ਜੀਅ ਤੇ ਮੇਰਾ ਬਹੁਤ ਕਰਦਾ ਹੀ ਸੀ, ਸੋ ਮੈਂ ਦਰਸ਼ਨ ਕਰਨ ਚਲਾ ਗਿਆ।

ਗ਼ਰੀਬ ਨਿਵਾਜ਼ ਜੀ ਆਊਟਰ ਰਿਕਵਰੀ ਰੂਮ ਵਿਚ ਸਵੇਰੇ 9 ਵਜੇ ਆ ਗਏ ਹੋਏ ਸਨ। ਜੋੜਾ ਉਤਾਰ ਕੇ ਮਥਾ ਟੇਕ ਕੇ ਵਾਪਸ ਆਉਣ ਲੱਗਾ ਤਾਂ ਆਕਸੀਜਨ ਮਾਸਕ ਦੇ ਵਿਚੋਂ ਹੀ ਸੱਚੇ ਪਾਤਸ਼ਾਹ ਜੀ ਬਚਨ ਕੀਤਾ, ਪੀੜ ਨਹੀਂ ਹੋਈ। ਡਾ. ਨਰਿੰਦਰਪਾਲ ਸਿੰਘ ਨੇ ਮਾਸਕ ਥੋੜੀ ਦੇਰ ਵਾਸਤੇ ਉਤਾਰ ਦਿੱਤਾ। ਹੁਕਮ ਹੋਇਆ ਪ੍ਰੀਤ ਆਖਦਾ ਸੀ ਪੀੜ ਬਹੁਤ ਹੁੰਦੀ ਹੈ ਪਰ ਮੈਨੂੰ ਦਰਦ ਬਿਲਕੁਲ ਨਹੀਂ ਮਹਿਸੂਸ ਹੋ ਰਹੀ। ਮਾਤਾ ਜੀ, ਉਸ ਵਕਤ ਪਾਸ ਹੀ ਕੁਰਸੀ ਤੇ ਬੈਠੇ ਹੋਏ ਸਨ। ਕਮਰਾ ਕਾਫੀ ਵੱਡਾ ਤੇ ਅਤੀ ਸਾਫ਼ ਸੁਥਰਾ ਸੀ। ਡਰਿਪ (Drip) ਲੱਗੀ ਹੋਈ ਸੀ ਤੇ ਗ਼ਰੀਬ ਨਿਵਾਜ਼ ਜੀ ਬੈਠਣ ਵਾਲੀ ਪੋਜੀਸ਼ਨ ਵਿਚ ਸਨ। ਰਾਤ ਘੰਟੇ ਘੰਟੇ ਬਾਅਦ ਸੋਧ ਦਾ ਥੋੜ੍ਹਾ ਥੋੜ੍ਹਾ ਜਲ ਭੀ ਛਕਦੇ ਰਹੇ। ਤਿੰਨ ਚਾਰ ਮਿੰਟ ਬਾਅਦ ਮੈਂ ਬਾਹਰ ਆਉਣ ਦੀ ਆਗਿਆ ਮੰਗੀ। ਗ਼ਰੀਬ ਨਿਵਾਜ਼ ਜੀ ਪੁੱਛਿਆ ਦਿੱਲੀ ਦੀ? ਮੈਂ ਅਰਜ਼ ਕੀਤੀ ਜੀ ਨਹੀਂ ਬਾਹਰ ਜਾਣ ਦੀ। ਹੁਕਮ ਹੋਇਆ ਠੀਕ ਹੈ, ਮੈਂ ਠੀਕ ਹਾਂ।

ਡਾ. ਨਰਿੰਦਰਪਾਲ ਸਿੰਘ ਨੇ ਦੱਸਿਆ ਕਿ ਗ਼ਰੀਬ ਨਿਵਾਜ਼ ਜੀ ਦੇ ਓਪਰੇਸ਼ਨ ਵਿਚ ਤੇ 45-50 ਮਿੰਟ ਹੀ ਲੱਗੇ ਹੋਣਗੇ, ਬਾਕੀ ਦੀ ਤਿਆਰੀ ਅਤੇ ਬਾਅਦ ਚ ਸਟਿਚਿੰਗ ਵਗੈਰਾ ਵਿੱਚ ਬਹੁਤ ਸਮਾਂ ਲੱਗਾ ਹੈ। ਛਾਤੀ ਤੇ ਜਿੱਥੇ



Namdhari Elibrary NamdhariElibrary@gmail.com

> *ਡਾ. ਰੌਸ ਕੁਝ ਘਬਰਾਹਟ ਵਿੱਚ ਸਨ ਕਿ ਐਸੀ ਮਹਾਨ ਹਸਤੀ, ਜੋ ਅਜਕਲ ਦੇ ਈਸਾ ਹਨ, ਉਹਨਾਂ ਦਾ ਓਪਰੇਸ਼ਨ ਕਰਨਾ ਹੈ। ਜੋ ਸਾਰੀ ਦੁਨੀਆਂ ਦੇ ਡਾਕਟਰ ਛੱਡ ਕੇ ਐਡੀਲੇਡ ਉਹਨਾਂ ਪਾਸ ਆਏ ਹਨ। ਬੜੇ ਫ਼ਖਰ ਅਤੇ ਜ਼ੁੰਮੇਵਾਰੀ ਦੀ ਗੱਲ ਹੈ। ਡਾ. ਰੌਸ ਦਾ ਕਹਿਣਾ ਸੀ ਇਤਨੀ ਅਸਾਨੀ ਹਿਜ਼ ਹੋਲੀਨੈਸ ਦੇ ਓਪਰੇਸ਼ਨ ਅਤੇ ਬਾਅਦ ਵਿਚ ਮਹਿਸੂਸ ਹੋਈ ਹੈ, ਇਸ ਤਰ੍ਹਾਂ ਲਗਦਾ ਸੀ ਕਿ ਸਾਰਾ ਕੇਸ ਆਪੇ ਹੀ ਸਹਿਜੇ ਸਹਿਜੇ ਹੋਈ ਜਾਂਦਾ ਹੈ।*

ਚੀਰਾ ਦੇਣਾ ਸੀ ਇੱਕ ਟੇਪ ਲਗਾ ਦਿੱਤੀ ਸੀ ਤਾਂ ਜੋ ਰੋਮ ਬਚੇ ਰਹਿਣ। ਟੇਪ ਸਮੇਤ ਚੀਰਾ ਦਿੱਤਾ ਗਿਆ ਅਤੇ ਉਸੇ ਤਰ੍ਹਾਂ ਟੇਪ ਸਮੇਤ ਸਿਲਾਈ ਕਰ ਦਿੱਤੀ ਗਈ। ਜਿਸ ਨਾਲ ਰੋਮ ਕਿਸੇ ਵੀ ਤਰ੍ਹਾਂ ਦੀ ਰੁਕਾਵਟ ਨਹੀਂ ਬਣੇ।

ਸ੍ਰੀ ਸਤਿਗੁਰੂ ਜੀ ਦੀਆਂ ਤਿੰਨ ਖੂਨ ਦੀਆਂ ਨਾੜੀਆਂ (Veins) ਅਤੇ ਇਕ ਆਰਟਰੀ ਨੂੰ ਬਾਈਪਾਸ ਕੀਤਾ ਹੈ। ਪਹਿਲੀਆਂ ਵੀ ਰਹਿਣ ਦਿਤੀਆਂ ਹਨ। ਕੇਵਲ 20-25 ਮਿੰਟ ਹੀ ਹਾਰਟ ਬੰਦ ਕਰਕੇ ਸ੍ਰੀ ਸਤਿਗੁਰੂ ਜੀ ਦੀ ਸਰਕੂਲੇਸ਼ਨ ਹਾਰਟ ਲੰਗ ਮਸ਼ੀਨ ਤੇ ਰੱਖਿਆ। ਜਿਹੜੀ ਮਸ਼ੀਨ ਦਿਲ ਤੇ ਫੇਫੜੇ ਦਾ ਕੰਮ ਕਰਦੀ ਹੈ। ਉਸ ਤੋਂ ਬਾਅਦ ਦਿਲ ਨੂੰ ਬਿਜਲੀ ਦੇ ਝਟਕੇ ਦੇ ਕੇ ਦੋਬਾਰਾ ਚਾਲੂ ਕਰ ਦਿੱਤਾ ਗਿਆ। ਜਾਪਦਾ ਹੈ ਆਮ ਮਰੀਜ਼ਾਂ ਨਾਲੋਂ ਸ੍ਰੀ ਸਤਿਗੁਰੂ ਜੀ ਦੀ ਰਿਕਵਰੀ ਤੇਜ਼ੀ ਨਾਲ ਹੋ ਰਹੀ ਹੈ।

ਦਿਨੇ 1.30 ਵਜੇ ਦੇ ਕਰੀਬ ਹਸਪਤਾਲ ਤੋਂ ਸਿੱਧੇ ਨਿੱਕੇ ਠਾਕੁਰ ਜੀ, ਸੰਤ ਜਗਤਾਰ ਸਿੰਘ, ਸੂਬਾ ਸਤਨਾਮ ਸਿੰਘ (ਜੋ ਅੱਜ ਸਵੇਰੇ ਹੀ ਨੈਰੋਬੀ ਤੋਂ ਪੁੱਜੇ ਹਨ) ਅਤੇ ਬਲਦੇਵ ਸਿੰਘ ਕਾਕੂ ਪਾਣੀ ਲੈਣ ਵਾਸਤੇ ਕਾਰ ਤੇ ਗਏ। ਕਰੀਬ 70 ਕਿਲੋਮੀਟਰ ਦੂਰ ਉਹ ਜਗ੍ਹਾ ਹੈ ਜਿੱਥੋਂ ਜਲ ਲਿਆਉਣਾ ਸੀ। ਪਰਸੋਂ ਨਿੱਕੇ ਠਾਕੁਰ ਜੀ ਤੇ ਸੰਤ ਜਗਤਾਰ ਸਿੰਘ ਹੁਰੀਂ ਇਹ ਜਗ੍ਹਾ ਲੱਭ ਕੇ ਜਲ ਲੈ ਕੇ ਆਏ ਸਨ। ਇਹ ਦਰਿਆ ਮੂਰੇ ਹੈ ਜੋ ਆਸਟ੍ਰੇਲੀਆ ਦੀਆਂ ਵੱਡੀਆਂ ਨਦੀਆਂ ਚੋਂ ਇੱਕ ਹੈ। ਐਡੀਲੈਡ ਸ਼ਹਿਰ ਦੇ ਲੋਕ ਇਸ ਨਦੀ ਦਾ ਪਾਣੀ ਹੀ ਪੀਂਦੇ ਹਨ। ਇਹ ਨਦੀ ਅਗੇ ਨੇੜੇ ਹੀ ਜਾ ਕੇ ਸਮੁੰਦਰ ਵਿੱਚ ਮਿਲ ਜਾਂਦੀ ਹੈ। ਕਦੇ ਕਦੇ ਇਸ ਵਿੱਚ ਖਾਰਾਪਣ ਵੀ ਆ ਜਾਂਦਾ ਹੈ। ਕਰੀਬ ਇਕ ਘੰਟਾ ਜਾਣ ਚ ਲੱਗਾ। ਸ਼ਹਿਰ ਤੋਂ ਬਾਹਰ ਦਾ ਦ੍ਰਿਸ਼ ਅਤਿ ਸੁੰਦਰ, ਸਾਫ਼ ਤੇ ਰਮਣੀਕ ਹੈ। ਚਾਰ ਚੁਫੇਰੇ ਹਰਿਆਵਲ ਨਜ਼ਰ ਆਉਂਦੀ ਹੈ। ਸੜਕਾਂ ਇੱਕ ਦਮ ਵਧੀਆ, ਕਿਨਾਰਿਆਂ ਤੇ ਪੌਦੇ ਲੱਗੇ ਹੋਏ, ਟਰੈਫਿਕ ਕਾਫੀ ਘੱਟ, ਹਵਾ ਸ਼ੁੱਧ, ਘੱਟੇ ਮਿੱਟੀ ਦਾ ਕਿੱਤੇ ਨਾਂ ਨਿਸ਼ਾਨ ਨਹੀਂ। ਪੋਪੂਲੇਸ਼ਨ (ਵਸੋਂ) ਦਾ ਸ਼ਬਦ ਵੀ ਮੁਸ਼ਕਲ ਨਾਲ ਚੇਤੇ ਆਉਂਦਾ ਹੈ। ਵੱਡੇ ਵੱਡੇ ਰਸਤੇ ਵਿਚ ਵਲਗਣ ਵਲੇ ਨਜ਼ਰ ਆਉਂਦੇ ਹਨ। ਕਿਸੇ ਵਿਚ ਘੋੜੇ, ਕਿਸੇ ਚ ਗਊਆਂ, ਕਿਤੇ ਭੇਡਾਂ ਅਤੇ ਕਿਤੇ ਕਿਤੇ ਹਿਰਨ ਚਰਦੇ ਨਜ਼ਰ ਆਉਂਦੇ। ਕਿਤੇ ਕਿਤੇ ਹਵਾ ਚੱਕੀਆਂ (Wind mills) ਭੀ ਹਨ। ਫਾਰਮ ਹਾਊਸ ਬੜੇ ਸੁੰਦਰ ਬਣੇ ਹੋਏ ਹਨ। ਦਰਿਆ ਮੂਰੇ ਦੇ ਕੰਢੇ ਇਕ ਸ਼ਹਿਰ ਕਾਫੀ ਵੱਡਾ ਹੈ ਪਰ ਆਬਾਦੀ ਪਤਾ ਲੱਗਾ ਸਿਰਫ 13000 ਦੀ ਹੈ। ਮੁਲਕ ਆਸਟਰੇਲੀਆ ਖੇਤਰਫਲ ਵਿਚ ਭਾਰਤ ਨਾਲੋਂ ਕਿਤੇ ਵਧ ਹੈ ਅਤੇ ਆਬਾਦੀ 1.75 ਕਰੋੜ ਤੋਂ ਵਧ ਨਹੀਂ।

4.30 ਵਜੇ ਪਾਣੀ ਅਤੇ ਰਸਤੇ ਵਿਚੋਂ ਕੁਝ ਹੋਰ ਸਮਾਨ ਲੈ ਕੇ ਅਸੀਂ ਵਾਪਸ ਹੋਟਲ ਪੁੱਜੇ।

## ਨਵੇਕਲੇ ਕਮਰੇ ਵਿਚ ਭੇਜਿਆ, 18 ਜੁਲਾਈ–

ਅੱਜ ਸਵੇਰੇ ਗ਼ਰੀਬ ਨਿਵਾਜ਼ ਜੀ ਨੂੰ ਚੌਥੀ ਛੱਤ ਤੇ ਹੀ ਰਿਕਵਰੀ ਰੂਮ ਤੋਂ ਸਿੰਗਲ ਰੂਮ 10 ਏ ਵਿਚ ਬੈੱਡ ਨੰਬਰ 22 ਤੇ ਭੇਜ ਦਿੱਤਾ।



Namdhari Elibrary NamdhariElibrary@gmail.com

ਜਦੋਂ ਮੈਂ ਸਵੇਰੇ ਦਰਸ਼ਨ ਕਰਨ ਗਿਆ ਸੀ ਸ੍ਰੀ ਸਤਿਗੁਰੂ ਜੀ ਉਸ ਸਮੇਂ ਸ਼ਿਫਟ ਹੋ ਚੁਕੇ ਸਨ। ਆਕਸੀਜਨ ਪਹਿਲਾਂ ਹੀ ਹਟਾ ਦਿੱਤੀ ਹੋਈ ਸੀ, ਹੋਰ ਸਭ ਭੀ ਹਟਿਆ ਹੋਇਆ ਸੀ। ਸਿਰਫ ਡਰਿਪ ਸੀ ਇੰਜੈਕਸ਼ਨ ਵਗੈਰਾ ਦੇਣ ਵਾਸਤੇ ਜਾਂ ਪਿਸ਼ਾਬ ਦੀ ਨਾਲੀ ਸੀ। ਡਾਕਟਰਾਂ ਨੇ ਆਖਿਆ ਕਿ ਹਲਕਾ ਖਾਣਾ, ਜੂਸ ਜਾਂ ਸੂਪ ਵਗੈਰਾ ਖੂਬ ਦਿਓ। ਦੋ ਲੀਟਰ ਦੇਣ ਤੱਕ ਕੋਈ ਹਰਜ ਨਹੀਂ, ਪਰ ਗ਼ਰੀਬ ਨਿਵਾਜ਼ ਜੀ ਥੋੜ੍ਹਾ ਥੋੜ੍ਹਾ ਹੀ ਲੈਂਦੇ ਰਹੇ ਸਨ। Sedative ਤੇ Pain killer ਅਜੇ ਚਾਲੂ ਸਨ।

ਜਦੋਂ ਮੈਂ ਕਮਰੇ ਚ ਗਿਆ, ਸੱਚੇ ਪਾਤਸ਼ਾਹ ਜੀ ਬਿਰਾਜੇ ਹੋਏ ਸਨ। ਮੈਂ ਕੋਲ ਪਈ ਕੁਰਸੀ ਤੇ ਅਡੋਲ ਬੈਠ ਗਿਆ। ਮਾਤਾ ਜੀ ਅੱਗੇ ਹੀ ਪਾਸ ਬੈਠੇ ਸੀ। ਇਕ ਦੋ ਮਿੰਟ ਚ ਗ਼ਰੀਬ ਨਿਵਾਜ਼ ਜੀ ਨੇ ਨੇਤਰ ਖੋਲ੍ਹੇ ਤੇ ਹੁਕਮ ਹੋਇਆ, ਠੀਕ ਹਾਂ, ਸੁਰਅੰਮ੍ਰਿਤ, ਜਵੰਦ ਆਏ ਸਨ।" ਮੈਂ ਅਰਜ਼ ਕੀਤੀ ਪਤਾ ਲੱਗਾ ਹੈ ਸ਼ਾਇਦ ਬੰਕੋਕ ਵਾਪਿਸ ਚਲੇ ਗਏ ਹਨ। ਬਚਨ ਹੋਇਆ, ਆਗਿਆ ਲੈ ਕੇ ਗਏ ਨੇ।" ਅਤੇ ਨੇਤਰ ਬੰਦ ਕਰਕੇ ਇਓਂ ਲੱਗਾ ਫਿਰ ਬਰਾਜ ਗਏ ਨੇ। ਦਵਾਈਆਂ ਦਾ ਪੂਰਾ ਅਸਰ ਅਜੇ ਸੀ। ਸੋ ਮੈਂ ਬਾਹਰ ਆ ਗਿਆ। ਡਾ. ਨਰਿੰਦਰਪਾਲ ਸਿੰਘ ਨੇ ਦੱਸਿਆ ਕਿ ਕਲ੍ਹ ਸ਼ਾਇਦ ਬੇਸੁਰਤੀ ਵਾਲੀਆਂ ਦਵਾਈਆਂ ਬੰਦ ਕਰਨਗੇ।

ਹਾਲਤ ਵਿੱਚ ਸੁਧਾਰ, 19 ਜੁਲਾਈ–

ਅੱਜ ਸਵੇਰੇ ਜਦੋਂ ਮੈਂ ਸੁਰਿੰਦਰ ਸਿੰਘ ਮਨਚੰਦਾ ਤੇ ਕੁਝ ਹੋਰ ਸਰੀਰ ਹਸਪਤਾਲ ਪੁੱਜੇ, ਗ਼ਰੀਬ ਨਿਵਾਜ਼ ਜੀ ਨੂੰ ਪੰਜਵੀਂ ਛੱਤ ਤੇ ਰੂਮ ਨੰ. 7 ਬੈੱਡ 29 ਤੇ ਬਦਲ ਦਿੱਤਾ ਹੋਇਆ ਸੀ। ਇਹ ਭੀ ਇਕ ਬਿਸਤਰ ਵਾਲਾ ਛੋਟਾ ਜਿਹਾ ਕਮਰਾ ਹੈ। ਡਰਿਪ ਪਿਸ਼ਾਬ ਵਾਲੀ ਨਾਲੀ ਆਦਿ ਸਭ ਕੁਝ ਹਟਾ ਦਿੱਤਾ ਹੋਇਆ ਸੀ। ਸੱਚੇ ਪਾਤਸ਼ਾਹ ਜੀ ਦੀ ਅਵਸਥਾ ਅੱਗੇ ਨਾਲੋਂ ਬਹੁਤ ਅੱਛੀ ਸੀ ਪਰ ਸ਼ਾਇਦ ਸੌਣ ਵਾਲੀ ਦਵਾਈ ਥੋੜੀ ਮਾਤਰਾ ਵਿੱਚ ਚਲ ਰਹੀ ਸੀ। ਛਾਤੀ ਦੇ ਜਖਮਾਂ ਤੋਂ ਤੇ ਪੱਟ ਤੋਂ ਸਾਰੀਆਂ ਪੱਟੀਆਂ ਲਾਹ ਦਿੱਤੀਆਂ ਗਈਆਂ ਸਨ। ਨਾਲੋਂ ਨਾਲ ਇਕ ਇਕ ਦੋ-ਦੋ ਟਾਂਕੇ ਭੀ ਖੋਲ੍ਹੀ ਜਾ ਰਹੇ ਸੀ। ਪੱਟ ਤੋਂ ਪੱਟੀ ਉਤਾਰਨ ਨਾਲ ਸ਼ਾਇਦ ਥੋੜੀ ਜਿਹੀ ਚਮੜੀ ਇਕ ਥਾਂ ਤੋਂ ਪੁੱਟੀ ਗਈ ਸੀ। ਓਥੇ ਡਰੈਸਿੰਗ ਭੀ ਕੀਤੀ ਗਈ। ਡਰਿਪ ਵਾਲੀ ਸੂਈ ਬਜਾਏ ਹੱਥ ਦੀ ਕਿਸੇ ਨਸ ਦੇ ਛਾਤੀ ਚੋਂ ਡੂੰਘੀ ਸਿੱਧੀ ਵੱਡੀ ਨਸ ਵਿਚ ਲਾਈ ਹੋਈ ਸੀ, ਉਹ ਵੀ ਮੇਰੇ ਸਾਹਮਣੇ ਹੀ ਡਾਕਟਰਾਂ ਨੇ ਕੱਢ ਦਿੱਤੀ। ਇਸ਼ਨਾਨ ਵਾਸਤੇ ਡਾਕਟਰ ਕਹਿ ਰਹੇ ਸਨ। ਡਾਕਟਰ ਚਾਹੁੰਦੇ ਸੀ ਕਿ ਇੱਕ ਤੇ ਕੁਝ ਤੁਰ ਲੈਣਗੇ ਦੂਸਰਾ ਇਸ਼ਨਾਨ ਹੋ ਜਾਵੇਗਾ। ਇਸ਼ਨਾਨ ਵਾਸਤੇ ਡਾਕਟਰਾਂ ਦੇ ਨਾਲ ਜਾਣਾ ਸੀ। 12.30 ਦਾ ਟਾਈਮ ਹੋਵੇਗਾ ਦੁਪਹਿਰੇ, ਡਾਕਟਰ ਆਇਆ ਤੇ ਜਿਹੜਾ ਗੁਸਲਖਾਨਾ 50-60 ਕਦਮਾਂ ਤੇ ਹੋਵੇਗਾ - ਇਸ਼ਨਾਨ ਵਾਸਤੇ ਤੋਰ ਕੇ ਉਥੇ ਲੈ ਗਿਆ। ਓਪਰੇਸ਼ਨ ਤੋਂ ਬਾਅਦ ਪਹਿਲੀ ਵਾਰੀ ਤੁਰਨਾ ਸੀ, ਦੋ ਜਣਿਆਂ ਸਹਾਰਾ ਦੇ ਕੇ ਤੋਰਿਆ। ਇੱਕ ਡਾਕਟਰ ਤੇ ਦੂਸਰੇ ਸੰਤ ਜਗਤਾਰ ਸਿੰਘ। ਡਾਕਟਰਾਂ ਤੇ ਹਸਪਤਾਲ ਦੇ ਸਟਾਫ ਨੂੰ ਪਤਾ ਸੀ ਕਿ ਉਹਨਾਂ ਦੇ ਖਾਣ ਪੀਣ ਵਾਲੀ ਚੀਜ਼ ਜਾਂ ਪਾਣੀ ਗ਼ਰੀਬ ਨਿਵਾਜ਼ ਜੀ ਕੋਈ ਨਹੀਂ ਵਰਤਦੇ। ਗੜਵੇ ਵਿਚ ਸੋਧ ਦਾ ਜਲ ਗਰਮ ਕੀਤਾ ਹੋਇਆ ਸੀ। ਇਸ਼ਨਾਨ ਤੋਂ ਬਾਅਦ ਫਿਰ ਤੁਰ ਕੇ ਹੀ ਆਪਣੇ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਬਿਸਤਰ ਤੇ ਆ ਗਏ। ਅੱਜ ਤੋਂ ਕੁਝ ਨਿੱਗਰ ਖਾਣਾ ਖਿਚੜੀ, ਦਲੀਆ ਆਦਿ ਖਾਧਾ ਜਾਵੇ, ਇਹ ਡਾਕਟਰਾਂ ਦੀ ਹਿਦਾਇਤ ਸੀ। ਪਰ ਗ਼ਰੀਬ ਨਿਵਾਜ਼ ਜੀ ਦਾ ਮਨ ਅਜੇ ਥੋੜ੍ਹੇ ਥੋੜ੍ਹੇ ਤੋਂ ਵੱਧ ਨਹੀਂ ਛਕਣ ਦਾ ਸੀ। ਦਵਾਈਆਂ ਏਨੀਆ ਹੋ ਗਈਆਂ ਸਨ ਕਿ ਭੁਖ ਅਜੇ ਜਾਪਦੀ ਹੀ ਨਹੀਂ ਸੀ।

ਦਵਾਈਆਂ ਦੇ ਅਸਰ ਕਰਕੇ ਨੀਂਦ ਦਾ ਸਮਾਂ ਅੱਗੇ ਪਿੱਛੇ ਹੋਇਆ ਹੋਇਆ ਸੀ। ਰਾਤ



Namdhari Elibrary NamdhariElibrary@gmail.com

ਨੀਂਦ ਆਉਣ ਵਿਚ ਪ੍ਰੇਸ਼ਾਨੀ ਹੁੰਦੀ। ਅਜ ਰਾਤ ਭੀ ਇਸ ਪ੍ਰਕਾਰ ਹੀ ਲੰਘੀ ਸੀ।

ਗ਼ਰੀਬ ਨਿਵਾਜ਼ ਜੀ ਨੂੰ ਦਵਾਈਆਂ ਦੇ ਅਸਰ ਕਰਕੇ ਨੀਂਦ ਬਦੋ-ਬਦੀ ਆਈ ਜਾਂਦੀ ਸੀ। ਸਾਡੀ ਸਾਰਿਆਂ ਦੀ ਕੋਸ਼ਿਸ਼ ਸੀ ਕਿ ਸਤਿਗੁਰੂ ਜੀ ਅਜੇ ਨਾ ਬਿਰਾਜਣ ਤਾਂ ਜੋ ਰਾਤ ਨੀਂਦ ਠੀਕ ਆ ਜਾਵੇ। ਥੋੜਾ ਜਿਹਾ ਛੱਕ ਕੇ ਬਾਹਰ ਬਰਾਂਡੇ ਵਿਚ ਤੁਰਨ ਵਾਸਤੇ ਰਜ਼ਾ ਬਣੀ। ਸਵੇਰੇ ਭੀ ਤੁਰੇ ਸਨ। ਇੱਕ ਪਾਸਿਓਂ ਸੰਤ ਜਗਤਾਰ ਸਿੰਘ ਤੇ ਦੂਸਰੇ ਪਾਸਿਓਂ ਮੈਂ ਬਾਜੂ ਪਕੜਿਆ ਸੀ। ਥੋੜੇ ਸਹਾਰੇ ਨਾਲ ਗ਼ਰੀਬ ਨਿਵਾਜ਼ ਜੀ ਆਪ ਤੁਰ ਰਹੇ ਸਨ। ਹੁਕਮ ਹੋਇਆ ਸਹਾਰੇ ਦੀ ਲੋੜ ਨਹੀਂ ਮੈਂ ਤੁਰ ਸਕਦਾ ਹਾਂ। ਬਰਾਂਡੇ ਵਿਚ ਚੱਕਰ ਲਗਾ ਕੇ ਗ੍ਰੀਬ ਨਿਵਾਜ਼ ਜੀ ਆਰਾਮ ਕਰਨ ਚਲੇ ਗਏ।

## ਦਵਾਈਆਂ ਬੰਦ, 21 ਜੁਲਾਈ-

ਸਵੇਰੇ ਗ਼ਰੀਬ ਨਿਵਾਜ਼ ਜੀ ਅੱਜ ਕਾਫੀ ਠੀਕ ਲੱਗ ਰਹੇ ਸੀ। ਸਵੇਰੇ ਇਸ਼ਨਾਨ ਆਸਾ ਦੀ ਵਾਰ, ਚੰਡੀ ਦੀ ਵਾਰ ਸਾਰਾ ਪ੍ਰੋਗਰਾਮ ਸਮੇਂ ਅਨੁਸਾਰ ਭੁਗਤ ਚੁਕਿਆ ਸੀ। ਦਵਾਈਆਂ ਕਰੀਬ ਸਾਰੀਆਂ ਬੰਦ ਹੋ ਗਈਆਂ ਹਨ। ਸਾਰਾ ਦਿਨ ਦੋ-ਦੋ ਘੰਟੇ ਬਾਅਦ ਬਲੱਡ ਪ੍ਰੈਸ਼ਰ, ਪਲਸ ਟੈਂਪਰੇਚਰ ਵਗੈਰਾ ਰਿਕਾਰਡ ਹੋ ਰਿਹਾ ਸੀ। ਇਹ ਕੰਮ ਮੇਲ ਨਰਸ ਕਰਦੇ ਹਨ। ਗ਼ਰੀਬ ਨਿਵਾਜ ਜੀ ਹੁਣ ਬਗੈਰ ਸਹਾਰੇ ਦੇ ਦਿਨ ਚ ਤਿੰਨ ਚਾਰ ਚੱਕਰ ਬਰਾਂਡੇ ਵਿੱਚ ਲਗਾ ਲੈਂਦੇ ਹਨ। ਡਾਕਟਰਾਂ ਅਨੁਸਾਰ ਇੰਪਰੂਵਮੈਂਟ ਫਾਸਟ ਹੋ ਰਹੀ ਹੈ। ਸੱਚੇ ਪਾਤਸ਼ਾਹ ਜੀ ਨੂੰ ਤੁਰਨ ਵਿਚ ਥਕਾਵਟ ਤੇ ਬਿਲਕੁਲ ਨਹੀਂ ਹੁੰਦੀ, ਇਉਂ ਲਗਦਾ ਹੈ ਸਗੋਂ ਚੰਗਾ ਮਹਿਸੂਸ ਕਰਦੇ ਹਨ।

## ਸਤਿਕਾਰ ਭਰੇ ਗੁਲਦਸਤੇ, 22 ਜੁਲਾਈ-

21-22 ਦੀ ਰਾਤ ਦਵਾਈਆਂ ਖਾ ਕੇ ਨੀਂਦ ਆ ਗਈ ਸੀ। ਗ਼ਰੀਬ ਨਿਵਾਜ਼ ਜੀ ਠੀਕ ਸਨ। ਬਚਨ ਕਰਦਿਆਂ ਹੁਕਮ ਹੋਇਆ ਅਜੇ ਦੋ ਰਾਤਾਂ ਇਥੇ ਹੋਰ ਕਢਣੀਆਂ ਨੇ। 8-10 ਜਗ੍ਹਾ ਤੋਂ ਯੂ. ਕੇ. ਆਦਿ ਤੋਂ ਸੰਗਤਾਂ ਫੁੱਲ ਭੇਜੇ ਸਨ। ਕਮਰਾ ਤਕਰੀਬਨ ਫੁੱਲਾਂ ਨਾਲ ਭਰਿਆ ਹੋਇਆ ਸੀ। Flower Basket Properly Arranged ਫੁੱਲਾਂ ਦੀਆਂ ਟੋਕਰੀਆਂ ਠੀਕ ਤਰ੍ਹਾਂ ਨਾਲ ਰੱਖੀਆਂ ਸਨ Professional Florist (ਵਿਹਾਰੀ ਫੁੱਲ ਵੇਚਣ ਵਾਲੀ) ਦੇ ਕੇ ਗਈ ਸੀ।

ਨਿੱਕੇ ਜਿਹੇ ਕਮਰੇ ਵਿਚ ਗ਼ਰੀਬ ਨਿਵਾਜ਼ ਜੀ ਕਾਫੀ ਬੱਝੇ ਜਿਹੇ ਮਹਿਸੂਸ ਕਰਦੇ ਨੇ। ਹੁਕਮ ਹੋਇਆ ਜਿਵੇਂ ਡਾਕਟਰ ਰੌਸ ਆਖੇਗਾ, ਉਸ ਤਰ੍ਹਾਂ ਹੀ ਕਰਨਾ ਹੈ। ਭੁੱਖ ਭੀ ਪੂਰੀ ਨਹੀਂ ਸੀ ਲੱਗ ਰਹੀ। ਮੈਂ ਅਰਜ਼ ਕੀਤੀ, ਦਹੀਂ ਆਪ ਜੀ ਖੁਸ਼ ਹੋ ਕੇ ਛਕਦੇ ਹੋ, ਉਹ ਛਕੋ। ਹੁਕਮ ਹੋਇਆ ਡਾਕਟਰ ਨੂੰ ਪੁਛ ਲਵੋ। ਡਾਕਟਰ ਵਲੋਂ ਇਜ਼ਾਜ਼ਤ ਮਿਲ ਗਈ। ਦਹੀਂ ਮੰਗਵਾਇਆ ਤੇ ਸੱਚੇ ਪਾਤਸ਼ਾਹ ਜੀ ਰਜ਼ਾ ਅਨੁਸਾਰ ਥੋੜਾ ਥੋੜਾ ਛਕਿਆ। ਇਕ ਚੱਕਰ ਵਾਰਡ ਚ ਤੁਰ ਕੇ ਲਗਾਇਆ, ਥੋੜਾ ਆਰਾਮ ਕਰਨਾ ਚਾਹੁੰਦੇ ਸੀ, ਅਸੀਂ ਆਗਿਆ ਲੈ ਕੇ ਆ ਗਏ।

## ਡਾ. ਰੌਸ ਦੀ ਪ੍ਰਸੰਸਾ-

ਡਾ. ਰੌਸ ਦੁਬਾਰਾ ਆਏ। ਚੈੱਕਅੱਪ ਕਰਕੇ ਅਤੇ ਰਿਕਵਰੀ ਵੇਖ ਕੇ ਬਹੁਤ ਖੁਸ਼ ਹੋਏ ਅਤੇ ਕਹਿਣ ਲੱਗੇ ਤੁਹਾਡੀ ਰਿਕਵਰੀ ਉਮਰ ਦੇ ਹਿਸਾਬ ਨਾਲ ਬਹੁਤ ਅੱਛੀ ਹੈ। ਤੁਸੀਂ ਆਪਣੇ ਤੋਂ 20 ਸਾਲ ਘਟ ਉਮਰ ਵਾਲੇ ਨਾਲੋਂ ਛੇਤੀ ਰਿਕਵਰ ਕੀਤਾ ਹੈ।

ਸੱਚੇ ਪਾਤਸ਼ਾਹ ਜੀ ਫਰਮਾਇਆ ਕਿ ਡਾਕਟਰ ਨੂੰ ਦਸੋ ਕਿ ਅਸੀਂ ਹਸਪਤਾਲ ਦੇ ਸਾਰੇ ਰੂਲ ਅਤੇ ਰੈਗੂਲੇਸ਼ਨ ਪੂਰੀ ਤਰ੍ਹਾਂ ਨਿਭਾ ਨਹੀਂ ਸੱਕੇ। ਬਹੁਤ ਟਾਈਮ ਅਤੇ ਬੇਟਾਈਮ ਸਾਡੇ ਨਾਲ ਦੇ ਆਏ ਦਰਸ਼ਨ ਕਰਨ ਆਉਂਦੇ ਕਰਦੇ ਰਹੇ, ਫਿਰ ਵੀ ਤੁਸੀਂ ਤੇ ਤੁਹਾਡੇ ਸਾਰੇ ਸਟਾਫ ਨੇ ਸਾਡੇ ਨਾਲ ਬਹੁਤ ਸਹਿਯੋਗ ਕੀਤਾ ਹੈ। ਡਾ. ਰੌਸ ਬੋਲੇ ਸਾਨੂੰ ਖੁਸ਼ੀ ਹੈ ਅਤੇ ਸਾਡੀ ਖੁਸ਼ਕਿਸਮਤੀ ਹੈ ਕਿ ਸਾਰੀ ਦੁਨੀਆਂ ਦੇ ਹਸਪਤਾਲ ਛੱਡ ਕੇ ਆਪ ਜੀ ਓਪਰੇਸ਼ਨ



Namdhari Elibrary NamdhariElibrary@gmail.com

ਵਾਸਤੇ ਇਥੇ ਆਏ ਹੋ। ਇਹ ਸਾਡੇ ਸਾਰਿਆਂ ਵਾਸਤੇ ਮਾਣ ਵਾਲੀ ਗੱਲ ਹੈ। ਜਦੋਂ ਇਹ ਸਭ ਮੈਂ ਸਤਿਗੁਰੂ ਜੀ ਨੂੰ ਦੱਸਿਆ, ਹੁਕਮ ਹੋਇਆ। ਦੱਸੋ ਕਿ ਜਦੋਂ ਤੁਸੀਂ ਸਾਡੀਆਂ ਸਾਰੀਆਂ ਸ਼ਰਤਾਂ ਬਗੈਰ ਝਿਜਕ ਮੰਨ ਗਏ ਤੇ ਫਿਰ ਅਸੀਂ ਆਉਣਾ ਹੀ ਸੀ। ਡਾ. ਰੌਸ ਬੜੀ ਤਸੱਲੀ ਵਿਚ ਜਾਪਦੇ ਸੀ ਅਤੇ ਪ੍ਰਸੰਨ ਸਨ। ਨਰਸਿੰਗ ਸਟਾਫ ਦੀ ਗ਼ਰੀਬ ਨਿਵਾਜ਼ ਜੀ ਨੇ ਉਹਨਾਂ ਦੇ ਵਤੀਰੇ ਬਾਰੇ ਭਰਪੂਰ ਸ਼ਲਾਘਾ ਕੀਤੀ ਕਿ ਜਦੋਂ ਵੀ ਜੋ ਕੁਝ ਆਖਿਆ ਤੁਰੰਤ ਸਭ ਕੰਮ ਛੱਡ ਕੇ ਹਾਜ਼ਰ ਹੁੰਦੇ ਰਹੇ।

ਡਾ. ਰੌਸ ਨੇ ਆਖਿਆ ਕਿ ਪਰਸੋਂ 24 ਜੁਲਾਈ ਨੂੰ ਤੁਹਾਨੂੰ ਹਸਪਤਾਲ ਤੋਂ ਛੁਟੀ ਦਿਆਂਗੇ। ਅਤੇ ਮੈਂ ਖੁਦ ਦੋ ਵਜੇ ਦੇ ਕਰੀਬ ਏਥੇ ਹੋਵਾਂਗਾ ਅਤੇ ਆਪ ਆ ਕੇ ਤੁਹਾਨੂੰ ਵਿਦਾ ਕਰਾਂਗਾ। ਆਮ ਕਰਕੇ ਇਹ ਕੰਮ ਵਾਸਤੇ ਉਹ ਨਹੀਂ ਆਉਂਦੇ। ਏਥੇ ਜਾਂ ਦੂਸਰੇ ਹਸਪਤਾਲ ਵਿਚ ਓਪਰੇਸ਼ਨ ਵਿਚ ਵਿਅਸਤ ਹੁੰਦੇ ਹਨ। ਗ਼ਰੀਬ ਨਿਵਾਜ ਜੀ ਹੁਕਮ ਕੀਤਾ ਜਿੰਨੇ ਵਜੇ ਛੁੱਟੀ ਦਿਓਗੇ- ਉਦੋਂ ਹੀ ਜਾਵਾਂਗੇ।

### ਮਿ. ਸਟੇਨ ਈਵਾਂਸ ਨਾਲ ਮੁਲਾਕਾਤ-

ਮਿਸਟਰ ਰਿਚਰਡ ਏਪੈਕਸ ਕਲੱਬ ਵਾਲਿਆਂ ਦਾ ਫੋਨ ਆਇਆ ਕਿ ਮਿ. ਸਟੇਨ ਈਵਾਂਸ ਐਮ. ਪੀ. ਸਾਊਥ ਆਸਟ੍ਰੇਲੀਆ ਵਾਲੇ ਤੁਹਾਨੂੰ ਫੋਨ ਕਰਨਗੇ, ਮਿਲਣਾ ਚਾਹੁੰਦੇ ਹਨ। ਉਹ ਭੀ ਆਪਣੀ ਲਿਬਰਲ ਪਾਰਟੀ ਦੇ ਵਿੱਪ ਹਨ।

ਮਿ. ਸਟੇਨ ਦਾ ਫੋਨ ਆਇਆ ਕਿ ਬੜੀ ਖੁਸ਼ੀ ਹੋਈ ਹੈ ਕਿ ਤੁਸੀਂ ਏਥੇ ਆਏ ਹੋ। ਉਸਨੂੰ ਆਉਣ ਦਾ ਕਾਰਨ ਵਗੈਰਾ ਸਭ ਰਿਚਰਡਜ਼ ਨੇ ਦੱਸਿਆ ਹੋਇਆ ਸੀ। ਉਹ ਮੀਟਿੰਗ ਫਿਕਸ ਕਰਨਾ ਚਾਹੁੰਦਾ ਸੀ। ਮੈਂ ਕਿਹਾ ਅੱਜ ਹੀ ਮੈਂ ਖਾਲੀ ਹਾਂ। ਕਲ੍ਹ ਗ਼ਰੀਬ ਨਿਵਾਜ਼ ਜੀ ਨੂੰ ਛੁੱਟੀ ਮਿਲਣੀ ਹੈ। ਫਿਰ ਅਗਲਾ ਪ੍ਰੋਗਰਾਮ ਅਜੇ ਪਤਾ ਨਹੀਂ। ਉਸ ਕਿਹਾ ਮੈਂ 9.30 ਵਜੇ ਫਿਰ ਫੋਨ ਕਰਦਾ ਹਾਂ। ਦੋਬਾਰਾ ਫੋਨ ਆਇਆ ਕਿ ਦੁਪਹਿਰ ਦਾ ਖਾਣਾ ਮੇਰੇ ਨਾਲ ਖਾਓ। ਇਕ ਵਜੇ ਦਾ ਟਾਈਮ ਫਿਕਸ ਹੋ ਗਿਆ।

10.30 ਵਜੇ ਹਸਪਤਾਲ ਜਾ ਕੇ ਅਰਜ਼ ਕੀਤੀ ਕਿ ਇਸ ਪ੍ਰਕਾਰ ਮਿ. ਸਟੇਨ ਦਾ ਫੋਨ ਆਇਆ ਸੀ। ਇਕ ਵਜੇ ਲੈਣ ਆਵੇਗਾ। ਮਿ. ਸਟੇਨ 23 ਸਾਲਾਂ ਤੋਂ ਐਮ. ਪੀ. ਹਨ। ਹੁਕਮ ਹੋਇਆ ਠੀਕ ਹੈ ਜ਼ਰੂਰ ਜਾਓ।

### ਛੁੱਟੀ ਬਾਰੇ-

ਸ਼ਾਮ ਨੂੰ ਜਾ ਕੇ ਹਸਪਤਾਲ ਸਾਰੀ ਅਰਜ਼ ਕੀਤੀ। ਸਤਿਗੁਰੂ ਜੀ ਅਤੀ ਪ੍ਰਸੰਨ ਹੋਏ। ਬਾਕੀ ਸਾਰੇ ਭੀ ਕਮਰੇ ਵਿਚ ਸਨ। 18-20 ਸਰੀਰ ਹੋਣਗੇ। ਮਾਤਾ ਜੀ ਹੁਕਮ ਕੀਤਾ ਜਦੋਂ ਆਉਂਦੇ ਹੋ ਸਾਰੇ ਆ ਜਾਂਦੇ ਹੋ, ਨਹੀਂ ਤਾਂ ਇਥੇ ਕੋਈ ਵੀ ਨਹੀਂ ਹੁੰਦਾ। ਵਾਰੀ ਵਾਰੀ ਆਇਆ ਕਰੋ। ਹੁਕਮ ਹੋਇਆ ਹੁਣ ਕਲ੍ਹ ਸਵੇਰੇ ਛੁੱਟੀ ਹੀ ਮਿਲ ਜਾਣੀ ਹੈ। ਸੱਚੇ ਪਾਤਸ਼ਾਹ ਜੀ ਅੱਜ ਸਵੇਰੇ ਜਦੋਂ ਅਸੀਂ ਸਾਰੇ ਗਏ ਕਾਫੀ ਪ੍ਰਸੰਨ ਚਿਤ ਸਨ ਅਤੇ ਪ੍ਰਸੰਨ ਮੁਦਰਾ ਵਿਚ ਬਚਨ ਕਰਦੇ ਰਹੇ। ਸਿਡਨੀ ਤੋਂ ਦਲਬੀਰ ਸਿੰਘ ਦਰਸ਼ਨਾਂ ਵਾਸਤੇ ਆਏ ਹੋਏ ਸੀ। ਗ਼ਰੀਬ ਨਿਵਾਜ਼ ਜੀ ਨੇ ਸਾਰਿਆਂ ਨੂੰ ਪੁਰਾਣੇ ਸਿਖਾਂ ਦੀਆਂ ਸਾਖੀਆਂ ਸੁਣਾਈਆਂ ਕਿ ਸਿੱਖ ਕਿਹੋ ਜਿਹੇ ਹੁੰਦੇ ਸੀ। ਕਿਵੇਂ ਮਲੂਕ ਸਿੰਘ ਸਰਦੀਆਂ ਦੀ ਰਾਤ ਨੂੰ ਜਾ ਕੇ ਦੂਸਰੇ ਸੰਤਾਂ ਨੂੰ ਮਿਲੇ ਜਿਨਾਂ ਚੜ੍ਹਾਈ ਕਰਨ ਤੋਂ ਪਹਿਲਾਂ ਯਾਦ ਕੀਤਾ ਸੀ ਤੇ ਕੁਝ ਹੋਰ ਸਾਖੀਆਂ ਸੁਣਾਈਆਂ।

### ਹਸਪਤਾਲੋਂ ਛੁੱਟੀ ਮਿਲੀ, 24 ਜੁਲਾਈ-

ਅੱਜ ਗ਼ਰੀਬ ਨਿਵਾਜ ਜੀ ਨੂੰ ਹਸਪਤਾਲ ਤੋਂ ਛੁਟੀ ਮਿਲਣੀ ਹੈ।

ਡਾ. ਰੌਸ ਤੇ ਹੈੱਡ ਨਰਸ ਮਿਸ ਪਿੱਲੇ ਨਾਲ ਸਾਰੀ ਸੰਗਤ ਗ਼ਰੀਬ ਨਿਵਾਜ ਜੀ ਨੂੰ ਹਸਪਤਾਲ ਦੇ ਗੇਟ ਤੇ ਗੱਡੀਆਂ ਤੱਕ ਛੱਡਣ ਆਏ। 31 ਨੂੰ ਦੁਬਾਰਾ 10 ਵਜੇ ਚੈੱਕ ਅੱਪ ਵਾਸਤੇ ਹਸਪਤਾਲ ਜਾਣਾ ਹੈ। ਹੁਕਮ ਹੋਇਆ ਅਗਲੀ ਗੱਡੀ ਵਿਚ ਗ਼ਰੀਬ ਨਿਵਾਜ਼ ਜੀ ਨਾਲ



Namdhari Elibrary NamdhariElibrary@gmail.com

ਮਾਤਾ ਜੀ, ਹੰਸਪਾਲ ਜੀ ਤੇ ਸੁਰਿੰਦਰ ਸਿੰਘ ਬੈਠ ਜਾਣ। ਅੱਗੇ ਡਰਾਈਵਰ ਨਾਲ ਖੰਡਪੁਰੀ ਤੇ ਬਾਕੀ ਕੁਝ ਪਿਛਲੀ ਗੱਡੀ ਵਿਚ ਬੈਠ ਗਏ।

ਹਸਪਤਾਲ ਤੋਂ ਹੋਟਲ 4-5 ਮਿੰਟ ਦਾ ਰਸਤਾ ਹੈ। ਪਰ ਕਾਰ ਵਿਚ 10 ਕੁ ਮਿੰਟ ਸ਼ਹਿਰ ਦਾ ਚੱਕਰ ਲਾ ਕੇ ਹੋਟਲ ਪਹੁੰਚੇ। ਹੋਟਲ ਦੇ ਗੇਟ ਤੇ ਬੰਕੋਕ ਵਾਲੀਆਂ ਬੀਬੀਆਂ ਸਵਾਗਤ ਵਾਸਤੇ ਖੜੀਆਂ ਸ਼ਬਦ ਪੜ੍ਹ ਰਹੀਆਂ ਸਨ। ਗੱਡੀ ਚੋਂ ਬਾਹਰ ਮੈਂ ਅਰਜ਼ ਕੀਤੀ ਆਪ ਜੀ ਨੂੰ ਉਤਰਨ ਲੱਗਿਆਂ ਫੜਾਂ? ਹੁਕਮ ਹੋਇਆ ਨਹੀਂ, ਮੈਂ ਆਪੇ ਬਾਹਰ ਆਵਾਂਗਾ। ਹੌਲੀ ਜਿਹੀ ਸੱਚੇ ਪਾਤਸ਼ਾਹ ਜੀ ਗੱਡੀ ਚੋਂ ਬਗੈਰ ਸਹਾਰੇ ਉਤਰੇ, ਸਭ ਨੇ ਜੈਕਾਰਾ ਛੱਡ ਕੇ ਸਵਾਗਤ ਕੀਤਾ। ਤੁਰਕੇ ਲਿਫਟ ਰਾਹੀਂ ਆਪਣੇ ਕਮਰੇ 17 ਏ ਵਿਚ ਜਾ ਕੇ ਸੋਫੇ ਤੇ ਬੈਠ ਗਏ। ਥੋੜੀ ਦੇਰ ਦਰਸ਼ਨ ਦੇ ਕੇ ਦੂਜੇ ਕਮਰੇ ਵਿਚ ਚਲੇ ਗਏ।

ਗ਼ਰੀਬ ਨਿਵਾਜ਼ ਜੀ ਦੇ ਓਪਰੇਸ਼ਨ ਤੋਂ ਬਾਅਦ ਡਾ. ਰੌਸ ਨਾਲ ਮੇਰੀਆਂ ਇਕ ਦੋ ਮੁਲਾਕਾਤਾਂ ਦੌਰਾਨ ਓਹਨਾਂ ਨੇ ਜੋ ਪ੍ਰਭਾਵ ਦਿੱਤਾ, ਉਸ ਅਨੁਸਾਰ ਡਾ. ਰੌਸ ਕੁਝ ਘਬਰਾਹਟ ਵਿੱਚ ਸਨ ਕਿ ਐਸੀ ਮਹਾਨ ਹਸਤੀ, ਜੋ ਅਜਕਲ ਦੇ ਈਸਾ ਹਨ, ਉਹਨਾਂ ਦਾ ਓਪਰੇਸ਼ਨ ਕਰਨਾ ਹੈ। ਜੋ ਸਾਰੀ ਦੁਨੀਆਂ ਦੇ ਡਾਕਟਰ ਛੱਡ ਕੇ ਐਡੀਲੇਡ ਉਹਨਾਂ ਪਾਸ ਆਏ ਹਨ। ਬੜੇ ਫ਼ਖਰ ਅਤੇ ਜ਼ੁੰਮੇਵਾਰੀ ਦੀ ਗੱਲ ਹੈ। ਡਾ. ਰੌਸ ਦਾ ਕਹਿਣਾ ਸੀ ਇਤਨੀ ਅਸਾਨੀ ਹਿਜ਼ ਹੋਲੀਨੈਸ ਦੇ ਓਪਰੇਸ਼ਨ ਅਤੇ ਬਾਅਦ ਵਿਚ ਮਹਿਸੂਸ ਹੋਈ ਹੈ, ਇਸ ਤਰ੍ਹਾਂ ਲਗਦਾ ਸੀ ਕਿ ਸਾਰਾ ਕੇਸ ਆਪੇ ਹੀ ਸਹਿਜੇ ਸਹਿਜੇ ਹੋਈ ਜਾਂਦਾ ਹੈ। ਕੋਈ ਵਖਰੀ ਤਾਕਤ ਨਾਲ ਨਾਲ ਮਦਦ ਕਰਦੀ ਜਾਪਦੀ ਸੀ। ਹਿਜ਼ ਹੋਲੀਨੈਸ ਦਾ ਸਰੀਰ ਵੀ ਬੱਚਿਆਂ ਵਰਗਾ ਹੈ, ਜ਼ਖਮ ਬਹੁਤ ਛੇਤੀਂ ਭਰੇ ਹਨ। ਮੇਰੀ ਜ਼ਿੰਦਗੀ ਦਾ ਇਹ ਇਕ ਵਖਰਾ ਹੀ ਤਜ਼ਰਬਾ ਹੈ। ਉਹ ਚਾਹੁੰਦੇ ਸੀ ਕਿ ਕਿਸੇ ਸਮੇਂ ਭਾਰਤ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ।■

# ਇਬਾਦਤ

✍ਡਾ. ਸਤਵੰਤ ਕੌਰ ਮਠਾਰੂ

ਚਾਹਤ ਤੇਰੀ ਨੂੰ ਇਬਾਦਤ ਸਮਝ ਕੇ,
ਦਿਨ-ਰਾਤ ਸੱਜਦੇ ਕਰਦੀ ਕਰਦੀ ਗਈ।
ਜੀਵਨ ਸਾਗਰ ਵਿਚ ਗੁਰੂ ਜਗਜੀਤ ਜੀ,
ਖਾ-ਖਾਕੇ ਗੋਤੇ ਤਰਦੀ-ਤਰਦੀ ਗਈ।
ਹਨੇਰੇ ਸਫ਼ਿਆਂ ਉੱਤੇ ਜੱਸ ਤੇਰਾ ਮੈਂ,
ਲਿਖ ਲਿਖ ਕਿਵੇਂ, ਗਾਉਂਦੀ ਗਾਉਂਦੀ ਗਈ।
ਵਿਸਾਰ ਕੇ ਰਿਸ਼ਤੇ ਨਾਤੇ ਦੁਨੀਆਂ ਦਾਰੀ,
ਤੇਰੇ ਖਿਆਲਾਂ ਚ ਜੀਂਦੀ ਜੀਂਦੀ ਗਈ।

ਤੇਰੀ ਇਬਾਦਤ ਚ ਜੁੜਕੇ ਕਿਵੇਂ ਦਿਲ ਨੂੰ,
ਚਰਨਾਂ ਚ ਮੈਂ ਲਾਉਂਦੀ ਲਾਉਂਦੀ ਗਈ।
ਤੂੰ ਹੀ ਮੁਰਸ਼ਦ ਪੀਰ ਪੈਗੰਬਰ ਜਗ 'ਚ
ਤੇਰੇ ਲੋਰ ਚ ਵਿਚਰਦੀ ਵਿਚਰਦੀ ਗਈ।
ਬੁਣਕੇ ਨਾਮ ਤੇਰੇ ਦਾ ਤਾਣਾ ਬਾਣਾ ਮੈਂ,
ਬਣ ਪਤੰਗ ਕਿਵੇਂ ਉੱਡਦੀ ਉੱਡਦੀ ਗਈ।
ਤੂੰ ਹੀ ਤੂੰ ਹੀ, ਤੂੰ ਹੀ ਸਭ ਕੁਝ ਸਤਿਗੁਰੂ,
ਤੈਨੂੰ ਜਗਜੀਤ, ਜਪਦੀ-ਜਪਦੀ ਗਈ।

ਕਰ ਅਰਪਿਤ ਤੇਰੇ ਚਰਨਾਂ 'ਚ ਫੁੱਲ,
ਦਿਨ ਰਾਤ ਸੱਜਦੇ ਕਰਦੀ-ਕਰਦੀ ਗਈ।
ਮੇਰੇ ਬੁੱਝਦੇ ਚਿਰਾਗ ਨੂੰ ਕਰੇ ਰੋਸ਼ਨ,
ਉਹਦੀ ਲੋਅ ਵੇ ਵਧਦੀ-ਵਧਦੀ ਗਈ।
ਤੇਰੀ ਮਿਹਰ ਦੀ ਇਕ ਨਿਗਾਹ ਨਾਲ,
ਤਨ ਮਨ ਪੀੜਾਂ ਹਰਦੀ-ਹਰਦੀ ਗਈ।
ਚਾਹਤ ਤੇਰੀ ਨੂੰ ਇਬਾਦਤ ਸਮਝ ਕੇ,
ਦਿਨ ਰਾਤ ਸੱਜਦੇ ਕਰਦੀ-ਕਰਦੀ ਗਈ।



Namdhari Elibrary NamdhariElibrary@gmail.com

# ਜਦੋਂ ਅਸੀਂ ਗੁਰੂ ਵਾਲੇ ਬਣੇ

ਡਾ. ਹਰਮੰਦਰਜੀਤ ਕੌਰ ਜੋਗਾ

*ਪਹਿਲੀ ਵਾਰ ਕਿਸੇ ਧਾਰਮਿਕ ਸ਼ਖਸੀਅਤ ਨਾਲ ਮੇਰਾ ਸਾਹਮਣਾ ਸੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਦਸੰਬਰ 1998 ਵਿਚ ਹੋਇਆ। ਕੁਝ ਘੰਟਿਆਂ ਦੀ ਇਸ ਮੁਲਾਕਾਤ ਨੇ ਮੇਰੀ ਪੂਰੀ ਜ਼ਿੰਦਗੀ ਹੀ ਬਦਲਕੇ ਰੱਖ ਦਿੱਤੀ। ਇਸ ਮੁਲਾਕਾਤ ਦਾ ਸਬੱਬ ਸੀ ਸਾਡੇ ਪਿੰਡ ਹੋਣ ਵਾਲਾ "ਮੇਲਾ ਦੇਸ਼ ਭਗਤਾਂ ਦਾ"।*

ਮੇਰਾ ਜਨਮ ਗਦਰੀਆਂ ਦੇ ਘਰ ਹੋਇਆ ਤੇ ਵਿਆਹ ਪਰਜਾ ਮੰਡਲੀਏ ਦੇ ਮੁੰਡੇ ਨਾਲ। ਧਰਮ ਦੀ ਦੋਵਾਂ ਘਰਾਂ ਵਿਚ ਕੋਈ ਚਰਚਾ ਨਹੀਂ ਹੁੰਦੀ ਸੀ। ਪੜ੍ਹਾਈ ਕਮਿਊਨਿਸਟ ਦੇਸ ਵਿਚ ਕੀਤੀ ਤੇ ਕਿੱਤਾ ਡਾਕਟਰੀ ਦਾ ਅਪਣਾਇਆ। ਧਰਮ ਨਾਲ ਕਦੇ ਸਿੱਧਾ ਸਾਹਮਣਾ ਹੋਇਆ ਹੀ ਨਹੀਂ ਸੀ। ਪਹਿਲੀ ਵਾਰ ਕਿਸੇ ਧਾਰਮਿਕ ਸ਼ਖਸੀਅਤ ਨਾਲ ਮੇਰਾ ਸਾਹਮਣਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਦਸੰਬਰ 1998 ਵਿਚ ਹੋਇਆ। ਕੁਝ ਘੰਟਿਆਂ ਦੀ ਇਸ ਮੁਲਾਕਾਤ ਨੇ ਮੇਰੀ ਪੂਰੀ ਜ਼ਿੰਦਗੀ ਹੀ ਬਦਲਕੇ ਰੱਖ ਦਿੱਤੀ। ਇਸ ਮੁਲਾਕਾਤ ਦਾ ਸਬੱਬ ਸੀ ਸਾਡੇ ਪਿੰਡ ਹੋਣ ਵਾਲਾ "ਮੇਲਾ ਦੇਸ਼ ਭਗਤਾਂ ਦਾ"। ਦੇਸ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ "ਮੇਲਾ ਗਦਰੀ ਬਾਬਿਆਂ ਦਾ" ਦੀ ਚਿੰਗਾਰੀ ਪੂਰੇ ਪੰਜਾਬ ਵਿਚ ਸੁੱਟੀ ਜਾ ਚੁੱਕੀ ਸੀ। ਇਹ ਚਿੰਗਾਰੀ ਥਾਂ-ਥਾਂ ਦੇਸ ਭਗਤਾਂ ਦੇ ਮੇਲਿਆਂ ਵਿਚ ਪੂਰੀ ਲਾਟ ਦਾ ਰੂਪ ਲੈ ਚੁੱਕੀ ਸੀ। ਇਹ ਲਾਟ ਸਾਡੇ ਪਿੰਡ ਵੀ ਆ ਪਹੁੰਚੀ। ਸਾਡੇ ਪਿੰਡ ਜੋਗਾ ਦੇ ਦੋ ਨਾਮਧਾਰੀ ਸਿੰਘ ਬਾਬਾ ਸ਼ਾਮ ਸਿੰਘ ਜੋ ਕਿ ਸਾਡਾ ਵਡੇਰਾ ਸੀ ਤੇ ਬਾਬਾ ਸੱਦਾ ਸਿੰਘ ਮਲੇਰਕੋਟਲਾ ਵਿਖੇ ਸ਼ਹੀਦ ਹੋਏ ਸਨ। ਅਸੀਂ ਇਹ ਪਹਿਲਾ ਮੇਲਾ ਉਹਨਾਂ ਦੀ ਯਾਦ ਵਿਚ ਲਗਾ ਰਹੇ ਸਾਂ। ਪਿੰਡ ਕਾਮਰੇਡਾਂ ਦਾ ਸੀ ਸੋ ਪ੍ਰੋਗਰਾਮ ਵੀ ਕਾਮਰੇਡਾਂ ਵਾਲਾ ਹੀ ਸੀ। ਪੂਰਾ ਦਿਨ ਭਾਸ਼ਨਬਾਜ਼ੀ ਤੇ ਕਵੀ ਦਰਬਾਰ ਹੋਣਾ ਸੀ ਤੇ ਰਾਤ ਨੂੰ ਪੂਰੇ ਪੰਜਾਬ ਵਿਚ ਚੋਟੀ ਦੀਆਂ ਡਰਾਮਾਂ ਪਾਰਟੀਆਂ ਨੇ ਆਪਣੇ ਡਰਾਮੇ ਖੇਡਣੇ ਸਨ।

ਇਸ ਮੇਲੇ ਦੀ ਇਕ ਹੋਰ ਖਾਸ ਗੱਲ ਸੀ ਡਾ. ਜਗਤਾਰ ਸਿੰਘ ਵਲੋਂ ਲਿਖੀ ਕਾਮਰੇਡ ਜੰਗੀਰ ਸਿੰਘ ਜੋਗਾ ਦੀ ਜੀਵਨੀ ਦੀ ਘੁੰਡ ਚੁਕਾਈ। ਜੋਗਾ ਜੀ ਮੇਰਾ ਸਹੁਰਾ ਸਾਹਿਬ ਸਨ ਤੇ ਪੰਜਾਬ ਦੇ ਬਹੁਤ ਹੀ ਉਘੇ ਆਜ਼ਾਦੀ ਘੁਲਾਟੀਏ। ਉਮਰ ਦੇ ਤਕਰੀਬਨ 85 ਸਾਲ ਪੂਰੇ ਕਰ ਚੁੱਕੇ ਸਨ ਜਿਨ੍ਹਾਂ ਵਿਚ ਤਕਰੀਬਨ 17 ਸਾਲ ਅੰਗਰੇਜ਼ਾਂ ਦੀ ਜੇਲ੍ਹਾਂ ਵਿਚ ਬਿਤਾਏ ਸਨ। ਮੇਲੇ ਦੀ ਰੂਪ ਰੇਖਾ ਲ਼ਗਭਗ ਤਿਆਰ ਸੀ।

ਹੁਣ ਲੱਖ ਟਕੇ ਦਾ ਸਵਾਲ ਸੀ ਕਿ ਇਸ ਕਿਤਾਬ ਦੀ ਘੁੰਡ ਚੁਕਾਈ ਕੌਣ ਕਰੇਗਾ।



Namdhari Elibrary NamdhariElibrary@gmail.com

> ਜਦੋਂ ਸਤਿਗੁਰੂ ਜੀ ਦਾ ਆਗਮਨ ਹੋਇਆ ਤਾਂ ਪੂਰਾ ਪੰਡਾਲ ਹੀ ਉਜਵਲ ਹੋ ਗਿਆ, ਜਿਸ ਤਰ੍ਹਾਂ ਇਕ ਸੂਰਜ ਹੋਰ ਚੜ੍ਹ ਪਿਆ ਹੋਵੇ। ਜਦੋਂ ਸਤਿਗੁਰੂ ਜੀ ਨੂੰ ਪਤਾ ਲਗਾ ਕਿ ਇਹ ਪਿੰਡ ਨਾਮਧਾਰੀ ਸ਼ਹੀਦਾਂ ਦਾ ਹੈ ਉਹਨਾਂ ਦਾ ਮੁਖ ਇੰਨਾ ਖਿੜਿਆ ਕਿ ਮੈਂ ਬਿਆਨ ਨਹੀ਼ ਕਰ ਸਕਦੀ।

ਕਾਮਰੇਡ ਜੋਗਾ ਜੀ ਇਹ ਕੰਮ ਕਿਸੇ ਸਿਆਸੀ ਹਸਤੀ ਤੋਂ ਕਰਾਉਣਾ ਨਹੀਂ ਸਨ ਚਾਹੁੰਦੇ। ਉਹ ਚਾਹੁੰਦੇ ਸਨ ਕਿ ਇਹ ਸ਼ੁਭ ਕਾਰਜ ਕੋਈ ਬਹੁਤ ਹੀ ਪਵਿੱਤਰ ਤੇ ਸੱਚੀ ਸੁੱਚੀ ਹਸਤੀ ਕਰੇ। ਕਾਫੀ ਨਾਮ ਉਭਰ ਕੇ ਸਾਹਮਣੇ ਆਏ ਪਰ ਕੋਈ ਪਾਸ ਨਾ ਹੋ ਸਕਿਆ। ਆਖਰ ਮੇਰੇ ਪਤੀ ਡਾਕਟਰ ਗੁਰਦਰਸ਼ਨ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਲਿਆ। ਸਭ ਹੈਰਾਨ ਹੋ ਗਏ ਕਿ ਆਪਣਾ ਤਾਂ ਨਾਮਧਾਰੀਆਂ ਨਾਲ ਕੋਈ ਵਾਸਤਾ ਨਹੀਂ ਹੈ। ਉਪਰੋਂ ਇਹ ਪ੍ਰੋਗਰਾਮ ਕਾਮਰੇਡਾਂ ਦਾ ਹੈ ਇਸ ਲਈ ਸਤਿਗੁਰੂ ਜੀ ਦਾ ਆਉਣਾ ਲਗਭੱਗ ਨਾਮੁਮਕਿਨ ਹੈ। ਭੈਣੀ ਸਾਹਿਬ ਨਾਲ ਰਾਬਤਾ ਕਾਇਮ ਕਰਨ ਦੀ ਡਿਊਟੀ ਮੇਰੀ ਲੱਗੀ। ਮੈਂ ਕਾਮਰੇਡ ਆਨੰਦ ਨੂੰ ਬੇਨਤੀ ਕੀਤੀ ਤੇ ਉਹਨਾਂ ਅੱਗੇ ਭੈਣੀ ਸਾਹਿਬ। ਇਸ ਤਰ੍ਹਾਂ ਸਾਡਾ ਸਿੱਧਾ ਕੁਨੈਕਸ਼ਨ ਜੁੜ ਗਿਆ।

ਕਾਮਰੇਡ ਆਨੰਦ ਦਾ ਫੋਨ ਆਇਆ ਕਿ ਮਸਤਾਨਗੜ੍ਹ ਜਾ ਕੇ ਖੁਦ ਬੇਨਤੀ ਕਰੋ। ਅਸੀਂ ਉਥੇ ਜਾ ਕੇ ਬੇਨਤੀ ਕੀਤੀ ਸਤਿਗੁਰੁ ਜੀ ਖਿੜੇ ਮੱਥੇ ਸਾਡੀ ਬੇਨਤੀ ਪ੍ਰਵਾਨ ਕੀਤੀ। ਉਹ ਦਿਨ ਤੇ ਇਹ ਦਿਨ ਅਸੀਂ ਵੀ ਗੁਰੂ ਵਾਲੇ ਬਣ ਗਏ। ਪ੍ਰੋਗਰਾਮ ਵਾਲੇ ਦਿਨ ਕੋਈ ਹਜ਼ਾਰ ਦੇ ਲਗਭਗ ਨਾਮਧਾਰੀ ਸਾਡੇ ਪਿੰਡ ਆਏ ਤੇ ਪੂਰਾ ਪਿੰਡ ਹੀ ਪਵਿੱਤਰ ਹੋ ਗਿਆ। ਜਦੋਂ ਸਤਿਗੁਰੂ ਜੀ ਦਾ ਆਗਮਨ ਹੋਇਆ ਤਾਂ ਪੂਰਾ ਪੰਡਾਲ ਹੀ ਉਜਵਲ ਹੋ ਗਿਆ, ਜਿਸ ਤਰ੍ਹਾਂ ਇਕ ਸੂਰਜ ਹੋਰ ਚੜ੍ਹ ਪਿਆ ਹੋਵੇ। ਜਦੋਂ ਸਤਿਗੁਰੂ ਜੀ ਨੂੰ ਪਤਾ ਲਗਾ ਕਿ ਇਹ ਪਿੰਡ ਨਾਮਧਾਰੀ ਸ਼ਹੀਦਾਂ ਦਾ ਹੈ ਉਹਨਾਂ ਦਾ ਮੁਖ ਇੰਨਾ ਖਿੜਿਆ ਕਿ ਮੈਂ ਬਿਆਨ ਨਹੀ਼ ਕਰ ਸਕਦੀ।

ਕਾਮਰੇਡ ਜੋਗਾ ਜੀ ਨੇ ਜਦੋਂ ਸਤਿਗੁਰੂ ਜੀ ਨੂੰ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਖੁਦ ਇਸ ਪਿੰਡ ਵਿਚ ਦਰਸ਼ਨ ਦਿੰਦੇ ਰਹੇ ਸਨ ਤੇ ਦਿਵਾਨ ਸਜਾਉਂਦੇ ਰਹੇ ਸਨ ਤਾਂ ਸਤਿਗੁਰੂ ਜੀ ਦੀਆਂ ਅੱਖਾਂ ਭਰ ਆਈਆਂ। ਸਤਿਗੁਰੂ ਜੀ ਨੇ ਪੂਰੇ ਚਾਰ ਘੰਟੇ ਪ੍ਰੋਗਰਾਮ ਦਾ ਆਨੰਦ ਮਾਣਿਆ। ਮੈਂ ਸਟੇਜ ਸਕੱਤਰ ਸੀ। ਸਟੇਜ ਤੇ ਕੁਰਸੀ ਕੋਈ ਖਾਲੀ ਨਹੀਂ ਸੀ, ਇਸ ਲਈ ਮੈਂ ਪੂਰਾ ਵਕਤ ਸਤਿਗੁਰੂ ਜੀ ਦੇ ਚਰਨਾਂ ਵਿਚ ਬੈਠ ਕੇ ਗੁਜ਼ਾਰਿਆ। ਕਾਮਰੇਡ ਜੋਗਾ ਜੀ ਦੀ ਜੀਵਨੀ ਰਲੀਜ਼ ਕਰਨ ਤੋਂ ਬਾਅਦ ਸਤਿਗੁਰੂ ਜੀ ਬਾਬਾ ਭਗਤ ਸਿੰਘ ਬਿਲਗਾ ਨਾਲ ਕਾਫੀ ਸਮਾਂ ਗੱਲਾਂ ਕਰਦੇ ਰਹੇ। ਪ੍ਰੋਗਰਾਮ ਵਿਚ ਕਾਫੀ ਆਜ਼ਾਦੀ ਘੁਲਾਟੀਏ ਆਏ ਸਨ। ਤਕਰੀਬਨ ਸਭ ਨਾਲ ਹੀ ਸਤਿਗੁਰੂ ਜੀ ਨੇ ਵਿਚਾਰ ਸਾਂਝੇ ਕੀਤੇ।

ਜਦੋਂ ਮੈਂ ਵੀ ਉਹਨਾਂ ਪਾਸ ਬੈਠਦੀ ਤਾਂ ਉਹ ਸਾਡੇ ਪਰਿਵਾਰ ਬਾਰੇ ਛੋਟੀਆਂ ਛੋਟੀਆਂ ਗੱਲਾਂ ਮੇਰੇ ਨਾਲ ਕਰਦੇ ਰਹੇ, ਜਿਸ ਤਰ੍ਹਾਂ ਕੋਈ ਪਿਤਾ ਆਪਣੀ ਬੇਟੀ ਨਾਲ ਕਰਦਾ ਹੋਵੇ। ਮੈਨੂੰ ਪਤਾ ਹੀ ਨਹੀਂ ਲਗਿਆ ਮੈਂ ਕਦੋਂ ਉਹਨਾਂ ਦੇ ਸਨੇਹ ਦਾ ਪਾਤਰ ਬਣ ਗਈ। ਮੈਨੂੰ ਪ੍ਰੋਗਰਾਮ ਸ਼ੁਰੂ ਹੋਣ ਤੋਂ ਪਹਿਲਾਂ ਬਹੁਤ ਘਬਰਾਹਟ ਸੀ ਪਰ ਉਹਨਾਂ ਦੀ ਮੌਜੂਦਗੀ ਨੇ ਸਭ ਆਸਾਨ ਕਰ ਦਿਤਾ। ਸਤਿਗੁਰੂ ਜੀ ਨੇ ਰੁਖ਼ਸਤ ਹੋਣ ਤੋਂ ਪਹਿਲਾਂ ਪ੍ਰੋਗਰਾਮ ਦਾ ਪ੍ਰਬੰਧ ਕਰਨ ਲਈ ਮੈਨੂੰ ਥਾਪੀ ਦੇ ਕੇ ਸ਼ਾਬਾਸ਼ ਦਿਤੀ।■



Namdhari Elibrary NamdhariElibrary@gmail.com

# ਮੀਂਹ ਦਾ ਦੇਵਤਾ

✍ ਜਸਵਿੰਦਰ ਸਿੰਘ

*ਕੁਦਰਤ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਸਾਲ 1976 ਵਿੱਚ ਇੰਗਲੈਂਡ ਵਿੱਚ ਅਜਿਹਾ ਸੋਕਾ ਪਿਆ ਜਿਸ ਤਰ੍ਹਾਂ ਦਾ, ਉਥੋਂ ਦੀਆਂ ਅਖਬਾਰਾਂ ਅਨੁਸਾਰ, ਪਿਛਲੇ 500 ਸਾਲਾਂ ਤੋਂ ਕਦੀ ਨਹੀਂ ਸੀ ਪਿਆ। ਝੀਲਾਂ ਦਾ ਬਹੁਤ ਸਾਰਾ ਪਾਣੀ ਸੁਕ ਗਿਆ, ਨਦੀਆਂ ਥੱਲੇ ਲੱਗ ਗਈਆਂ। ਅਖਬਾਰਾਂ ਨੇ ਮੋਟੇ ਮੋਟੇ ਅੱਖਰਾਂ ਵਿੱਚ ਸੁਰਖੀਆਂ ਲਗਾ ਦਿਤੀਆਂ Old Father Thames Stop ਥੇਮਜ਼ ਨਦੀ ਦਾ ਨਾਂ ਹੈ ਜੋ ਲੰਡਨ ਸ਼ਹਿਰ ਦੇ ਵਿੱਚ ਦੀ ਵਗਦੀ ਹੈ।*

ਉਹ ਘਟਨਾ ਹੈ ਇੰਗਲੈਂਡ ਵਿੱਚ ਮੀਂਹ ਪੁਆਉਣ ਦੀ। ਕਰਨ ਕਾਰਨਹਾਰ ਸਨ: ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਸਤਿਗੁਰੂ ਜੀ ਨੇ ਇਹ ਕਿਰਪਾ ਉਦੋਂ ਕੀਤੀ ਜਦੋਂ ਸਾਰਾ ਮੁਲਕ ਹਾਹਾ-ਕਾਰ ਕਰ ਰਿਹਾ ਸੀ ਅਤੇ ਮੌਸਮ ਦੇ ਵਿਗਿਆਨੀ ਕਹਿ ਰਹੇ ਸਨ ਕਿ ਅਜੇ ਬਾਰਸ਼ ਹੋਣ ਦੇ ਕੋਈ ਆਸਾਰ ਨਹੀਂ। ਪਰ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ, ਮੀਂਹ ਦੇ ਆਸਾਰ ਬਣਾ ਦਿੱਤੇ ਅਤੇ ਇੰਗਲੈਂਡ ਦੀ ਤਪਦੀ ਧਰਤੀ ਤੇ ਮੀਂਹ ਪਵਾ ਦਿੱਤਾ।

ਜਿਸ ਨੂੰ ਵੀ ਇੰਗਲੈਂਡ ਦੇਸ਼ ਦੇ ਬਾਰੇ ਥੋੜ੍ਹੀ ਬਹੁਤ ਜਾਣਕਾਰੀ ਹੈ ਅਥਵਾ ਜਿਸ ਨੇ ਵਿਅਕਤੀਗਤ ਰੂਪ ਵਿੱਚ ਉਥੇ ਰਹਿ ਕੇ ਦੇਖਿਆ ਹੈ, ਉਹ ਜਾਣਦੇ ਹਨ ਕਿ ਇੰਗਲੈਂਡ ਵਿੱਚ ਬਰਸਾਤ ਆਮ ਤੌਰ ਤੇ ਰੋਜ਼ ਹੀ ਹੋ ਜਾਂਦੀ ਹੈ। ਜੋ ਟਰੇਨਾਂ ਅਤੇ ਬੱਸਾਂ ਵਿੱਚ ਸਫਰ ਕਰਦੇ ਹਨ, ਉਹ ਆਪਣੇ ਨਾਲ ਛਤਰੀ ਜ਼ਰੂਰ ਰੱਖਦੇ ਹਨ। ਕੋਈ ਪਤਾ ਨਹੀਂ ਕਦੋਂ ਮੀਂਹ ਪੈ ਜਾਵੇ। ਇੰਗਲੈਂਡ ਦੀਆਂ ਕਹਾਵਤਾਂ ਵਿੱਚ ਬੇ-ਭਰੋਸੇ ਵਾਲੀਆਂ ਜੋ ਚੀਜਾਂ ਹਨ, ਮੀਂਹ ਵੀ ਉਹਨਾਂ ਵਿੱਚੋਂ ਇੱਕ ਹੈ।

ਏਥੋਂ ਦਾ ਵਾਤਾਵਰਨ ਕੁਝ ਅਜਿਹਾ ਹੈ ਕਿ ਲਗਭਗ ਰੋਜ਼ ਹੀ ਮੀਂਹ ਪੈ ਜਾਂਦਾ ਹੈ, ਪਾਣੀ ਦੀ ਕੋਈ ਕਮੀ ਨਹੀਂ । ਕੋਈ ਸੁਪਨੇ ਵਿੱਚ ਵੀ ਨਹੀਂ ਸੀ ਸੋਚ ਸਕਦਾ ਹੈ, ਪਾਣੀ ਦੀ ਤੰਗੀ ਵੀ ਹੋ ਸਕਦੀ ਹੈ।

ਕੁਦਰਤ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਸਾਲ 1976 ਵਿੱਚ ਇੰਗਲੈਂਡ ਵਿੱਚ ਅਜਿਹਾ ਸੋਕਾ ਪਿਆ ਜਿਸ ਤਰ੍ਹਾਂ ਦਾ, ਉਥੋਂ ਦੀਆਂ ਅਖਬਾਰਾਂ ਅਨੁਸਾਰ, ਪਿਛਲੇ 500 ਸਾਲਾਂ ਤੋਂ ਕਦੀ ਨਹੀਂ ਸੀ ਪਿਆ। ਝੀਲਾਂ ਦਾ ਬਹੁਤ ਸਾਰਾ ਪਾਣੀ ਸੁਕ ਗਿਆ, ਨਦੀਆਂ ਥੱਲੇ ਲੱਗ ਗਈਆਂ। ਅਖਬਾਰਾਂ ਨੇ ਮੋਟੇ ਮੋਟੇ ਅੱਖਰਾਂ ਵਿੱਚ ਸੁਰਖੀਆਂ ਲਗਾ ਦਿਤੀਆਂ Old Father Thames Stop ਥੇਮਜ਼ ਨਦੀ ਦਾ ਨਾਂ ਹੈ ਜੋ ਲੰਡਨ ਸ਼ਹਿਰ ਦੇ ਵਿੱਚ ਦੀ ਵਗਦੀ ਹੈ। ਹਿੰਦੁਸਤਾਨ ਵਿੱਚ ਲੋਕ ਗੰਗਾ ਨਦੀ ਨੂੰ ਗੰਗਾ ਮਾਤਾ ਦੇ ਨਾਲ ਸਤਿਕਾਰ ਦਿੰਦੇ ਹਨ, ਏਸੇ ਤਰ੍ਹਾਂ ਇੰਗਲੈਂਡ ਵਿੱਚ ਅੰਗ੍ਰੇਜ਼ ਥੇਮਜ਼ ਨਦੀ ਨੂੰ ਫਾਦਰ ਥੇਮਜ਼ ਅਰਥਾਤ ਪਿਤਾ ਥੇਮਜ਼ ਕਹਿੰਦੇ ਹਨ। ਇਸ ਨਦੀ ਦਾ ਪਾਣੀ ਵੀ ਤਲ ਨੂੰ ਜਾ ਲੱਗਾ ਸੀ ਇਸ ਭਿਆਨਕ ਸੋਕੇ ਵਿੱਚ।



Namdhari Elibrary NamdhariElibrary@gmail.com

> ਲਗਾਤਾਰ ਕਈ ਹਫਤਿਆਂ ਤੋਂ ਮੀਂਹ ਨਾ ਪੈਣ ਕਰਕੇ ਸੋਕੇ ਦੀ ਜੋ ਸਥਿਤੀ ਬਣ ਗਈ ਸੀ, ਉਸ ਵੱਲ ਗੌਰ ਕਰਕੇ ਇੰਗਲੈਂਡ ਦੀ ਸਰਕਾਰ ਬਹੁਤ ਪਰੇਸ਼ਾਨ ਸੀ। ਸੋਕੇ ਦੇ ਚਾਰਜ ਵਾਲੇ ਮੰਤ੍ਰੀ ਅਤੇ ਉਹਨਾਂ ਦੇ ਸਹਾਇਕ ਸੋਕੇ ਦਾ ਢੰਗ ਨਾਲ ਮੁਕਾਬਲਾ ਕਰਨ ਲਈ ਲਗਾਤਾਰ ਯਤਨ ਕਰ ਰਹੇ ਸਨ। ਪਾਣੀ ਦੀ ਘੱਟ ਤੋਂ ਘੱਟ ਵਰਤੋਂ ਕਰਨ ਲਈ ਹੁਕਮ ਜਾਰੀ ਕਰ ਦਿੱਤੇ ਗਏ।

ਇੰਗਲੈਂਡ ਦੇ ਨਿਵਾਸੀ ਪਾਣੀ ਦੀ ਘਾਟ ਖੁਣੋਂ ਤਰਾਹ ਤਰਾਹ ਕਰ ਉੱਠੇ। ਲਗਾਤਾਰ ਛੇ ਹਫਤੇ ਮੀਂਹ ਬਿਲਕੁਲ ਨਹੀਂ ਪਿਆ ਅਤੇ ਮੌਸਮ ਵਿਗਿਆਨੀਆਂ ਅਨੁਸਾਰ ਅਜੇ ਮੀਂਹ ਪੈਣ ਦੀ ਕੋਈ ਸੰਭਾਵਨਾ ਵੀ ਨਹੀਂ ਸੀ। ਸੋਕਾ ਜੁਲਾਈ 1976 ਤੋਂ ਸ਼ੁਰੂ ਹੋਇਆ। ਅਗਸਤ ਦੇ ਮਹੀਨੇ ਇੰਗਲੈਂਡ ਦੀ ਸਾਰੀ ਸਰਕਾਰੀ ਮਸ਼ੀਨਰੀ ਸੋਕੇ ਦੇ ਪ੍ਰਭਾਵ ਤੋਂ ਦੌੜੀ ਭੱਜੀ ਫਿਰ ਰਹੀ ਸੀ। ਅਖ਼ਬਾਰਾਂ ਵਿੱਚ ਪਾਣੀ ਦੇ ਇਸ ਗੰਭੀਰ ਸੰਕਟ ਬਾਰੇ ਲਗਾਤਾਰ ਲੇਖ ਲਿਖੇ ਜਾ ਰਹੇ ਸਨ, ਕਾਰਟੂਨ ਬਣਾਏ ਜਾ ਰਹੇ ਸਨ ਅਤੇ ਪਾਣੀ ਦੀ ਬੱਚਤ ਕਰਨ ਦੇ ਢੰਗ ਅਖ਼ਬਾਰਾਂ ਅਤੇ ਟੈਲੀਵਿਜ਼ਨਾਂ ਰਾਹੀਂ ਲੋਕਾਂ ਨੂੰ ਦੱਸੇ ਜਾ ਰਹੇ ਸਨ। ਸਬਜ਼ੀਆਂ ਅਤੇ ਹੋਰ ਵਸਤਾਂ ਦੀਆਂ ਕੀਮਤਾਂ ਵਧਣ ਲੱਗ ਪਈਆਂ, ਦੁੱਧ ਅਤੇ ਮੱਖਣ ਦੇ ਉਤਪਾਦਨ ਤੇ ਡੂੰਘਾ ਅਸਰ ਪਿਆ। 12 ਅਗਸਤ, ਵੀਰਵਾਰ ਦੀ ਅਖਬਾਰ **Express and Star** ਵਿਚ ਸੁਰਖੀ ਲੱਗੀ – **Drought melts away butter.** 21 ਅਗਸਤ ਦੀ ਅਖਬਾਰ ਵਿੱਚ ਇੱਕ ਝੀਲ ਦੀ ਫੋਟੋ ਦੇ ਕੇ ਦਿਖਾਇਆ ਗਿਆ ਕਿ ਉਸਦਾ ਪਾਣੀ ਕਿਨਾ ਸੁਕ ਚੁੱਕਾ ਹੈ ਅਤੇ ਉਸ ਖ਼ਬਰ ਦੇ ਨਾਲ ਇਹ ਸੁਰਖੀ ਲਗੀ ਹੋਈ ਸੀ– **Chasewater is shrinking into just a puddle.**

ਅਖ਼ਬਾਰਾਂ ਵਿੱਚ ਲਗਾਤਾਰ ਪਾਣੀ ਦੀ ਘਾਟ ਅਤੇ ਸੋਕੇ ਬਾਰੇ ਸੁਰਖੀਆਂ ਲੱਗ ਰਹੀਆਂ ਸਨ। ਉਪਰੋਕਤ ਦੋ ਕੁ ਸੁਰਖੀਆਂ ਕੇਵਲ ਮਿਸਾਲ ਵਜੋਂ ਹੀ ਦਿਤੀਆਂ ਗਈਆਂ ਹਨ।

ਲਗਾਤਾਰ ਕਈ ਹਫਤਿਆਂ ਤੋਂ ਮੀਂਹ ਨਾ ਪੈਣ ਕਰਕੇ ਸੋਕੇ ਦੀ ਜੋ ਸਥਿਤੀ ਬਣ ਗਈ ਸੀ, ਉਸ ਵੱਲ ਗੌਰ ਕਰਕੇ ਇੰਗਲੈਂਡ ਦੀ ਸਰਕਾਰ ਬਹੁਤ ਪਰੇਸ਼ਾਨ ਸੀ। ਸੋਕੇ ਦੇ ਚਾਰਜ ਵਾਲੇ ਮੰਤ੍ਰੀ ਅਤੇ ਉਹਨਾਂ ਦੇ ਸਹਾਇਕ ਸੋਕੇ ਦਾ ਢੰਗ ਨਾਲ ਮੁਕਾਬਲਾ ਕਰਨ ਲਈ ਲਗਾਤਾਰ ਯਤਨ ਕਰ ਰਹੇ ਸਨ। ਪਾਣੀ ਦੀ ਘੱਟ ਤੋਂ ਘੱਟ ਵਰਤੋਂ ਕਰਨ ਲਈ ਹੁਕਮ ਜਾਰੀ ਕਰ ਦਿੱਤੇ ਗਏ। ਇੰਗਲੈਂਡ ਵਿੱਚ ਹਰ ਹਫਤੇ ਕਾਰਾਂ ਧੋਤੀਆਂ ਜਾਂਦੀਆਂ ਹਨ! ਹਾਲਾਤ ਏਥੋਂ ਤੱਕ ਵਿਗੜ ਗਏ ਕਿ ਕਾਰਾਂ ਧੋਣੀਆਂ ਰੋਕ ਦਿੱਤੀਆਂ ਗਈਆਂ। ਪਾਰਕਾਂ, ਖੇਡਾਂ ਦੇ ਮੈਦਾਨਾਂ ਨੂੰ ਪਾਣੀ ਲਗਾਉਣਾ ਬੰਦ ਕਰ ਦੇਣਾ ਪਿਆ। 21 ਅਗਸਤ ਨੂੰ ਅਖ਼ਬਾਰਾਂ ਵਿਚ ਛਪਿਆ ਕਿ ਇਸ ਸਾਲ ਸ਼ਾਇਦ ਫੁਟਬਾਲ ਦੇ ਖੇਡ ਮੈਦਾਨਾਂ ਦੀ ਥਾਂ ਰੇਗਿਸਤਾਨ ਵਿੱਚ ਖੇਡੇ ਜਾਣ ਕਿਉਂਕਿ ਸਰਕਾਰੀ ਮਹਿਕਮੇ **Severn Trent Water Authority** ਨੇ ਮੈਦਾਨਾਂ ਵਿੱਚ ਪਾਣੀ ਦੇ ਛਿੜਕਾਓ ਤੇ ਪਾਬੰਦੀ ਲਗਾ ਦਿਤੀ ਹੋਈ ਸੀ। ਅਗਰ ਇਹ ਪਾਬੰਦੀ ਛੇਤੀ ਨਾ ਹਟੀ ਤਾਂ ਮੈਦਾਨ ਰੇਗਿਸਤਾਨ ਵਰਗੇ ਹੀ ਹੋ ਜਾਣਗੇ। ਸੁਰਖੀ ਸੀ **Football desert warning.**

ਅਗਸਤ ਮਹੀਨੇ ਦੇ ਅਖੀਰਲੇ ਹੱਫਤੇ ਤੱਕ ਹਾਲਾਤ ਏਥੋਂ ਤੱਕ ਪਹੁੰਚ ਗਏ ਕਿ ਸ਼ਾਹੀ ਮਹਿਲ ਵਿੱਚ ਵੀ ਪਾਣੀ ਦੀ ਵਰਤੋਂ ਅਤੇ ਕਾਰਾਂ ਤੇ ਮੈਦਾਨਾਂ ਵਿੱਚ ਪਾਣੀ ਛਿੜਕਣ ਨੂੰ ਸੀਮਤ ਕਰ ਦਿੱਤਾ ਗਿਆ। ਅਖ਼ਬਾਰਾਂ ਅਤੇ ਟੀ. ਵੀ. ਰਾਹੀਂ ਲੋਕਾਂ ਨੂੰ ਹਿਦਾਇਤਾਂ ਦਿੱਤੀਆਂ ਗਈਆਂ ਕਿ ਸੋਕੇ ਦਾ ਮੁਕਾਬਲਾ ਕਰਨ ਲਈ ਪਾਣੀ ਦੀ ਸਕੂੰਜ ਕੇ ਵਰਤੋਂ ਕਰੋ ਅਤੇ ਜੋ ਵਿਅਕਤੀ ਪਾਣੀ ਦੀ ਕੁ–ਵਰਤੋਂ ਕਰਦਾ ਨਜ਼ਰ ਆਵੇ



Namdhari Elibrary NamdhariElibrary@gmail.com

ਤੁਰੰਤ ਖ਼ਬਰ ਦਿਓ। ਪਾਣੀ ਦੀ ਕੁ-ਵਰਤੋਂ ਬਾਰੇ ਇੱਕ ਰੋਚਕ ਸ਼ਿਕਾਇਤ ਦੀ ਜਾਣਕਾਰੀ 28 ਅਗਸਤ ਦੀ ਅਖ਼ਬਾਰ ਵਿੱਚ ਇਸ ਤਰ੍ਹਾਂ ਲਿਖੀ ਹੋਈ ਹੈ : **One call he took came from two girls complaining that a male neighbour was still bathing in too much water. How did they know. Water was sluicing down the overflow pipe they said.**

26 ਅਗਸਤ ਦੇ ਅਖ਼ਬਾਰ ਵਿੱਚ ਸੋਕੇ ਬਾਰੇ **Mt. Drought Supremo Mr. Denis Howell** ਦਾ ਬਿਆਨ ਛਪਿਆ, ਜਿਸ ਤੋਂ ਇਸ ਦੀ ਭਿਆਨਕਤਾ ਦਾ ਅੰਦਾਜ਼ਾ ਸੌਖਾ ਲਗਾਇਆ ਜਾ ਸਕਦਾ ਹੈ। **Mr. Denis Howell** ਕਹਿੰਦੇ ਹਨ **Water experts are now saying the drought is the worst known in England and Wales for 500 years.** ਇਸ ਤੋਂ ਅੱਗੇ ਉਹਨਾਂ ਚੇਤਾਵਨੀ ਦਿਤੀ ਕਿ ਪਾਣੀ ਦੀ ਸੀਮਤ ਵਰਤੋਂ ਬਾਰੇ ਜੋ ਪਾਬੰਦੀਆਂ ਲਗਾਈਆਂ ਗਈਆਂ ਹਨ, ਉਹ ਘੱਟੋ ਘੱਟ ਇੱਕ ਸਾਲ ਜਾਰੀ ਰਹਿ ਸਕਦੀਆਂ ਹਨ। 27 ਅਗਸਤ 1976 ਦੇ ਪੇਪਰ ਵਿੱਚ **National Water Council Chairman Lord Nugent** ਦਾ ਇਰਾਦਾ ਸੀ ਕਿ **He had seen the coming long range weather forecast for September and it offered no joy.** ਮਤਲਬ ਸਾਫ ਹੈ ਕਿ ਮੌਸਮ ਦੀ ਦੂਰ ਤੱਕ ਭਵਿੱਖਵਾਣੀ ਕਰਨ ਨਾਲ ਸਤੰਬਰ ਮਹੀਨੇ ਵਿੱਚ ਵੀ ਮੀਂਹ ਬਾਰੇ ਆਸ਼ਾਵਾਦੀ ਨਹੀਂ ਸਨ। ਇੱਕ ਹੋਰ ਮੌਸਮ ਵਿਗਿਆਨੀ ਨੇ 27 ਅਗਸਤ ਦੀ ਅਖ਼ਬਾਰ ਵਿੱਚ ਲਿਖਿਆ ਸੀ- **We can see no sign of a change.**

ਜਦੋਂ ਮਨੁੱਖ ਆਪਣੇ ਸਾਰੇ ਯਤਨ ਕਰ ਵੇਖਦਾ ਹੈ ਅਤੇ ਉਸਦਾ ਕੋਈ ਚਾਰਾ ਨਹੀਂ ਚਲਦਾ ਤਾਂ ਫੇਰ ਉਸਦਾ ਜ਼ੋਰ ਅਕਾਲ ਪੁਰਖ ਅਗੇ ਬੇਨਤੀ ਕਰਨ ਦਾ ਹੀ ਰਹਿ ਜਾਂਦਾ ਹੈ। ਉਹ ਹੱਥ ਜੋੜ ਬੇਨਤੀ ਕਰਦਾ ਹੈ ਕਿ ਉਸਦੇ ਗੁਨਾਹ ਮੁਆਫ਼ ਕਰ ਦਿੱਤੇ ਜਾਣ ਅਤੇ ਆਈ ਹੋਈ ਔਕੜ ਤੋਂ ਉਸ ਨੂੰ ਬਚਾਅ ਲਿਆ ਜਾਵੇ। ਇੰਗਲੈਂਡ ਵਿੱਚ ਵੀ ਫੇਰ ਇਸੇ ਤਰਾਂ ਹੀ ਹੋਇਆ। ਚਰਚਾਂ, ਮੰਦਰਾਂ, ਮਸਜਿਦਾਂ ਅਤੇ ਗੁਰਦੁਆਰਿਆਂ ਵਿੱਚ ਅਕਾਲ ਪੁਰਖ ਅਗੇ ਆਪਣੇ ਆਪਣੇ ਢੰਗ ਨਾਲ ਅਰਦਾਸਾਂ ਕੀਤੀਆਂ ਜਾਣ ਲੱਗ ਪਈਆਂ।

1993 ਦੇ ਇੰਗਲੈਂਡ ਦੇ ਦੌਰੇ ਸਮੇਂ ਖੁਦ ਵੁਲਵਰਹੈਂਪਟਨ ਵਿੱਚ ਰਹਿਣ ਵਾਲੇ ਸੰਤ ਵਾਸਦੇਵ ਸਿੰਘ ਭਮਰਾ ਦੀ ਮਦਦ ਨਾਲ ਅਗਸਤ 1976 ਦੀਆਂ ਅਖ਼ਬਾਰਾਂ ਵਿੱਚ ਮੌਸਮ ਬਾਰੇ ਛਪੀਆਂ ਜਾਣਕਾਰੀਆਂ ਪੜ੍ਹੀਆਂ ਸਨ। ਸਭ ਵਿੱਚ ਸਪਸ਼ਟ ਤੌਰ ਤੇ ਲਿਖਿਆ ਹੋਇਆ ਸੀ ਕਿ ਅਗਸਤ ਮਹੀਨੇ ਵਿੱਚ ਮੀਂਹ ਪੈਣ ਦੀ ਕੋਈ ਸੰਭਾਵਨਾ ਨਹੀਂ ਹੈ। ਇਸ ਤਰ੍ਹਾਂ ਮੀਂਹ ਨਾ ਪੈਣ ਕਰਕੇ ਸੋਕੇ ਦੀ ਮਾਰ ਤੋਂ ਘਬਰਾ ਕੇ ਇੰਗਲੈਂਡ ਨਿਵਾਸੀ ਕਹਿ ਰਹੇ ਸਨ **Rain Rain come again,** ਪਰ ਰੇਨ ਸੀ ਕਿ ਔਣ ਦਾ ਨਾਂ ਹੀ ਨਹੀਂ ਸੀ ਲੈਂਦੀ।

ਜਦੋਂ ਮਨੁੱਖ ਆਪਣੇ ਸਾਰੇ ਯਤਨ ਕਰ ਵੇਖਦਾ ਹੈ ਅਤੇ ਉਸਦਾ ਕੋਈ ਚਾਰਾ ਨਹੀਂ ਚਲਦਾ ਤਾਂ ਫੇਰ ਉਸਦਾ ਜ਼ੋਰ ਅਕਾਲ ਪੁਰਖ ਅਗੇ ਬੇਨਤੀ ਕਰਨ ਦਾ ਹੀ ਰਹਿ ਜਾਂਦਾ ਹੈ। ਉਹ ਹੱਥ ਜੋੜ ਬੇਨਤੀ ਕਰਦਾ ਹੈ ਕਿ ਉਸਦੇ ਗੁਨਾਹ ਮੁਆਫ਼ ਕਰ ਦਿੱਤੇ ਜਾਣ ਅਤੇ ਆਈ ਹੋਈ ਔਕੜ ਤੋਂ ਉਸ ਨੂੰ ਬਚਾਅ ਲਿਆ ਜਾਵੇ। ਇੰਗਲੈਂਡ ਵਿੱਚ ਵੀ ਫੇਰ ਇਸੇ ਤਰਾਂ ਹੀ ਹੋਇਆ। ਚਰਚਾਂ, ਮੰਦਰਾਂ, ਮਸਜਿਦਾਂ ਅਤੇ ਗੁਰਦੁਆਰਿਆਂ ਵਿੱਚ ਅਕਾਲ ਪੁਰਖ ਅਗੇ ਆਪਣੇ ਆਪਣੇ ਢੰਗ ਨਾਲ ਅਰਦਾਸਾਂ ਕੀਤੀਆਂ ਜਾਣ ਲੱਗ ਪਈਆਂ। ਵਿਸ਼ੇਸ਼ ਪ੍ਰੋਗਰਾਮ ਕੀਤੇ ਜਾਣ ਲੱਗ ਪਏ, ਭਲਾ ਕਿਸੇ ਤਰ੍ਹਾਂ ਪਰਮਾਤਮਾ ਖੁਸ਼ ਹੋ ਕੇ ਉਹਨਾਂ ਦੀ ਪ੍ਰਾਰਥਨਾ ਸੁਣ ਲਵੇ ਅਤੇ ਮੀਂਹ ਪੈ ਜਾਵੇ। ਪਰ ਕੁਦਰਤ ਸੀ ਕਿ ਮੰਨਣ ਨੂੰ ਤਿਆਰ ਹੀ ਨਹੀਂ ਸੀ।

ਰੋਜ਼ਾਨਾ ਦੀ ਜ਼ਿੰਦਗੀ ਤੇ ਡੂੰਘਾ ਅਸਰ ਪੈ



Namdhari Elibrary NamdhariElibrary@gmail.com

ਰਿਹਾ ਸੀ ਸੋਕੇ ਦਾ। ਹਰ ਪਾਸੇ ਹਾ-ਹਾ ਕਾਰ ਮਚਿਆ ਸੀ ਪਾਣੀ ਲਈ। ਪਾਣੀ ਤੇ ਲਗਾਈ ਗਈ ਪਾਬੰਦੀ ਕਾਰਨ ਅਨੇਕ ਪ੍ਰੋਗਰਾਮ ਮੁਲਤਵੀ ਕਰ ਦਿਤੇ ਗਏ ਸਨ। ਲਾਅਨ ਟੈਨਿਸ, ਫੁਟਬਾਲ ਅਤੇ ਹੋਰ ਖੇਡਾਂ ਦੇ ਮੈਦਾਨਾਂ ਵਿੱਚ ਪਾਣੀ ਦੀ ਘਾਟ ਖੁਣੋ ਤਰੇੜਾਂ ਆਉਣ ਲੱਗ ਪਈਆਂ ਅਤੇ ਡਰ ਭਾਰੂ ਹੋਇਆ ਕਿ ਇੰਗਲੈਂਡ ਵਿੱਚ ਖੇਡਾਂ ਦੇ ਲੀਗ ਮੈਚਾਂ ਤੇ ਗੰਭੀਰ ਅਸਰ ਨਾ ਪੈ ਜਾਵੇ। ਫ਼ੁੱਲ-ਸਬਜ਼ੀਆਂ ਦੀਆਂ ਕੀਮਤਾਂ ਚੜ੍ਹਨ ਲੱਗ ਪਈਆਂ। ਲੋਕ ਜੋ ਘਰਾਂ ਤੋਂ ਬਾਹਰ ਨਿਕਲਣ ਲੱਗਿਆ ਛਤਰੀਆਂ ਨਾਲ ਲੈ ਜਾਣਾ ਨਹੀਂ ਸਨ ਕਦੇ ਭੁਲਦੇ, ਹੁਣ ਛਤਰੀਆਂ ਵੱਲ ਵੇਖਦੇ ਵੀ ਨਹੀਂ ਸਨ। ਛਤਰੀਆਂ ਦੀ ਲੋੜ ਜੁ ਮੁੱਕ ਗਈ ਸੀ। ਮੁੱਕਦੀ ਗੱਲ-ਅਖ਼ਬਾਰਾਂ ਅਤੇ ਟੈਲੀਵਿਜ਼ਨਾਂ ਵਿੱਚ ਮੌਸਮ-ਵਿਗਿਆਨੀਆਂ ਵੱਲੋਂ ਨਿਕਟ ਭਵਿੱਖ ਵਿੱਚ ਮੀਂਹ ਪੈ ਜਾਣ ਬਾਰੇ ਭਵਿਖ ਬਾਣੀਆਂ ਨਿਰਾਸ਼ਾਜਨਕ ਸਨ। ਇਸ ਲਈ ਇੰਗਲੈਂਡ ਦੇ ਵਸਨੀਕ ਬਹੁਤ ਘਬਰਾਏ ਹੋਏ ਸਨ ਅਤੇ ਅਕਾਲ ਪੁਰਖ ਅਗੇ ਬੇਨਤੀਆਂ ਕਰਦੇ ਹੋਏ ਕਿਸੇ ਚਮਤਕਾਰ ਦੀ ਉਮੀਦ ਕਰ ਰਹੇ ਸਨ ਤਾਂ ਜੋ ਉਹਨਾਂ ਨੂੰ ਇਸ ਔਕੜ ਤੋਂ ਛੁਟਕਾਰਾ ਮਿਲ ਜਾਵੇ।

ਤੇ ਫਿਰ ਇੰਗਲੈਂਡ ਵਾਸੀਆਂ ਨੂੰ ਸੋਕੇ ਦੀ ਔਕੜ ਤੋਂ ਛੁਟਕਾਰਾ ਦਵਾਇਆ ਪੰਜਾਬ ਤੋਂ ਗਈ ਹੋਈ ਇੱਕ ਮਹਾਨ ਅਤੇ ਉੱਚ ਧਾਰਮਕ ਹਸਤੀ ਨੇ। ਪਿਛਲੇ 500 ਸਾਲ ਤੋਂ ਵੱਧ ਸਮੇਂ ਵਿੱਚ ਜੋ ਏਨੀ ਔਕੜ ਨਹੀਂ ਸੀ ਪਈ ਮੀਂਹ ਦੀ ਇੰਗਲੈਂਡ ਵਿੱਚ, ਉਸ ਨੂੰ ਦੂਰ ਕੀਤਾ ਅਤੇ ਸੜਦੀ ਭੁਜਦੀ ਲੋਕਾਈ ਨੂੰ ਠੰਢ ਵਰਤਾਈ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀ ਗੁਰਗੱਦੀ ਤੇ ਬਿਰਾਜਮਾਨ ਇਸ ਮਹਾਨ ਹਸਤੀ ਦੇ ਕੌਤਕ ਨੂੰ ਆਧੁਨਿਕ ਤਰੱਕੀ ਦੇ ਸਭ ਤੋਂ ਉੱਨਤ ਦੇਸ਼ ਚੋਂ ਇਕ ਦੇ ਨਿਵਾਸੀਆਂ ਨੇ ਦੇਖਿਆ ਅਤੇ ਉਹਨਾਂ ਦੇ ਮੂੰਹੋ ਇਹ ਕੌਤੱਕ, ਇਹ ਚਮਤਕਾਰ ਕਰਨ ਵਾਲੇ ਬਾਰੇ ਬਰਬਸ ਨਿਕਲ ਪਿਆ **The Rain Maker.** ਕੁਦਰਤ ਨੇ ਵੀ ਉਸ ਪਵਿੱਤ੍ਰ ਹਸਤੀ ਦੀ ਅਰਦਾਸ ਝਟ ਮੰਨ ਲਈ ਅਤੇ ਕਿੰਨਾ ਚਿਰ ਤੋਂ ਚਲ ਰਹੇ ਸੋਕੇ ਦੀ ਸਮਾਪਤੀ ਹੋਈ। ਇੱਕ ਅਖਬਾਰ **The Sun** ਨੇ ਸ਼ਨੀਵਾਰ 28 ਅਗਸਤ ਨੂੰ ਸੁਰਖੀ ਲਗਾਈ- **Goodness , Gur-Acious! It rained-just as the Guru prayed.**

ਜਿਸ ਮਹਾਨ ਹਸਤੀ ਨੂੰ **The Rain Maker** ਕਿਹਾ ਜਾ ਰਿਹਾ ਸੀ ਅਤੇ ਜਿਨ੍ਹਾਂ ਬਾਰੇ ਅਖ਼ਬਾਰਾਂ ਵਿੱਚ ਸੁਰਖੀਆਂ ਲੱਗ ਰਹੀਆਂ ਸਨ, ਉਹ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਉਹਨੀ ਦਿਨੀਂ ਇੰਗਲੈਂਡ ਦੀ ਸਦਭਾਵਨਾ ਯਾਤਰਾ ਤੇ ਗਏ ਹੋਏ ਸਨ। ਅਖ਼ਬਾਰ **The Sun** ਨੇ ਉਪਰੋਕਤ ਸੁਰਖੀ ਭਰੇ ਪੰਨੇ ਦੇ ਸੱਜੇ ਪਾਸੇ ਸ੍ਰੀ ਸਤਿਗੁਰੂ ਜੀ ਦੀ ਫੋਟੋ ਵੀ ਦਿੱਤੀ ਅਤੇ ਉਸ ਦੇ ਥੱਲੇ ਲਿਖਿਆ **Guru Jagjit Singh Ji a 100 percent success.** ਸ੍ਰੀ ਸਤਿਗੁਰੂ ਜੀ ਬਾਰੇ ਲਿਖਿਆ- **The Guru was flown in from the Punjab on Wednesday to pray for rain for the Sikhs who live in Southall, West London.**

ਕਿੱਥੇ ਸੋਕੇ ਤੋਂ ਲੋਕ ਪਰੇਸ਼ਾਨ ਸਨ ਅਤੇ ਜਦੋਂ ਮੂਸਲਾਧਾਰ ਬਾਰਸ਼ ਹੋ ਪਈ ਤਾਂ ਨਾਲ ਹੀ ਇੱਕ ਬੁਲਾਰੇ ਨੇ ਤਵੱਜੋ ਦਿੰਦਿਆ ਕਿਹਾ- **We must be careful of that. We dont want floods in Southall.**

ਬੀ.ਬੀ.ਸੀ. ਰੇਡੀਓ ਅਤੇ ਟੈਲੀਵਿਜ਼ਨ ਅਦਾਰੇ ਨੇ, ਜੋ ਦੁਨੀਆਂ ਭਰ ਵਿੱਚ ਵੇਖੇ ਅਤੇ ਸੁਣੇ ਜਾਂਦੇ ਹਨ, ਮਾਂਗਟ ਹਾਲ ਦੇ ਮਾਲਕ ਡਾ. ਨਰਿੰਜਨ ਸਿੰਘ ਮਾਂਗਟ ਦੇ ਹਵਾਲੇ ਨਾਲ ਖ਼ਬਰ ਦਿੱਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਸੋਕਾ ਖ਼ਤਮ ਕਰਨ ਹਿਤ ਮੀਂਹ ਪਵਾਉਣ ਲਈ ਭਾਰਤ ਤੋਂ ਇੰਗਲੈਂਡ ਆਏ ਹੋਏ ਹਨ ਅਤੇ ਉਹ ਮੀਂਹ ਪੁਆ ਦੇਣਗੇ। ਦੁਪਹਿਰ ਸਮੇਂ ਨਿਤਨੇਮ ਅਤੇ ਅਰਦਾਸ ਕਰਦਿਆਂ ਦੀ ਫੋਟੋ ਵੀ ਟੀ.ਵੀ. ਤੇ ਵਿਖਾ ਦਿੱਤੀ ਗਈ ਕਿ ਮੀਂਹ



Namdhari Elibrary NamdhariElibrary@gmail.com

**ਬੀ.ਬੀ.ਸੀ. ਰੇਡੀਓ ਅਤੇ ਟੈਲੀਵਿਜ਼ਨ ਅਦਾਰੇ ਨੇ, ਜੋ ਦੁਨੀਆਂ ਭਰ ਵਿੱਚ ਵੇਖੇ ਅਤੇ ਸੁਣੇ ਜਾਂਦੇ ਹਨ, ਮਾਂਗਟ ਹਾਲ ਦੇ ਮਾਲਕ ਡਾ. ਨਰਿੰਜਨ ਸਿੰਘ ਮਾਂਗਟ ਦੇ ਹਵਾਲੇ ਨਾਲ ਖ਼ਬਰ ਦਿੱਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਸੋਕਾ ਖ਼ਤਮ ਕਰਨ ਹਿਤ ਮੀਂਹ ਪਵਾਉਣ ਲਈ ਭਾਰਤ ਤੋਂ ਇੰਗਲੈਂਡ ਆਏ ਹੋਏ ਹਨ ਅਤੇ ਉਹ ਮੀਂਹ ਪੁਆ ਦੇਣਗੇ।**

ਲਈ ਅਰਦਾਸ ਕੀਤੀ ਜਾ ਰਹੀ ਹੈ।

ਬੜਾ ਔਖਾ ਜਿਹਾ ਵਾਤਾਵਰਨ ਬਣ ਗਿਆ ਸਭ ਲਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਆਪਣੀ ਇੰਗਲੈਂਡ ਯਾਤਰਾ ਦੇ ਆਖਰੀ ਪੜਾਅ ਤੇ 26 ਤਾਰੀਖ ਨੂੰ ਸਾਊਥਾਲ ਪਹੁੰਚੇ ਸਨ। ਮੀਂਹ ਪੁਆਣ ਬਾਰੇ ਸਤਿਗੁਰੂ ਜੀ ਨੇ ਅਥਵਾ ਸਤਿਗੁਰੂ ਜੀ ਦੇ ਸੇਵਕਾਂ ਨੇ ਕੋਈ ਨਾ ਤਾਂ ਦਾਅਵਾ ਹੀ ਕੀਤਾ ਸੀ ਅਤੇ ਨਾ ਹੀ ਇਸ ਤਰ੍ਹਾਂ ਕਰਨ ਦਾ ਕੋਈ ਵਿਚਾਰ ਹੀ ਸੀ। ਫੇਰ ਮੀਂਹ ਪੁਆ ਦੇਣ ਵਾਲੀ ਗੱਲ ਬਣ ਕਿਵੇਂ ਗਈ?

ਨਾਮਧਾਰੀ ਸੰਗਤ ਨੂੰ ਪਤਾ ਲੱਗ ਗਿਆ ਕਿ ਡਾ. ਮਾਂਗਟ ਨੇ ਇਹ ਹਰਕਤ ਕੀਤੀ ਹੈ, ਬਿਨਾਂ ਕਿਸੇ ਤੋਂ ਪੁੱਛਿਆਂ ਹੀ। ਉਸ ਨੇ ਸੋਚਿਆ ਕਿ ਅਗਰ ਮੀਂਹ ਪੈ ਗਿਆ ਤਾਂ ਉਸ ਦੇ ਬਾਰੇ ਇੰਗਲੈਂਡ ਵਿੱਚ ਬੱਲੇ ਬੱਲੇ ਹੋ ਜਾਵੇਗੀ ਤੇ ਅਗਰ ਨਾ ਪਿਆ ਤਾਂ ਸਤਿਗੁਰੂ ਜੀ ਦੀ ਅਤੇ ਨਾਮਧਾਰੀ ਸਮਾਜ ਦੀ ਜੱਗ ਹਸਾਈ ਹੋ ਜਾਵੇਗੀ ਮੀਂਹ ਪੁਆ ਦੇਣਾ ਕੋਈ ਖੇਡ ਵਾਲਾ ਕੰਮ ਸੀ? ਐਸੇ ਗ਼ੈਰ-ਜ਼ੁੰਮੇਦਾਰਾਨਾਂ ਬਿਆਨ ਦੇਣ ਤੋਂ ਪਹਿਲਾਂ ਡਾ. ਮਾਂਗਟ ਨੂੰ ਚਾਹੀਦਾ ਸੀ ਕਿ ਉਹ ਸਤਿਗੁਰੂ ਜੀ ਪਾਸ ਅਰਜ਼ ਕਰ ਲੈਂਦਾ ਜਾਂ ਉਥੋਂ ਦੀ ਨਾਮਧਾਰੀ ਸੰਗਤ ਨਾਲ ਵਿਚਾਰ ਕਰ ਲੈਂਦਾ। ਪਰ ਹੁਣ ਕੀ ਹੋ ਸਕਦਾ ਸੀ? ਰੇਡੀਓ ਅਤੇ ਟੈਲੀਵਿਜ਼ਨ ਰਾਹੀਂ ਦੱਸ ਦਿਤਾ ਗਿਆ ਸੀ ਕਿ ਪੰਜਾਬ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਮੀਂਹ ਪੁਆਣ ਆਏ ਹੋਏ ਹਨ।

27 ਅਗਸਤ, ਸਵੇਰੇ ਆਸਾ ਦੀ ਵਾਰ ਤੋਂ ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ -ਹੇ ਅਕਾਲ ਪੁਰਖ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਕਿਰਪਾ ਕਰੋ ਇਸ ਭਿਆਨਕ ਔੜ ਤੇ ਤੜਫਦੀ ਲੋਕਾਈ ਵਿੱਚ ਠੰਢ ਵਰਤਾਓ। ਮੀਂਹ ਪਵਾਉਣ ਦੀ ਅਰਜ਼ ਪ੍ਰਵਾਨ ਕਰੋ।

*ਬਿਰਥੀ ਕਦੇ ਨ ਹੋਵਈ*
*ਜਨ ਕੀ ਅਰਦਾਸਿ॥*

ਰੇਡੀਓ, ਟੈਲੀਵਿਜ਼ਨਾਂ ਅਤੇ ਅਖ਼ਬਾਰਾਂ ਦੇ ਨੁਮਾਇੰਦੇ ਸਵੇਰੇ ਆਸਾ ਦੀ ਵਾਰ ਸਮੇਂ ਸਾਊਥਾਲ ਵਿਖੇ ਮਾਂਗਟ ਹਾਲ ਵਿੱਚ ਪਹੁੰਚ ਗਏ ਹੋਏ ਸਨ।

ਚਮਤਕਾਰ ਹੋ ਗਿਆ-

ਕਿਸੇ ਨੂੰ ਵੀ ਆਸ ਨਹੀਂ ਸੀ ਕਿ ਏਨੀ ਛੇਤੀ ਮੀਂਹ ਪੈ ਸਕਦਾ ਹੈ? ਕਿਉਂਕਿ ਮੌਸਮ ਬਾਰੇ ਭਵਿੱਖਬਾਣੀਆਂ ਕਰਨ ਵਾਲੇ ਮਾਹਰ ਦੱਸ ਰਹੇ ਸਨ ਕਿ ਅਜੇ ਨਿਕਟ ਭਵਿੱਖ ਵਿਚ ਸੋਕੇ ਤੋਂ ਛੁਟਕਾਰਾ ਮਿਲਣ ਦੇ ਕੋਈ ਆਸਾਰ ਨਹੀਂ ਹਨ ਅਤੇ ਜਦੋਂ ਪਹਿਲਾਂ ਹਲਕੀਆਂ ਛਿੱਟਾਂ ਪਈਆਂ ਅਤੇ ਫੇਰ ਸ਼ਾਮ ਨੂੰ ਤਗੜਾ ਮੀਂਹ ਪੈ ਗਿਆ ਤਾਂ ਅਖ਼ਬਾਰਾਂ ਨੇ ਕਾਲਮ ਰੰਗ ਦਿੱਤੇ ਕਿ ਸਾਊਥਾਲ ਵਿੱਚ ਪੰਜਾਬ ਤੋਂ ਆਏ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਰਦਾਸ ਕਰਕੇ ਮੀਂਹ ਪੁਆ ਦਿੱਤਾ ਹੈ। ਸਤਿਗੁਰੂ ਜੀ ਦੀਆਂ ਫੋਟੋਆਂ ਲੱਗੀਆਂ ਅਤੇ ਉਹਨਾਂ ਨੂੰ The Rain Maker ਲਿਖਿਆ ਗਿਆ। ਪਰ ਸਤਿਗੁਰੂ ਜੀ ਨੇ ਆਪਣੇ ਤੇ ਕੋਈ ਮਾਣ ਨਹੀਂ ਲਿਆ। ਪੁੱਛਣ ਤੇ ਸਿਰਫ ਇਹੋ ਬਚਨ ਕੀਤਾ- ਅਸੀਂ ਤਾਂ ਸਿਰਫ ਅਕਾਲ ਪੁਰਖ



Namdhari Elibrary NamdhariElibrary@gmail.com

ਅਗੇ ਅਰਦਾਸ ਕੀਤੀ ਸੀ ਜੋ ਉਸ ਨੇ ਸਵੀਕਾਰ ਕੀਤੀ ਹੈ। ਮੀਂਹ ਪੈ ਜਾਣ ਦੇ ਚਮਤਕਾਰ ਨੂੰ ਵੀ ਸਤਿਗੁਰੂ ਜੀ ਨੇ ਸਹਿਜ ਭਾਵ ਨਾਲ ਲਿਆ ਅਤੇ ਸ਼ਾਂਤ ਚਿੱਤ ਬਣੇ ਰਹੇ।

ਸਭ ਪਾਸੇ ਖੁਸ਼ੀ ਦਾ ਵਾਤਾਵਰਨ ਤਾ ਹੈ ਹੀ ਸੀ, ਸ੍ਰੀ ਸਤਿਗੁਰੂ ਜੀ ਵੱਲੋਂ ਸਾਊਥਾਲ ਵਿਖੇ ਦੀਵਾਨ ਵਿੱਚ ਅਕਾਲ ਪੁਰਖ ਅੱਗੇ ਮੀਂਹ ਪਵਾਏ ਜਾਣ ਦੀ ਅਰਦਾਸ ਸਵੀਕਾਰ ਹੋ ਜਾਣ ਨੂੰ ਅਖ਼ਬਾਰਾਂ ਨੇ ਪ੍ਰਮੁੱਖਤਾ ਦਿੱਤੀ। 27 ਅਗਸਤ ਸ਼ਾਮ ਦੀਆਂ ਅਖ਼ਬਾਰਾਂ ਵਿੱਚ ਅਤੇ ਫੇਰ ਅਗਲੇ ਦਿਨ ਅਨੇਕ ਅਖ਼ਬਾਰਾਂ ਵਿੱਚ ਸੁਰਖੀਆਂ ਲੱਗੀਆਂ ਕਿ ਪੰਜਾਬ ਤੋਂ ਆਏ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਰਦਾਸ ਕਰਕੇ ਮੀਂਹ ਪਵਾ ਦਿੱਤਾ ਹੈ। ਬਿਜਲੀ ਵਾਂਗ ਇਹ ਗੱਲ ਹਰ ਪਾਸੇ ਫ਼ੈਲ ਗਈ।

**Slough Evening Mail** 27 ਤਾਰੀਖ਼ ਸ਼ਾਮ ਦੇ ਅਖ਼ਬਾਰ ਵਿੱਚ, ਵੀਰਵਾਰ 26 ਅਗਸਤ ਨੂੰ ਮਾਂਗਟ ਹਾਲ, ਸਾਊਥਾਲ ਵਿਖੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪੰਡਤ ਗੋਪਾਲ ਸਿੰਘ, ਵੱਲੋਂ ਦੀਵਾਨ ਲਗਾਏ ਜਾਂਦਿਆਂ ਦੀਆਂ, ਤਿੰਨ ਫੋਟੋ ਲੱਗੀਆਂ ਅਤੇ ਸੁਰਖੀ ਲਗਾਈ- **Rain Rain Come**

ਸਭ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ ਜੈ ਕਾਰ ਹੋ ਰਹੀ ਸੀ। ਅਨੇਕਾਂ ਲੋਕ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ। ਪ੍ਰਸਿੱਧ ਜੈਨ ਮੁਨੀ ਸੁਸ਼ੀਲ ਕੁਮਾਰ ਜੀ, ਜੋ ਇਹਨਾਂ ਦਿਨਾਂ ਵਿੱਚ ਸਾਊਥਾਲ ਵਿੱਚ ਹੀ ਸਨ ਨੇ ਸ੍ਰੀ ਸਤਿਗੁਰੂ ਜੀ ਪਾਸ ਆ ਕੇ ਆਪਣੀ ਖੁਸ਼ੀ ਪ੍ਰਗਟ ਕਤੀ। ਇਹ ਇੱਕ ਮਹਾਨ ਘਟਨਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਨੇ ਮੈਨੂੰ ਦੱਸਿਆ ਕਿ ਮੀਂਹ ਪੈ ਜਾਣ ਦੇ ਅਗਲੇ ਦਿਨ ਸਵੇਰੇ ਜਦੋਂ ਆਸਾ ਦੀ ਵਾਰ ਲੱਗੀ ਹੋਈ ਸੀ ਤਾਂ ਕੁਝ ਗੋਰੇ ਬੱਚੇ (ਅੰਗਰੇਜ਼) ਉਹਨਾਂ (ਸਤਿਗੁਰੂ) ਜੀ ਦੇ ਦਰਸ਼ਨ ਕਰਨ ਆਏ ਸਨ ਜਿਨ੍ਹਾਂ ਨੇ ਮੀਂਹ ਪੁਆ ਦਿੱਤਾ ਸੀ।

**again** ਅਤੇ ਇਸ ਦੇ ਥੱਲੇ ਜੋ ਲਿਖਿਆ ਗਿਆ ਸੀ, ਉਸਦੇ ਸ਼ੁਰੂ ਵਿੱਚ ਲਿਖਿਆ: **As Showers and rain fell in West London this morning it seemed that the confident predictions of a band of rainmakers may be fullfilled.**

ਕਰਾਮਾਤ ਅਰਦਾਸ ਦੀ ਹੈ-ਸੰਦੇਸ਼ ਇੰਟਰਨੇਸ਼ਨਲ, ਲੰਡਨ 10.9.1976

ਇੰਗਲੈਂਡ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਮੀਂਹ ਪੈ ਜਾਣ ਬਾਰੇ ਸਾਊਥਾਲ, ਲੰਡਨ ਤੋਂ ਛਪਦੇ ਪੰਜਾਬੀ ਦੇ ਰਸਾਲੇ ਵਿੱਚ ਕਾਫੀ ਵਿਸਥਾਰ ਨਾਲ ਖਬਰ ਛਾਪੀ ਗਈ। ਇਸ ਖ਼ਬਰ ਵਿੱਚ ਅਰਦਾਸ ਦੇ ਮਹੱਤਵ ਬਾਰੇ ਬਹੁਤ ਹੀ ਵਧੀਆ ਲਿਖਿਆ ਗਿਆ ਹੈ।

ਬਹੁਤ ਚੰਗੀ ਗੱਲ ਹੈ ਕਿ ਨਾਮਧਾਰੀ ਪੰਥ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੌਜੂਦਗੀ ਵਿੱਚ ਵਿਲੀਅਰਜ਼ ਰੋਡ, ਸਾਊਥਾਲ, ਵਿਖੇ ਮਾਂਗਟ ਹਾਲ ਵਿੱਚ ਸੰਗਤ ਵੱਲੋਂ ਇੰਗਲੈਂਡ ਵਿੱਚ ਮੀਂਹ ਪੁਆਉਣ ਲਈ ਕੀਤੀ ਗਈ ਅਰਦਾਸ, ਵਾਹਿਗੁਰੂ ਦੀ ਦਰਗਾਹ ਵਿਚ ਕਬੂਲ ਹੋ ਗਈ ਤੇ ਦੂਸਰੇ ਹੀ ਦਿਨ ਬਾਰਸ਼ ਹੋ ਗਈ ਹੈ। ਕਈ ਥਾਂਈ ਬਹੁਤ ਚੰਗਾ ਮੀਂਹ ਪਿਆ ਹੈ ਤੇ ਬਰਤਾਨਵੀ ਅਖਬਾਰਾਂ ਵੱਲੋਂ ਮਾਂਗਟ ਹਾਲ ਵਿੱਚ ਕੀਤੀ ਗਈ ਇਸ ਅਰਦਾਸ ਦਾ ਬਹੁਤ ਪਰਚਾਰ ਕੀਤਾ ਗਿਆ ਹੈ। ਅਰਦਾਸ ਦਾ ਹਰ ਕੌਮ ਵਿੱਚ ਬਹੁਤ ਮਹੱਤਵ ਰਿਹਾ ਹੈ।

ਜੈ ਜੈ ਕਾਰ-

ਸਭ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ ਜੈ ਕਾਰ ਹੋ ਰਹੀ ਸੀ। ਅਨੇਕਾਂ ਲੋਕ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ। ਪ੍ਰਸਿੱਧ ਜੈਨ ਮੁਨੀ ਸੁਸ਼ੀਲ ਕੁਮਾਰ ਜੀ, ਜੋ ਇਹਨਾਂ ਦਿਨਾਂ ਵਿੱਚ ਸਾਊਥਾਲ ਵਿੱਚ ਹੀ ਸਨ ਨੇ ਸ੍ਰੀ ਸਤਿਗੁਰੂ ਜੀ ਪਾਸ ਆ ਕੇ ਆਪਣੀ ਖੁਸ਼ੀ ਪ੍ਰਗਟ ਕੀਤੀ। ਇਹ ਇੱਕ ਮਹਾਨ ਘਟਨਾ ਸੀ। ਸ੍ਰੀ ਸਤਿਗੁਰੂ ਜਗਜੀਤ



Namdhari Elibrary NamdhariElibrary@gmail.com

ਸਿੰਘ ਜੀ ਦੇ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਨੇ ਮੈਨੂੰ ਦੱਸਿਆ ਕਿ ਮੀਂਹ ਪੈ ਜਾਣ ਦੇ ਅਗਲੇ ਦਿਨ ਸਵੇਰੇ ਜਦੋਂ ਆਸਾ ਦੀ ਵਾਰ ਲੱਗੀ ਹੋਈ ਸੀ ਤਾਂ ਕੁਝ ਗੋਰੇ ਬੱਚੇ (ਅੰਗਰੇਜ਼) ਉਹਨਾਂ (ਸਤਿਗੁਰੂ) ਜੀ ਦੇ ਦਰਸ਼ਨ ਕਰਨ ਆਏ ਸਨ ਜਿਨ੍ਹਾਂ ਨੇ ਮੀਂਹ ਪੁਆ ਦਿੱਤਾ ਸੀ।

ਏਨ੍ਹਾਂ ਸਭ ਹੋ ਜਾਣ ਦੇ ਬਾਵਜੂਦ ਸ੍ਰੀ ਸਤਿਗੁਰੂ ਜੀ ਨੇ ਡੂੰਘੀ ਨਿਮਰਤਾ ਨਾਲ ਬਚਨ ਕੀਤਾ ਕਿ ਇਹ ਸਭ ਅਕਾਲ ਪੁਰਖ ਦੀ ਕਿਰਪਾ ਹੈ, ਜਿਸ ਨੇ ਸਾਡੀ ਅਰਦਾਸ ਸਵੀਕਾਰ ਕੀਤੀ। ਉਹਨਾਂ ਆਪ ਕਿਸੇ ਵੀ ਗੱਲ ਦਾ ਸਿਹਰਾ ਆਪਣੇ ਸਿਰ ਨਹੀਂ ਲਿਆ। ਇਹ ਸਤਿਗੁਰੂ ਜੀ ਦੀ ਨਿਮਰਤਾ ਦਾ ਸੂਚਕ ਸੀ। ਅਖ਼ਬਾਰਾਂ ਅਜੇ ਕਾਲਮ ਰੰਗ ਹੀ ਰਹੀਆਂ ਸਨ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਦੀ ਆਪਣੀ ਯਾਤਰਾ ਸਮਾਪਤ ਕਰਕੇ 28 ਅਗਸਤ ਸ਼ਾਮ ਨੂੰ ਕੀਨੀਆਂ ਲਈ ਰਵਾਨਾ ਹੋ ਗਏ।

ਸਾਰੀ ਦੁਨੀਆਂ ਵਿੱਚ ਮੀਂਹ ਪੁਆਏ ਜਾਣ ਦੀ ਜਾਣਕਾਰੀ ਫੈਲ ਗਈ ਹੋਈ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੀਨੀਆ ਦੌਰੇ ਸਮੇਂ ਜਦੋਂ ਅਖ਼ਬਾਰ ਵਾਲਿਆਂ ਉਹਨਾਂ ਪਾਸੋਂ ਪੁੱਛਿਆ ਤਾਂ ਸਤਿਗੁਰੂ ਜੀ ਬਚਨ ਕੀਤਾ–ਅਸੀਂ ਮੀਂਹ ਪੁਆਉਣ ਵਾਲੇ ਨਹੀਂ ਹਾਂ, ਅਸੀਂ ਤਾਂ ਕੇਵਲ ਅਰਦਾਸ ਹੀ ਕੀਤੀ ਸੀ, ਬਾਕੀ ਸਭ ਅਕਾਲ ਪੁਰਖ ਨੇ ਕਿਰਪਾ ਕੀਤੀ ਹੈ। ਕੀਨੀਆਂ ਦੀਆਂ ਅਖ਼ਬਾਰਾਂ ਨੇ ਸ੍ਰੀ ਸਤਿਗੁਰੂ ਜੀ ਬਾਰੇ ਜਾਣਕਾਰੀ ਦਿੰਦਿਆਂ ਹੋਇਆਂ ਫੋਟੋ ਦੇ ਨਾਲ ਸੁਰਖੀ ਲਗਾਈ The man who brings on the rain. ਪੂਰੀ ਖਬਰ ਇਸ ਤਰ੍ਹਾਂ ਹੈ:

**When the Namdhari Guru prays, the clouds open and down comes the rain. Or so it seems. For when the Guru prayed in a temple in drought-hit Britain recently, the effect was so dramatic that the Guru got "Rainmaker" headlines.**

**And when he arrived in Kenya last week, no sooner had His Holiness Satguru Jagjit Singh Ji Maharaj started praying the Nairobi had its heaviest shower for some time.**

**But the Guru, clad in immaculate white robes, said, "We're not rainmakers. We just pray. He does the rest."**

**"We have come here to look after the spiritual well-being of our Namdhari followers and pray for the peace and progress of Kenya." he said.**

**The 56 year-old Guru is considered to be the living spiritual master in direct line of succession to Guru Nanak, the founder of Sikh faith. He has a million followers all over the world who are strict vegetarians, teetotallers, non-smokers and maintain the essential tenets of Sikhism.**

**His Holiness was an official guest at Kenya's Uhuru celebrations in 1963 and has met President Kenyatta several times. He has donated generously to Harmbee projects and made available the services of a doctor for the Gatundu Self-Help Hospital for a year."**

ਪੂਰਵ ਸਤਿਗੁਰੂਆਂ ਵਾਂਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਚਮਤਕਾਰ ਕਰਨ ਵਿੱਚ ਯਕੀਨ ਨਹੀਂ ਰੱਖਦੇ। ਕੁਦਰਤ ਦੇ ਮਾਮਲੇ ਵਿੱਚ ਕਿਸੇ ਤਰ੍ਹਾਂ ਦੀ ਦਖਲ ਅੰਦਾਜ਼ੀ ਬਾਰੇ ਆਪ ਜੀ ਹਾਮੀ ਨਹੀਂ ਭਰਦੇ। ਸਤਿਗੁਰੂ ਤਾਂ ਆਪ ਨਾਮ ਜਪਦੇ ਹਨ ਅਤੇ ਲੋਕਾਈ ਨੂੰ ਜਪਾਉਂਦੇ ਹਨ। ਲੋੜ ਪੈਣ ਤੇ ਉਹ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹਨ। ■



Namdhari Elibrary NamdhariElibrary@gmail.com

# ਸੰਗੀਤ ਸਭਾ

✍ ਪ੍ਰੀਤਮ ਸਿੰਘ ਕਵੀ

ਏਧਰ ਆਉਣ ਲਗਿਆਂ ਗੁਰਦੇਵ ਸਿੰਘ ਸ੍ਰੀ ਰਾਜਨ ਮਿਸ਼ਰਾ ਨੂੰ ਦਸ ਰਿਹਾ ਸੀ ਕਿ ਸਤਿਗੁਰੂ ਜੀ ਨੇ ਭਾਰਤ ਦੇ ਵੱਡੇ ਵੱਡੇ ਗੁਣੀ ਕਲਾਕਾਰਾਂ ਨੂੰ ਵੱਸ ਵਿਚ ਲੈ ਰਖਿਆ ਹੈ। ਜਦੋਂ ਤੇ ਜਿਹਨੂੰ ਚਾਹੁੰਣ ਬੁਲਾ ਲੈਣ। ਆਪ ਜੀ ਕੋਲ ਆਉਣਾ ਹਰ ਕੋਈ ਖੁਸ਼ ਨਸੀਬੀ ਸਮਝਦਾ ਹੈ। ਉਸਤਾਦ ਵਲਾਇਤ ਖਾਂ ਆ ਰਹੇ ਹਨ ਸਿਤਾਰ ਲੈ ਕੇ, ਉਸਤਾਦ ਅਮਜਦ ਅਲੀ ਆ ਰਹੇ ਹਨ ਸਰੋਦ ਫੜੀ। ਏਥੇ ਦਿਨ, ਵਾਰ ਰੋਜ਼ੇ ਰਮਜਾਨ ਦਾ ਕੋਈ ਦਖ਼ਲ ਨਹੀਂ।

ਭਲਾ ਪ੍ਰੇਮ ਅਗੇ ਕੀ ਨੇਮ ? ਘਰ ਵਾਲੇ ਘਰ ਨਹੀਂ ਤੇ ਸਾਨੂੰ ਕਿਸੇ ਦਾ ਡਰ ਨਹੀਂ। ਅਸੀਂ ਮਾਲਿਕ ਬਣੀ ਬੈਠੇ ਸਾਂ। ਸਰੋਤਿਆਂ ਵਿਚ ਹੰਸਪਾਲ ਦਾ ਵਲੈਤੋਂ ਪਰਤਿਆ ਵੱਡਾ ਕਾਕਾ ਟਿੱਕਾ, ਉਸਦੀ ਅਮਰੀਕਾ ਰਹਿੰਦੀ ਭੈਣ ਤੇ ਪਤਨੀ ਵੀ ਆ ਬੈਠੇ। 8 ਵਜਦੇ ਨੂੰ ਮਹਾਰਾਜ ਜੀ ਆ ਗਏ।

ਅੱਜ ਉਸਤਾਦ ਅਮਜਦ ਅਲੀ ਵਰਗਾ ਵੀ ਕਿਹੜਾ, ਜਿਹਦੇ ਘਰ ਆਪ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ।

ਸਤਿਗੁਰਾਂ ਦਿਲਰੁਬਾ ਸੁਰ ਕਰ ਲਿਆ। ਸੁਖਦੇਵ ਨੇ ਤਬਲਾ ਕੱਸ ਲਿਆ। ਖਾਂ ਸਾਹਿਬ ਨੂੰ ਦੱਸਿਆ ਗਿਆ ਕਿ ਸਤਿਗੁਰਾਂ ਵਲੋਂ ਦਿਲ ਰੁਬਾਈ ਤਰਬਾਂ ਨਾਲ, ਪਹਿਲਾਂ ਤਿੰਨ ਸਟ੍ਰੋਕ ਫਿਰ ਚਾਰ, ਫਿਰ ਪੰਜ ਅਤੇ ਇਸੇ ਤਰ੍ਹਾਂ ਹਰ ਚੱਕਰ ਵਿਚ ਗਿਣਤੀ ਇਕ ਇਕ ਮਾਤਰ ਨਾਲ ਅੰਤ 20 ਮਾਤਰਾਂ ਤਕ ਜਾਇਗੀ। ਰਾਗ ਮਾਲਕੌਂਸ ਦੇ ਰੰਗ ਵਿਚ ਤਰਬਾਂ ਗਮ੍ਰਕ ਉਠੀਆਂ। ਸਤਿਗੁਰੂ ਦੋਹਾਂ ਹੱਥਾਂ ਦੇ ਨਹੁੰਆਂ ਨਾਲ ਜਿਉਂ ਜਿਉਂ ਤਰਬਾਂ ਟੁਣਕਾਰਦੇ। ਕੰਨਾਂ ਵਿਚ ਅੰਮ੍ਰਿਤ ਘੁਲੀਂਦਾ ਗਿਆ। ਇਕ ਵਿਸਮਾਦੀ ਦਸ਼ਾ ਛਾ ਗਈ। ਉਸਤਾਦ ਜੀ ਅਤੇ ਰਾਜਨ "ਆਹਾ"! "ਆਹ"! ਕਰਦੇ ਆਨੰਦ ਵਿਭੋਰ ਹੁੰਦੇ ਗਏ।

15 ਮਿੰਟ ਪਿਛੋਂ ਖਾਂ ਸਾਹਿਬ ਨੇ ਆਪ ਤਬਲਾ ਫੜ ਲਿਆ ਅਤੇ ਤਿੰਨ ਤਾਲ ਦਾ ਇਕ ਠੇਕਾ ਲਗਾ ਦਿੱਤਾ। ਸਤਿਗੁਰਾਂ ਬਚਨ ਕੀਤਾ : ਠੇਕਾ ਮਹਾਰਾਜ ਜੀ ਲਗਾਂਦੇ ਹਨ, ਇਹਨਾਂ ਨੂੰ ਮੈਂ ਕਹਿ ਤੇ ਲਵਾਂਗਾ, ਤੁਸੀ ਗਲਤ ਵਜਾਂਦੇ ਹੋ, ਜਾਂ ਇਹ ਠੀਕ ਕਰੋ। ਪਰ ਜੇ ਤੁਸਾਂ ਵਜਾਇਆ ਭਾਵੇਂ ਗਲਤ ਹੀ ਹੋ ਗਿਆ, ਮੈਂ ਕੁਝ ਨਹੀਂ ਕਹਿ ਸਕਣਾ। ਪਰ ਖਾਂ ਸਾਹਿਬ ਨੇ ਹਠ ਕਰਕੇ ਠੇਕਾ ਲਗਾ ਹੀ ਦਿਤਾ।

ਛੇਤੀਂ ਹੀ ਖਾਂ ਸਾਹਿਬ ਤੇ ਕੁਝ ਹੋਰਾਂ ਲਈ ਚਾਹ ਆਈ ਤਾਂ ਤਬਲਾ ਮਹਾਰਾਜ ਜੀ ਨੇ ਲੈ ਲਿਆ। 10 ਮਿੰਟ ਬਾਅਦ ਗੁਰਦੇਵ ਸਿੰਘ ਇੱਕ ਸੱਜਣ ਗਲੈਡਵਿਨ ਚਾਰਲਸ ਨੂੰ ਨਾਲ ਲੈ ਆਇਆ। ਉਹ ਤਾਂ ਜਿਵੇਂ ਸਤਿਗੁਰਾਂ ਦੀ ਲੈਅਕਾਰੀ ਨੂੰ ਵੇਖ ਮੁਗਧ ਹੀ ਹੋ ਗਿਆ। ਖਾਂ ਸਾਹਿਬ ਆਹ, ਵਾਹਵਾ ਕਰੀ ਜਾ ਰਹੇ ਸਨ। ਸਤਿਗੁਰਾਂ ਵਜਾਣਾ ਸਮਾਪਤ ਕੀਤਾ ਤਾਂ ਖਾਂ ਸਾਹਿਬ ਨੇ ਫ਼ਰਮਾਇਸ਼ ਪਾਈ : ਅਜੇ ਕੁਝ ਹੋਰ ਸੁਣਾਓ, ਪੌਣੀਆਂ, ਸਵਾਈਆਂ, ਸਾਢੀਆਂ ਦਾ ਪਤਾ ਗਲੈਡਵਿਨ ਨੂੰ ਵੀ ਲਗੇ। ਅਤੇ ਫਿਰ ਟਿੰਞ, ਟਿੰਞ, ਟੰਞ, ਟੰਞ!

(ਪ੍ਰਸੰਸਾ ਦੇ ਸ਼ਬਦਾਂ ਲਈ ਇਸ ਸਮੇਂ ਦੀ ਕੈਸਟ ਸੁਣੀ ਜਾ ਸਕਦੀ ਹੈ)

ਰਾਤ ਦੇ 9 ਵਜ ਗਏ ਤਾਂ ਮਾਲਕੌਂਸ ਵਿਚ



Namdhari Elibrary NamdhariElibrary@gmail.com

ਓਸੇ ਵੇਲੇ ਸਵਾ ਚੌਂਦਾਂ ਮਾਤਰਾ ਵਿਚ "ਧਰ ਜੀਅਰੇ ਇਕ ਟੇਕ ਤੂੰ" ਸ਼ਬਦ ਬੜਾ ਸੁਰ ਵਿਚ ਸੁਣਾ ਦਿੱਤਾ। ਤਬਲੇ ਵਾਲੇ ਨੂੰ ਠੇਕਾ ਲਗਾਣ ਦਾ ਪਤਾ ਨਹੀਂ ਸੀ ਚਲ ਰਿਹਾ ਸੁ ਉਸ ਸੁਖਦੇਵ ਸਿੰਘ ਨੂੰ ਜੋੜੀ ਫੜਾਈ। ਸਤਿਗੁਰੂ ਜੀ ਨੇ ਤਿੰਨ ਮਿੰਟ ਵਿਚ ਹੀ ਤਿਹਾਈਆਂ ਲਗਾ ਕੇ ਸ਼ਬਦ ਸਮਾਪਤ ਕਰ ਦਿੱਤਾ।

ਫਿਰ ਖਾਂ ਸਾਹਿਬ ਨੂੰ ਉਨ੍ਹਾਂ ਦੀ ਖੇਚਲ ਚੇਤਾਅ ਕੇ ਕੁਛ ਸੁਣਾਨ ਲਈ ਆਖਿਆ ਤਾਂ ਗੁਰਦੇਵ ਸਿੰਘ, ਸਰੋਦ ਚੁਕ ਲਿਆਇਆ। ਖਾਂ ਸਾਹਿਬ ਵੀ ਏਸੇ ਰਾਗ, ਮਾਲਕੌਂਸ ਵਿਚ ਹੀ ਸੁਣਾਨ ਦੇ ਮੂਡ ਵਿਚ ਹੋ ਗਏ ਅਤੇ 10.05 ਵਜੇ ਤਕ ਉਹ ਮੀਂਹ ਵਰ੍ਹਿਆ ਜਿਵੇਂ ਧਰਤੀ ਦੀ ਚਿਰੋਕਣੀ ਪਿਆਸ ਨੂੰ ਤ੍ਰਿਪਤੀ ਮਿਲ ਗਈ ਹੋਵੇ।

ਕਾਫੀ ਸਮਾਂ ਹੋ ਗਿਆ ਸੀ। ਉਠੇ ਤਾਂ ਸਤਿਕਾਰ ਪੂਰਤ ਵਿਦਾਈ ਲਈ ਉਸਤਾਦ ਤੇ ਉਨ੍ਹਾਂ ਦੀ ਪਤਨੀ ਕੋਠੀਓਂ ਬਾਹਰ ਤਕ ਚਲੇ ਆਏ। ਸਤਿਗੁਰੂ ਜੀ ਦੀ ਨਵੀਂ ਕਾਰ ਤੱਕ ਕਲਾਕਾਰ ਜੋੜੀ ਦੀ ਉਤਸੁਕਤਾ ਜਾਗੀ। ਸਤਿਗੁਰੂ ਜੀ ਨੇ ਕਾਰ ਬਾਰੇ ਵਿਆਖਿਆ ਸਾਹਿਤ ਦਸਕੇ, ਇਹ ਵੀ ਪਰਗਟ ਕੀਤਾ ਕਿ ਇਕ ਗੱਡੀ 8 ਸਿਲੰਡਰ, ਪੈਟਰੋਲ ਵਾਲੀ ਬੁਕ ਕਰਵਾਈ ਹੈ ਅਤੇ ਉਹ ਪੈਟਰੋਲ ਦੀ ਬਚਤ ਵੀ ਕਰੇਗੀ ਅਤੇ ਫਿਰ ਕੋਠੀ ਦੇ ਮਾਲਿਕ ਜੋੜੇ ਨੂੰ, "ਤੁਹਾਨੂੰ ਲੰਮੇ ਸਮੇਂ ਲਈ ਕਸ਼ਟ ਦਿੱਤਾ!" ਕਹਿ ਕੇ ਤੁਰ ਪੈਣ ਲਈ ਗੱਡੀ ਵਿਚ ਬੈਠ ਗਏ। ਏਧਰ ਉਸਤਾਦ ਜੋੜੇ ਦੇ ਸ਼ਬਦ ਕਿੰਨਾ ਚਿਰ ਕੰਨਾਂ ਵਿਚ ਗੂੰਜਦੇ ਰਹੇ : ਆਪ ਨੇ ਬਹੁਤ ਕ੍ਰਿਪਾ ਕੀ, ਨਿਵਾਜਿਆ, ਆਪ ਹੀ ਕਾ ਤੋ ਘਰ ਹੈ!

ਅਤੇ ਅਸੀਂ ਪੂਸਾ ਰੋਡ ਲਈ ਚਲ ਪਏ।

ਕੱਲ ਸਤਿਗੁਰੂ ਜੀ ਸਵੇਰੇ 6.40 ਦੀ ਫਲਾਈਟ ਤੇ ਰਾਂਚੀ (ਬਿਹਾਰ) ਜਾਣਗੇ। ਨਾਲ ਹੋਵੇਗਾ ਮਨਚੰਦਾ, ਪੂਰਬਾ, ਬਲਦੇਵ ਸਿੰਘ ਲਾਂਗਰੀ ਤੇ ਤਿੰਨ ਹੋਰ ਜਣੇ। ਪ੍ਰੋਗਰਾਮ ਏਸ ਤਰ੍ਹਾਂ : ਇਕ ਦਿਨ ਰਾਂਚੀ, ਇਕ ਦਿਨ ਡਾਲਟਨਗੰਜ, ਇਕ ਦਿਨ ਹਜ਼ਾਰੀ ਬਾਗ, ਇਕ ਦਿਨ ਬਨਾਰਸ ਅਤੇ ਦੋ ਦਿਨ ਗੋਲਾ ਫਾਰਮ।■

# ਜਗਜੀਤ ਗੁਰੂ ਦੇ ਚਰਨਾਂ ਵਿਚ

✍ ਰਣਜੀਤ ਕੌਰ ਜੀਤ

ਜਗਜੀਤ ਗੁਰੂ ਦੇ ਚਰਨਾਂ ਵਿਚ
ਦੁਖ ਦਰਦ ਮਿਟਾਏ ਜਾਂਦੇ ਨੇ।
ਜੱਗ ਦੇ ਠੁਕਰਾਏ ਦੁਖੀਏ ਜੋ
ਸੀਨੇ ਨਾਲ ਲਾਏ ਜਾਂਦੇ ਨੇ।

ਆਉ ਸਭ ਦੁਨੀਆਂ ਦੇ ਲੋਕੋ
ਇਸ ਦਰ ਤੇ ਸੀਸ ਝੁਕਾਵਣ ਲਈ,
ਇਸ ਦਰ ਤੇ ਤਾਂ ਜਦੋਂ ਲੋੜ ਪਵੇ
ਸਿਰ ਭੇਟ ਚੜ੍ਹਾਏ ਜਾਂਦੇ ਨੇ।

ਹਸਰਤ ਹੈ ਜਿਸ ਨੂੰ ਆਵਣ ਦੀ
ਸਿਰ ਧਰ ਕੇ ਤਲੀ ਤੇ ਆ ਜਾਵੇ,
ਇਥੇ ਜੀਉਂਦਿਆਂ ਮੁਕਤੀ ਮਿਲਦੀ ਏ
ਬੇੜੇ ਪਾਰ ਲਗਾਏ ਜਾਂਦੇ ਨੇ।

ਦਰਬਾਰ ਹੈ ਇਹ ਮਸਤਾਨਿਆਂ ਦਾ
ਹਰ ਛੋਟਾ ਬੜਾ ਦਿਵਾਨਾ ਹੈ,
ਭਰ ਭਰ ਕੇ ਜਾਮ ਨਾਮ ਬਾਣੀ ਦੇ
ਇਥੇ ਸਭ ਨੂੰ ਪਿਲਾਏ ਜਾਂਦੇ ਨੇ।

ਜਿਹਦੇ ਮਨ ਅੰਦਰ ਅੰਧਿਆਰਾ
ਇਹ ਕਰ ਦੇਂਦਾ ਉਜਿਆਰਾ ਏ,
ਜਗਜੀਤ ਦੀ ਮੂਰਤ ਵੱਸ ਜਾਵੇ
ਰੋਮ ਰੋਮ ਸਮਾਏ ਜਾਂਦੇ ਨੇ।

ਇਹਦੇ ਮਿਠੇ ਬੋਲ ਰਸੀਲੇ ਨੇ
ਮਸਤੀ ਵਿਚ ਨੈਣ ਨਸ਼ੀਲੇ ਨੇ,
ਮਸਤਕ ਦੀ ਝਲਕ ਨੂਰਾਨੀ ਏ
ਇਥੇ ਸੀਸ ਝੁਕਾਏ ਜਾਂਦੇ ਨੇ।

ਗਲ ਮਾਲਾ ਉੱਨ ਦੀ ਪਾਉਂਦਾ ਏ
ਜਦੋਂ ਮਿਹਰ ਦੀ ਨਜ਼ਰ ਦੁੜਾਉਂਦਾ ਏ,
ਠਰ ਜਾਂਦੇ ਹਿਰਦੇ ਤਪਦੇ ਜੀਤ,
ਸੁੱਤੇ ਭਾਗ ਜਗਾਏ ਜਾਂਦੇ ਨੇ।

ਜਗਜੀਤ ਗੁਰੂ ਦੇ ਚਰਨਾਂ ਵਿਚ
ਦੁਖ ਦਰਦ ਮਿਟਾਏ ਜਾਂਦੇ ਨੇ,
ਜੱਗ ਦੇ ਠੁਕਰਾਏ ਦੁਖੀਏ ਜੋ
ਸੀਨੇ ਨਾਲ ਲਾਏ ਜਾਂਦੇ ਨੇ।



Namdhari Elibrary NamdhariElibrary@gmail.com

# ਬਾਗੀ

✍ ਮਾਸਟਰ ਨਿਹਾਲ ਸਿੰਘ

**ਇਹ ਉਹ ਸਮਾਂ ਹੁੰਦਾ ਏ ਕਿ ਨੌਜਵਾਨ ਨੂੰ ਦਿਨੇ ਤਾਰੇ ਨਜ਼ਰੀ ਆਉਂਦੇ ਹਨ। ਉਸ ਵੇਲੇ ਹਮ ਚੂ ਮਾ ਦੀ ਗਰੇ ਨੇਸਤ। ਅੰਦਰੋਂ ਇਹ ਬੋ ਆਉਂਦੀ ਏ ਕਿ ਮੇਰੇ ਵਰਗਾ ਸਿਆਣਾ, ਮੇਰੇ ਵਰਗਾ ਹੋਣਹਾਰ, ਮੇਰੇ ਵਰਗਾ ਚਤਰ ਕੋਈ ਨਹੀਂ ਬਸ ਮੈਂ ਹੀ ਹਾਂ। ਬਾਕੀ ਸਭ ਹੇਚ। ਸਭ ਕੀੜੇ ਮਕੌੜੇ। ਮੇਰਾ ਚਾਲਾ ਵੀ ਕੁਝ ਅਜੇਹਾ ਸੀ। ਹਰ ਗੱਲ ਹਿਕ ਨਾਲ ਕੰਧ ਢਾਹੁਣ ਦੀ ਗੱਲ ਕਰਦਾ। ਕਾਮਦੇਵ ਨੇ ਖੌਰੂ ਪਾਉਣੇ ਸ਼ੁਰੂ ਕਰ ਦਿੱਤੇ। ਉਸਨੇ ਸਿੰਗੋਂ ਮਿੱਟੀ ਚੁੱਕ ਲਈ।**

ਜਾ! ਕਿਤੇ ਦੂਰ ਚਲਾ ਜਾ! ਮੈਂ ਹੋਰ ਕੁਝ ਨਹੀਂ ਸੁਨਣਾ ਚਾਹੁੰਦਾ। 'ਨਹੀਂ! ਤੁਸੀਂ ਝੂਠੀਆਂ ਸੁਣ ਲੈਂਦੇ ਹੋ ਤੇ ਸਿੱਖ ਤੇ ਨਰਾਜ ਹੁੰਦੇ ਹੋ' ਤੂੰ ਮੈਨੂੰ ਜਾਣਦਾ ਏਂ ? ਜੋ ਕਰਦਾ ਹਾਂ, ਮੈਂ ਕਰਦਾ ਹਾਂ। ਜੋ ਕਰਾਉਂਦਾ ਹਾਂ, ਮੈਂ ਕਰਾਉਂਦਾ ਹਾਂ। ਇਸ ਵਿਚ ਦੂਜੇ ਕਿਸੇ ਦਾ ਹੱਥ ਨਹੀਂ।' ਇਹ ਸੁਣ ਮੈਂ ਸਤਿਗੁਰਾਂ ਨੂੰ ਅੰਗੂਰਾਂ ਵਾਲੀ ਸੜਕ ਤੇ ਛੱਡ ਭਰਿਆ ਪੀਤਾ ਘਰ ਆ ਗਿਆ ਤੇ ਮਨ ਅੰਦਰ ਘੋਲ ਕਰਾਂ ਕਿ ਜੇ ਇਨਸਾਫ ਇਸ ਘਰ ਵੀ ਨਹੀਂ ਤਾਂ ਬਾਹਰਲੀ ਦੁਨੀਆਂ ਦਾ ਕੀ ਹਾਲ। ਇਹ ਗੱਲ ਸੰਨ 1973 ਦੀ ਏ । ਪਰ ਮੈਨੂੰ ਹੁਣ ਸਮਝ ਆ ਗਈ ਏ ਕਿ ਮੈਂ ਠੀਕ ਦੋਸ਼ੀ ਸਾਂ। ਇਸ ਵਿਚ ਨੰਬਰਦਾਰ ਅਮਰ ਸਿੰਘ ਨੇ ਜੋ ਕੁਝ ਕੀਤਾ ਉਹ ਮੇਰੇ ਭਲੇ ਵਾਸਤੇ ਕੀਤਾ ਸੀ। ਮੈਂ ਅੰਮ੍ਰਿਤ ਨੂੰ ਜ਼ਹਿਰ ਸਮਝਦਾ ਰਿਹਾ। ਜੇ ਇਹ ਕਾਰਨਾਮਾ ਨਾ ਵਰਤਦਾ ਤਾਂ ਹੋ ਸਕਦਾ ਸੀ, ਕਿ ਮੈਂ ਬੇ-ਸਿਦਕੀ ਦੇ ਟੋਏ ਵਿੱਚ ਰਿੜ੍ਹਦਾ ਰਿੜ੍ਹਦਾ ਕਿਥੇ ਜਾ ਟਿਕਦਾ ਅਤੇ ਆਪਣਾ ਜਨਮ ਅਸਫਲ ਹੀ ਗਵਾ ਲੈਂਦਾ। ਮੈਂ ਦੋ ਮਹੀਨੇ ਜੀਵਨ ਨਗਰ ਰਿਹਾ ਤਾਂ ਸਹੀ ਪਰ ਮੋਇਆ ਦੇ ਤਾਣ। ਸਤਿਗੁਰਾਂ ਦੇ ਮੱਥੇ ਨਾ ਲਗਾ। ਜੇ ਉਹ ਸਾਹਮਣੇ ਆਏ ਵੀ ਤਾਂ ਵਲਾ ਕੇ ਨਿਕਲ ਗਿਆ। ਸੋਚਿਆ ਏਸ ਹਾਲਤ ਵਿਚ ਇਥੇ ਰਹਿਣਾ ਠੀਕ ਨਹੀਂ। ਮੈਂ ਅਮਰੋਹੇ ਸ. ਇੰਦਰ ਸਿੰਘ ਚੀਫ ਸਾਹਿਬ ਕੋਲ ਚਲਾ ਗਿਆ ਅਤੇ ਯੂ. ਪੀ. ਸਟੇਟ ਸ਼ੂਗਰ ਕਾਰਪੋਰੇਸ਼ਨ ਵਿਚ ਨੌਕਰੀ ਮਿਲ ਗਈ। ਉਥੇ ਨਰਿੰਦਰ ਸਿੰਘ, ਗੁਰਦੇਵ ਸਿੰਘ ਤੇ ਗੁਰਨਾਮ ਸਿੰਘ ਮੇਰੇ ਪੱਗ ਵਟਾਊ ਯਾਰ ਬਣ ਗਏ।

ਉਥੇ ਜਾ ਕੇ ਮੇਰੇ ਅੰਦਰ ਭਾਰੀ ਤਬਦੀਲੀ ਆ ਗਈ। ਵਿਗੜਿਆ ਹੋਇਆ ਤਾਂ ਪਹਿਲੇ ਹੀ ਸਾਂ ਪਰ ਮਨ ਦੇ ਘੋੜੇ ਨੇ ਸਰਪਟ ਦੌੜਨਾ ਸ਼ੁਰੂ ਕਰ ਦਿੱਤਾ। ਮਨ ਮਰਜ਼ੀ ਦਾ ਖਾਣਾ, ਮਨ ਮਰਜ਼ੀ ਦਾ ਪਾਣਾ ਤੇ ਮਨ ਮਰਜ਼ੀ ਦਾ ਲਾਣਾ। ਪਿਤਾ ਜੀ ਕੋਲ ਨਹੀਂ ਸਨ। ਸਿਰ ਤੇ ਨਹੀਂ ਕੁੰਡਾ ਤੇ ਹਾਥੀ ਫਿਰੇ ਲੰਡਾ।

ਜਦੋਂ ਜਵਾਨੀ ਮੁਸੀ ਮੁਸੀ ਛਡਿਆ ਰਬ ਵਸਾਰ।

ਰੱਬ ਦਾ ਵਿਸਰਨਾ ਕੀ ਸੀ, ਰੱਬ ਨੂੰ ਕੁਝ



Namdhari Elibrary NamdhariElibrary@gmail.com

ਸਮਝਦਾ ਵੀ ਨਹੀਂ ਸਾਂ, ਪਰ ਇਹ ਕੋਈ ਨਵੀਂ ਗਲ ਨਹੀਂ। ਇਹ ਉਹ ਸਮਾਂ ਹੁੰਦਾ ਏ ਕਿ ਨੌਜਵਾਨ ਨੂੰ ਦਿਨੇ ਤਾਰੇ ਨਜ਼ਰੀ ਆਉਂਦੇ ਹਨ। ਉਸ ਵੇਲੇ ਹਮ ਚੂ ਮਾ ਦੀ ਗਰੇ ਨੇਸਤ। ਅੰਦਰੋਂ ਇਹ ਬੋ ਆਉਂਦੀ ਏ ਕਿ ਮੇਰੇ ਵਰਗਾ ਸਿਆਣਾ, ਮੇਰੇ ਵਰਗਾ ਹੋਣਹਾਰ, ਮੇਰੇ ਵਰਗਾ ਚਤਰ ਕੋਈ ਨਹੀਂ ਬਸ ਮੈਂ ਹੀ ਹਾਂ। ਬਾਕੀ ਸਭ ਹੇਚ। ਸਭ ਕੀੜੇ ਮਕੌੜੇ। ਮੇਰਾ ਚਾਲਾ ਵੀ ਕੁਝ ਅਜੇਹਾ ਸੀ। ਹਰ ਗੱਲ ਹਿਕ ਨਾਲ ਕੰਧ ਢਾਹੁਣ ਦੀ ਗੱਲ ਕਰਦਾ। ਕਾਮਦੇਵ ਨੇ ਖੌਰੂ ਪਾਉਣੇ ਸ਼ੁਰੂ ਕਰ ਦਿੱਤੇ। ਉਸਨੇ ਸਿੰਗੋਂ ਮਿੱਟੀ ਚੁੱਕ ਲਈ। ਪਰ ਇਹ ਸਭ ਕੁਦਰਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਮਨੁਖੀ ਜੀਵਨ ਦੀ ਝਾਕੀ ਦਾ ਨਕਸ਼ਾ ਖਿਚ ਵਿਖਾਇਆ ਹੈ :

ਮਹਲਾ 1

*ਪਹਿਲੇ ਪਿਆਰਿ ਲਗਾ ਥਣ ਦੁਧਿ॥*
*ਦੂਜੈ ਮਾਇ ਬਾਪ ਕੀ ਸੁਧਿ॥*
*ਤੀਜੈ ਭਯਾ ਭਾਭੀ ਬੇਬ॥*
*ਚਉਥੈ ਪਿਆਰਿ ਉਪੰਨੀ ਖੇਡ॥*
*ਪੰਜਵੈ ਖਾਣ ਪੀਣ ਕੀ ਧਾਤੁ॥*
*ਛਿਵੈ ਕਾਮੁ ਨ ਪੁਛੈ ਜਾਤਿ॥*

ਜਦ ਮਨੁੱਖ ਤੇ ਛੇਵੀਂ ਅਵਸਥਾ ਆਉਂਦੀ ਹੈ, ਤਾਂ ਅੰਨ੍ਹਾ ਹੋ ਜਾਂਦਾ ਹੈ।

ਨੇਕੋ ਬਦ ਸੂਝੇ ਨਹੀਂ, ਜਬ ਦਿਲ ਕਹੀ ਲਗ ਜਾਏ ਏ। ਮੇਰਾ ਦਿਲ ਲਗਣਾ ਕੀ ਸੀ, ਭੈਸੇ ਵਾਂਗੂੰ ਲਗਾ ਬੂਥੀ ਚੁਕ ਚੁਕ ਝਾਕਣ। ਪਰ ਇਸ ਦੀ ਕਰਨੀ ਦੇ ਬਰੂਟੇ ਦੇ ਫਲ ਦੀ ਤਸਵੀਰ ਗੁਰੂ ਅਰਜਨ ਦੇਵ ਜੀ ਨੇ ਇਉਂ ਉਲੀਕੀ ਹੈ :

*ਹੇ ਕਾਮੰ ਨਰਕ ਬਿਸ੍ਰਾਮ*
*ਬਹੁ ਜੋਨੀ ਭ੍ਰਮਾਵਣਹ॥*
*ਚਿਤ ਹਰਣੰ ਤ੍ਰੈ ਲੋਕ*
*ਗੰਮ੍ਯ੍ਯੰ ਜਪ ਤਪ ਸੀਲ ਬਿਦਾਰਣਹ॥*
*ਅਲਪ ਸੁਖ ਅਵਿਤ ਚੰਚਲ*
*ਊਚ ਨੀਚ ਸਮਾਵਣਹ॥*
*ਤਵ ਭੈ ਬਿਮੁੰਚਿਤ*
*ਸਾਧ ਸੰਗਮ ਓਟ ਨਾਨਕ ਨਾਰਾਇਣਹ॥*

ਮਹਾਤਮਾ ਗਾਂਧੀ ਨੇ ਵੀ ਵਾਸਨਾਵਾਂ ਤੇ ਕਾਬੂ ਪਾਉਣ ਲਈ ਕਿਹਾ ਹੈ :

**Not to have control over sense is like sailing in a rudderless ship, bound to break into pieces on coming in contact with very first rock.**

ਸੌ ਸਿਆਣੇ ਇਕੋ ਮੱਤ, ਪਰ ਮੱਤ ਕਿਸੇ ਕਿਸੇ ਨੂੰ, ਬਾਕੀ ਤਿਖੇ ਵੇਗ।

ਇਥੇ ਨਰਕ ਕੀ ਤੇ ਸੁਰਗ ਕੀ ? ਇਸ ਦੇ ਸਮਝਣ ਦੀ ਲੋੜ ਨਹੀਂ ਭਾਸਦੀ। ਮੈਂ ਸਿਧੀ ਪੱਗ ਵਗਾਹ ਮਾਰੀ। ਕਲੀਆਂ ਵਾਲਾ ਕੁੜਤਾ ਪਰੇ ਰਖ ਦਿੱਤਾ। ਪੈਂਟਕੋਟ, ਨੋਕਦਾਰ ਠੋਕਵੀਂ ਪੱਗ। ਉਚੀਆਂ ਅੱਡੀਆਂ ਵਾਲੇ ਬੂਟ। ਰੁਮਾਲ ਨਾਲ ਸੈਂਟ। ਸਤਿਗੁਰੂ ਵਲੋਂ ਮੁਖ ਫੇਰ ਲਿਆ। ਪਗ ਦੇ ਬਦਲਣ ਨਾਲ ਮਨ ਦੇ ਪੇਚ ਪੁੱਠੇ ਹੋ ਗਏ ਤੇ ਉਸ ਡੰਡੀਏ ਪੈ ਗਿਆ, ਜਿਹੜੀ ਅੰਨ੍ਹੇ ਖੂਹ ਵਿਚ ਸੁੱਟ ਦਿੰਦੀ ਏ। ਜਿਥੇ ਜਨਮ ਭ੍ਰਿਸ਼ਟਦਾ ਏ ਤੇ ਲਾਨ੍ਹਤਾਂ ਦੀ ਵਛਾੜ ਪੈਂਦੀ ਏ, ਜਿਥੋਂ ਕੋੜ੍ਹ ਪੈਦਾ ਹੁੰਦਾ ਏ। ਮਨ ਵਿਚ ਆਇਆ, ਮਨਾ ਚਲ ਖਾਂ ਗਨਕਾ ਪੁਰੀ ਦੇ ਸੈਲ ਸਪਾਟੇ ਕਰੀਏ। ਇਹ ਖਿਆਲ ਅੰਦਰ ਆਉਣ ਦੀ ਦੇਰ ਸੀ ਕਿ ਬਾਕੀ ਇੰਦਰੀਆਂ

ਸਤਿਗੁਰੂ ਜੀ ਛਪਾ ਛਪ ਆਏ ਤੇ ਮੈਨੂੰ ਮੋਢਿਓਂ ਫੜ ਝੰਜੋੜਿਆ ਤੇ ਪੁੱਛਿਆ, ਬੱਚੂ ਕੀ ਹਾਲ, ਤੂੰ ਇਥੇ ਕਦ ਦਾ ? ਕੋਈ ਦੋ ਢਾਈ ਮਹੀਨਿਆਂ ਦਾ। ਸ਼ਰਮ ਲਾਹ ਦਿੱਤੀ ਆ ਕਿ ਹਈ? ਮੈਂ ਸ਼ਰਮਿੰਦਿਆਂ ਵਾਂਗ ਕਿਹਾ, ਹਾਂ ਤਾਂ ਤੁਹਾਡਾ ਜਦ ਚਾਹੋ ਠੀਕ ਕਰ ਲਵੋ। ਵੇਖ ਲੈ? ਇਹ ਕਹਿ ਉਹ ਪਿਛਾਂ ਮੁੜੇ ਤੇ ਮੇਰੀ ਅੱਖ ਖੁਲ੍ਹ ਗਈ।



Namdhari Elibrary NamdhariElibrary@gmail.com

ਵੀ ਹਾਂ ਨਾਲ ਹਾਂ ਮਿਲਾ ਦਿੱਤੀ। ਕਪੜੇ ਬਦਲੇ ਤੇ ਅਜਾਮਲ ਦੇ ਬਾਜ਼ਾਰ ਜਾ ਵੜਿਆ। ਅੱਜਕਲ ਵਪਾਰ ਦਾ ਯੁਗ ਹੈ। ਹਰ ਕੰਮ ਦੇ ਦਲਾਲ ਹਨ। ਮੈਨੂੰ ਏਧਰ ਉਧਰ ਝਾਕਦਿਆਂ ਨੂੰ ਇਕ ਅਧਖੜ ਉਮਰ ਦਾ ਆਦਮੀ ਆ ਮਿਲਿਆ ਤੇ ਪੁੱਛਣ ਲੱਗਿਆ, ਸੁਦਾਰ ਸਾਹਿਬ। ਮਾਸ਼ੂਕ ਚਾਹੀਏ? ਮੈਂ ਹਾਂ ਵਿਚ ਸਿਰ ਹਿਲਾ ਦਿਤਾ। ਉਸਦੀਆਂ ਵੀ ਵਾਛਾਂ ਖਿਲ ਗਈਆਂ ਤੇ ਬੜੇ ਤਪਾਕ ਨਾਲ ਕਹਿਆ, "ਬਹਿਸ਼ਤ ਕਾ ਫੂਲ, ਹੂਰੇਂ ਉਸਕੇ ਪਾਉਂ ਧੋ ਧੋ ਪੀਏਂ।" ਖੈਰ ਪੈਸੇ ਚੁਕਦੇ ਹੋਏ ਤੇ ਅਧਾ ਘੰਟਾ ਖੇਹ ਛਾਣ ਡੇਰੇ ਮੁੜ ਆਇਆ।

ਕੁਝ ਦਿਨ ਲੰਘੇ ਤਾਂ ਮਨ ਨੇ ਇਕ ਨਵਾਂ ਰਾਹ ਚੁਣਿਆ ਤੇ ਇਥੇ ਨਹੀਂ ਹੁਣ ਮੁਰਾਦਾਬਾਦ ਚਲੀਏ ਤੇ ਚਲੀਏ ਵੀ ਕੂਕਿਆਂ ਵਾਲੇ ਕਪੜੇ ਪਾ ਕੇ। ਜਦ ਵਿਚਾਰ ਮਨ ਵਿਚ ਫੁਰਿਆ ਤਾ ਰਾਤੀਂ ਸਤਿਗੁਰੂ ਜਗਜੀਤ ਸਿੰਘ ਵਾਲੀਏ ਦੋ ਜਹਾਨ, ਜਿਨ੍ਹਾਂ ਨਾਲ ਰੁਸ ਕੇ ਸ੍ਰੀ ਜੀਵਨ ਨਗਰ ਛੱਡ ਆਇਆ ਸਾਂ, ਦੇ ਦਰਸ਼ਨ ਹੋਏ। ਮੈਂ ਸੜਕ ਤੇ ਜਾ ਰਿਹਾ ਸਾਂ, ਕਿ ਸਤਿਗੁਰਾਂ ਦੀ ਮਰਸਡੀ ਕਾਰ ਆਈ ਤੇ ਮੇਰੇ ਲਾਗੇ ਆ ਕੇ ਰੁਕ ਗਈ। ਲਾਗੇ ਈ ਪਟਰੌਲ ਪੰਪ ਸੀ। ਗੁਰਮੁਖ ਸਿੰਘ ਤਾਂ ਤੇਲ ਪਵਾਣ ਲਈ ਲਗ ਪਿਆ ਪਰ ਸੱਚੇ ਪਾਤਸ਼ਾਹ ਜੀ ਗੱਡੀ ਵਿਚੋਂ ਉਤਰੇ ਤੇ ਮੇਰੇ ਵਲ ਆਏ। ਪਰ ਮੈਂ ਮਨ ਮੁਖ ਨੇ ਮੂੰਹ ਮੋੜ ਲਿਆ। ਪਰ ਵਾਹ ਸਤਿਗੁਰੂ ! ਤੇਰੀ ਦਇਆਲਤਾ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਤੂੰ ਸਿਖ ਦੀ ਹਰ ਸਮੇਂ ਰਖਿਆ ਕਰਦਾ ਏਂ! ਤੂੰ ਉਸਨੂੰ ਔਝੜੀਂ ਪਏ ਨੂੰ ਸਿਧੇ ਰਾਹ ਲਿਆਉਂਦਾ ਏਂ। ਤੂੰ ਉਸਨੂੰ ਕੰਡਿਆਂ ਵਿਚੋਂ ਕੱਢਣ ਦਾ ਹਰ ਉਪਰਾਲਾ ਮਾਰਦਾ ਏਂ। ਪਰ ਖੋਟੇ ਕਰਮ ਪ੍ਰਕਾਸ਼ ਵਾਲੇ ਮੁਘ ਨੂੰ ਕਾਲੇ ਤਵੇ ਨਾਲ ਢਕ ਦੇਂਦੇ ਹਨ। ਸਤਿਗੁਰੂ ਜੀ ਛਪਾ ਛਪ ਆਏ ਤੇ ਮੈਨੂੰ ਮੋਢਿਓਂ ਫੜ ਝੰਜੋੜਿਆ ਤੇ ਪੁੱਛਿਆ, ਬੱਚੂ ਕੀ ਹਾਲ, ਤੂੰ ਇਥੇ ਕਦ ਦਾ ? ਕੋਈ ਦੋ ਢਾਈ ਮਹੀਨਿਆਂ ਦਾ। ਸ਼ਰਮ ਲਾਹ ਦਿੱਤੀ ਆ ਕਿ ਹਈ? ਮੈਂ ਸ਼ਰਮਿੰਦਿਆਂ ਵਾਂਗ ਕਿਹਾ, ਹਾਂ ਤਾਂ ਤੁਹਾਡਾ ਜਦ ਚਾਹੋ ਠੀਕ ਕਰ ਲਵੋ। ਵੇਖ ਲੈ? ਇਹ ਕਹਿ ਉਹ ਪਿਛਾਂ ਮੁੜੇ ਤੇ ਮੇਰੀ ਅੱਖ ਖੁਲ੍ਹ ਗਈ। ਸਵੇਰੇ ਕੁਝ ਚਿਰ ਸੋਚਿਆ, ਪਰ ਮੁੜ ਪਾਣੀ ਤੇ ਲੀਕ ਵਾਲਾ ਹਿਸਾਬ ਕਿਤਾਬ। ਫਿਰ ਉਹ ਰੱਸੇ ਉਹੋ ਪੈੜੇ।

ਕੁਝ ਦਿਨਾਂ ਉਪਰੰਤ ਛੁਟੀ ਵਾਲੇ ਦਿਨ ਚੂੜੀਦਾਰ ਪਜਾਮਾ ਕਸਿਆ ਕਲੀਆਂ ਵਾਲਾ ਕੁੜਤਾ, ਸਿਰ ਤੇ ਸਿੱਧੀ ਪੱਗ ਉਹ ਵੀ ਸ਼ੀਸ਼ਾ ਵੇਖ ਕੇ, ਗਲੇ ਐਚਕਨ, ਅੱਖਾਂ ਵਿਚ ਸੁਰਮਾ, ਥੋੜਾ ਜਿਹਾ ਸੈਂਟ ਲਾ ਘਰੋਂ ਨਿਕਲਿਆ ਤੇ ਮੁਰਾਦਾਬਾਦ ਚਲਾ ਗਿਆ। ਰਿਕਸ਼ਾ ਕੀਤਾ ਤੇ ਵੈਸ਼ ਪੁਰੀ ਦੇ ਬਾਜ਼ਾਰ ਉਤਰਿਆ। ਥਾਣਾ ਵੀ ਲਾਗੇ ਸੀ। ਉਥੇ ਜਾ ਕੇ ਸੱਜੇ ਖੱਬੇ ਝਾਕਣ ਲੱਗਾ। ਪਰ ਵਾਹ ਸਤਿਗੁਰੂ ਜਗਜੀਤ ਸਿੰਘ ਜੀ ਤੂੰ ਆਪਣੇ ਸਿੱਖ ਤੇ ਆਪਣੇ ਬਾਣੇ ਨੂੰ ਬਚਾਉਣ ਹਿਤ ਕੋਈ ਦਕੀਕਾ ਫਰੋਗ ਨਹੀਂ ਕਰਦਾ। ਕਿਉਂਕਿ ਕਈ ਵਾਰ ਬਾਣਾ ਵੀ ਬੁਰੀ ਨਜ਼ਰੋਂ ਤੇ ਬੁਰੇ ਕਰਮੋਂ ਬਚਾਈ ਰਖ਼ਦਾ ਏ। ਸੂਦਾਰਨੀ ਲੀਲਾ ਆਖਿਆ ਕਰਦੀ ਸੀ ਕਿ ਆਮ ਮੁਸ਼ਟੰਡੇ ਕੁੜੀਆਂ ਦੇ ਮੂੰਹ ਵਲ ਤੱਕਦੇ ਹਨ, ਪਰ ਮੈਂ ਸ਼ਿਮਲੇ ਮਾਲ ਰੋਡ ਤੇ ਚੂੜੀਦਾਰ ਸਲਵਾਰ ਪਾਈ ਕੁਝ ਬੀਬੀਆਂ ਨਾਲ ਜਾ ਰਹੀ ਸਾਂ, ਤਾਂ ਉਹ ਮੇਰੇ ਪੈਰਾਂ ਵਲ ਤਕਦੇ ਵਖਾਈ ਦਿੰਦੇ ਸਨ ਤੇ ਕਹਿੰਦੇ ਸੁਣੀਦੇ ਸਨ ਕਿ ਇਹ ਦੇਵੀ ਕਿਹੜੀ ਪੁਰੀ ਵਿਚੋਂ ਇਥੇ ਆ ਗਈ ਏ। ਰਾਵਣ ਵੀ ਤਾਂ ਸੀਤਾ ਦਾ ਸੱਤ ਭੰਗ ਕਰਨ ਲਈ ਰਾਮ ਦਾ ਰੂਪ ਧਾਰ ਲਿਆ ਸੀ, ਪਰ ਰਾਮ ਦਾ ਰੂਪ ਧਾਰਨ ਨਾਲ ਪਸ਼ੂ ਵਿਰਤੀ ਦੱਬੀ ਗਈ ਤੇ ਨਿਰਮਲ ਬੁਧੀ ਦਾ ਪ੍ਰਕਾਸ਼ ਹੋ ਗਿਆ। ਹੁਣ ਇਥੋਂ ਨਰਕੀ ਭੱਠੀ ਵਿੱਚ ਪੈਣ ਤੋਂ ਬਚਾਉਣ ਹਿਤ ਸਤਿਗੁਰੂ ਜਗਜੀਤ ਸਿੰਘ ਨਵੀਂ ਲੀਲਾ ਰਚਾ ਦਿਤੀ।

ਜਦ ਮੈਂ ਬਾਜ਼ਾਰ ਵਿੱਚ ਖੜਾ ਸਾਂ ਤਾਂ ਇੱਕ ਨੌਜਵਾਨ ਮੇਰੇ ਕੋਲ ਆ ਗਿਆ। ਉਹ ਨਾਮਧਾਰੀ ਵੀ ਨਹੀਂ ਜਾਪਦਾ ਸੀ। ਉਸ ਮੇਰੇ ਵਲ ਦੇਖਿਆ।ਮੇਰੀਆਂ ਅੱਖਾਂ ਵਿੱਚ ਅੱਖਾਂ ਪਾ



Namdhari Elibrary NamdhariElibrary@gmail.com

ਮਾਸਟਰ ਜੀ। ਸੱਚ ਜਾਣੋ ਇਹ ਜਿਹੜਾ ਵਾ-ਹਿ-ਗੁ-ਰੂ ਹੈ, ਇਹ ਸਤਿਗੁਰੂ ਜਗਜੀਤ ਸਿੰਘ ਜੀ ਹੀ ਹੈ। ਇਹੋ ਵੇਲੇ ਦਾ ਮਾਲਿਕ ਹੈ, ਇਸ ਦੇ ਹੁਕਮ ਵਿਚ ਹੀ ਸਾਰੀ ਰਚਨਾ ਚਲ ਰਹੀ ਹੈ।ਮੈਂ ਐਵੇਂ ਹੀ ਨੰਬਰਦਾਰ ਨੂੰ ਦੋਸ਼ ਦੇਂਦਾ ਰਹਿਆ। ਉਸ ਜੋ ਕੁਝ ਕੀਤਾ ਮੇਰੇ ਭਲੇ ਲਈ ਕੀਤਾ। ਜੇ ਉਹ ਇਉਂ ਨਾਂ ਕਰਦਾ ਤਾਂ ਪਤਾ ਨਹੀਂ ਕਿਹੜੇ ਨਰਕ ਵਿੱਚ ਗੋਤੇ ਖਾਣੇ ਸਨ।

ਕੇ ਪੁਛਿਆ:

ਤੂੰ ਮੈਨੂੰ ਜਾਣਦਾ ਏ?

ਨਹੀਂ।

ਪਰ ਮੈਂ ਤੈਨੂੰ ਜਾਣਦਾ ਹਾਂ।

ਤੂੰ ਚੁਬਾਰੇ ਚੜ੍ਹਨਾ ਚਾਹੁੰਦਾ ਏ?

ਹਾਂ।

ਤੈਨੂੰ ਸ਼ਰਮ ਨਹੀਂ ਆਉਂਦੀ। ਤੂੰ ਆਪਣੇ ਵੱਲ ਵੇਖ ਤੂੰ ਕਿਸਦਾ ਏਂ। ਤੇਰਾ ਬਾਣਾ ਕੀ ਦਸਦਾ ਏ?

ਪਰ ਮੈ ਤੈਨੂੰ ਜਾਣਦਾ ਹਾਂ, .. ਤੈਨੂੰ ਸ਼ਰਮ ਨਹੀਂ ਆਉਂਦੀ ਸੁਣਦਿਆਂ ਪੈਰਾਂ ਹੇਠੋਂ ਜਮੀਨ ਖਿਸਕਣੀ ਸ਼ੁਰੂ ਹੋ ਗਈ। ਮੇਰੇ ਮਨ ਤੇ ਇਉਂ ਸੱਟ ਵੱਜੀ ਜਿਵੇਂ ਬਿਜਲੀ ਦਾ ਸ਼ਾਟ ਆਇਆ। ਸਾਰੀ ਰਾਤ ਰੋਂਦਿਆਂ ਗੁਜਾਰੀ।

ਹੋਸ਼ ਆਤੀ ਹੈ ਇਨਸਾਂ ਕੋ ਠੋਕਰੇਂ ਖਾਨੇ ਕੇ ਬਾਦ।

ਕਿਸੇ ਕਵੀ ਦੇ ਇਹ ਸ਼ਬਦ ਠੀਕ ਸਿੱਧ ਹੋਏ। ਇਸ ਘਟਨਾਂ ਨੇ ਮੇਰੀ ਸੁੱਤੀ ਆਤਮਾਂ ਨੂੰ ਜਗਾ ਦਿਤਾ। ਉਸਨੇ ਕਹਿਆ ਮੂਰਖ ਮਨਾ। ਵੇਖ ਤੂੰ ਕਿਹੜੇ ਗਧੀ ਗੇੜ ਵਿੱਚ ਪੈ ਚਲਿਆ ਸੈਂ? ਤੂੰ ਕਿਸ ਨਾਲ ਰੁਸਿਆ ਫਿਰਦਾ ਹੈਂ? ਜਿਹੜਾ ਤੈਨੂੰ ਸੁਤਿਆਂ ਜਾਗਦਿਆਂ ਟੁੰਬਦਾ ਏ, ਜਿਹੜਾ ਹਰ ਥਾਂ ਤੈਨੂੰ ਵੇਖਦਾ ਏ, ਜਿਹੜਾ ਤੈਨੂੰ ਗੰਦੇ ਟੋਏ ਵਿੱਚ ਪੈਣ ਤੋਂ ਬਚਾਉਣ ਖਾਤਰ ਨਵੇਂ ਰੂਪ ਧਾਰਦਾ ਏ, ਸਮਝਿਆ ਈ ਮੁਰਾਦਾ ਬਾਦ ਥਾਣੇ ਦੇ ਲਾਗੇ ਕੌਣ ਸੀ? ਉਹੋ ਲਹਿਜਾ, ਉਹੋ ਬੋਲ ਉਹੋ ਸ਼ਬਦ, ਮੈਂ ਤੈਨੂੰ ਜਾਣਦਾ ਹਾਂ, ਤੈਨੂੰ ਸ਼ਰਮ ਨਹੀਂ ਆਉਂਦੀ? ਧ੍ਰਿਗ,ਧ੍ਰਿਗ, ਧ੍ਰਿਗ ਲਾਨਤ, ਸੌ ਵੇਰ ਫਿੱਟੇ ਮੂੰਹ। ਮੁੜ ਮਨਾਂ। ਕੰਨਾਂ ਨੂੰ ਹੱਥ ਲਾ। ਸਾਨੇ ਵਾਲੀ ਧੌਣ ਨੀਵੀਂ ਕਰ। ਨਹੀਂ ਤਾਂ ਵੇਲੇ ਦਾ ਘੁਥਾ ਕਿਤੇ ਜਾ ਪਵੇਂਗਾ।

ਅਗਲੀ ਸਵੇਰ ਉਠਿਆ। ਇਸ਼ਨਾਨ ਕੀਤਾ। ਮਾਲਾ ਫੜੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਨਾਲ ਸੁਰਤੀ ਜੋੜੀ। ਮੁੜ ਦੂਜੇ ਦਿਨ, ਫਿਰ ਤੀਜੇ ਦਿਨ। ਹੁਣ ਨੇਮ ਬਣਾ ਲਿਆ। ਸਵਾਦ ਆਉਣਾ ਸ਼ੁਰੂ ਹੋ ਗਿਆ। ਲਗਾ ਰੰਗ ਬੱਝਣ। ਨਵੇਂ ਦ੍ਰਿਸ਼, ਨਵੇਂ ਰੰਗ, ਅਸਚਰਜ਼ ਕੌਤਕ, ਵਰਨਣ ਨਹੀਂ ਕੀਤੇ ਜਾ ਸਕੀਦੇ। ਮਾਸਟਰ ਜੀ। ਸੱਚ ਜਾਣੋ ਇਹ ਜਿਹੜਾ ਵਾ-ਹਿ-ਗੁ-ਰੂ ਹੈ, ਇਹ ਸਤਿਗੁਰੂ ਜਗਜੀਤ ਸਿੰਘ ਜੀ ਹੀ ਹੈ। ਇਹੋ ਵੇਲੇ ਦਾ ਮਾਲਿਕ ਹੈ, ਇਸ ਦੇ ਹੁਕਮ ਵਿਚ ਹੀ ਸਾਰੀ ਰਚਨਾ ਚਲ ਰਹੀ ਹੈ।ਮੈਂ ਐਵੇਂ ਹੀ ਨੰਬਰਦਾਰ ਨੂੰ ਦੋਸ਼ ਦੇਂਦਾ ਰਹਿਆ। ਉਸ ਜੋ ਕੁਝ ਕੀਤਾ ਮੇਰੇ ਭਲੇ ਲਈ ਕੀਤਾ। ਜੇ ਉਹ ਇਉਂ ਨਾਂ ਕਰਦਾ ਤਾਂ ਪਤਾ ਨਹੀਂ ਕਿਹੜੇ ਨਰਕ ਵਿੱਚ ਗੋਤੇ ਖਾਣੇ ਸਨ।ਇਸ ਸਤਿਗੁਰੂ ਦੀ ਲੀਲਾ ਅਪਰ-ਅਪਾਰ ਏ। ਮੁੜ ਮੈਂ ਇੱਕ ਚਿੱਠੀ ਜਿਹਦੀ ਸਿਆਹੀ, ਅਥਰੂਆਂ ਨਾਲ ਤਿਆਰ ਹੋਈ ਹੋਈ ਸੀ, ਸਤਿਗੁਰਾਂ ਦੇ ਚਰਨਾਂ ਵਿੱਚ ਲਿਖੀ। ਖਿਮਾਂ ਮੰਗਦਿਆਂ ਇਹ ਸ਼ਬਦ ਲਿਖੇ:

ਤੂੰ ਓਹੀ ਰਾਮ ਸਿੰਘ ਹੈਂ ਜਿਹੜਾ ਵਿੱਚ ਪ੍ਰਦੇਸੀਂ ਡੇਰੇ ਲਾਏ ਬੈਠਾ। ਰਾਂਝੇ ਵਾਂਗਰਾਂ ਭੇਸ ਵਟਾ ਕੇ ਤੇ, ਨਾਮ ਆਪਣਾ ਜਗਜੀਤ ਰਖਾਈ ਬੈਠਾ।

ਮਿਹਰਾਂ ਹੋ ਗਈਆਂ। ਮਿਹਰਾਂ ਤਾਂ ਅਗੇ ਹੀ ਸਨ, ਪਰ ਉਹ ਫੁਲ ਨਹੀਂ ਸਨ ਭਾਸਦੇ ਸੂਲਾਂ ਮਾਲੂਮ ਹੁੰਦੀਆਂ ਸਨ। ਹੁਣ ਕਿਰਪਾਲਤਾ ਹੋ ਗਈ। ਇਹ ਸੁਰਮਾ ਰਾਸ ਆ ਗਿਆ। ਅੱਖਾਂ ਦੀ ਜੋਤ ਠੀਕ ਹੋ ਗਈ। ਬੇਸਿਦਕੀ ਦੀ ਐਨਕ ਟੁੱਟ ਗਈ। ■



Namdhari Elibrary NamdhariElibrary@gmail.com

# ਅਣਬੋਲੀ ਬਿਰਥਾ ਜਾਨਣ ਵਾਲੇ ਸਤਿਗੁਰੂ ਜਗਜੀਤ ਸਿੰਘ

✍ ਸੁਵਰਨ ਸਿੰਘ ਵਿਰਕ

ਇਸ ਨੂੰ ਇਕ ਸੁਖਦਾਇਕ ਸੰਜੋਗ ਹੀ ਕਹਾਂਗੇ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਦੋਹਾਂ ਪਿਤਾ ਪੁੱਤਰਾਂ ਦੀ ਜੋੜੀ ਨੂੰ ਤਿਰਵੰਜਾ ਤਿਰਵੰਜਾ ਸਾਲਾਂ ਤੋਂ ਕੁਝ ਮਹੀਨੇ ਉਤੇ ਹੀ, ਨਾਮਧਾਰੀ ਪੰਥ ਦੀ ਰਹਿਨੁਮਾਈ ਕਰਨ ਦਾ ਸੁਅਵਸਰ ਮਿਲਿਆ। ਸਤਿਗੁਰੂ ਪ੍ਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਗਮਨ ਜਦੋਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਹੋਇਆ, ਉਸ ਦੇ ਬੂਹੇ ਤੇ ਅੰਗਰੇਜ਼ ਸਰਕਾਰ ਦੀ ਚੌਕੀ, ਬਾਗੀ ਕੂਕਿਆਂ ਦੀਆਂ ਸਰਗਰਮੀਆਂ ਦਬਾਉਣ ਲਈ ਬੈਠਾਈ ਗਈ ਸੀ। ਬੇਸ਼ਕ ਪਹਿਲੋਂ ਸਖਤੀਆਂ ਜ਼ਿਆਦਾ ਸਨ। ਜਿਵੇਂ ਜਿਵੇਂ ਦੇਸ਼ ਦੇ ਕੌਮੀ ਸਵਾਧੀਨਤਾ ਸੰਗਰਾਮ ਵਿਚ ਵੱਖ ਵੱਖ ਹੋਰ ਲੋਕ ਲਹਿਰਾਂ, ਜੋ ਕੂਕਾ ਲਹਿਰ ਤੋਂ ਪ੍ਰੇਰਣਾ ਲੈਂਦੀਆਂ ਰਹੀਆਂ ਸਨ, ਜ਼ਿਆਦਾ ਕ੍ਰਿਆਸ਼ੀਲ ਹੋਈਆਂ ਤਾਂ ਸਖਤੀਆਂ ਘਟਦੀਆਂ ਘਟਦੀਆਂ ਮਈ 1923 ਵਿਚ ਜਦੋਂ ਬਿਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਢਾਈ ਕੁ ਸਾਲਾਂ ਦੀ ਬਾਲ ਅਵਸਥਾ ਵਿਚ ਸਨ, ਚੌਕੀ ਉਠਾ ਦਿਤੀ ਗਈ। ਪਿਤਾ ਸਤਿਗੁਰੂ ਦੇ ਸੰਗ-ਸਾਥ ਵਿਚ ਆਯੂ ਦੇ 39 ਵਰ੍ਹੇ ਬਿਤਾਉਣ ਵਾਲੇ, ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਪਾਸੋਂ ਸੰਗਤ ਦੀ ਅਗੁਵਾਈ ਲਈ ਲੋੜੀਂਦੇ ਸਾਰੇ ਹੀ ਗੁਣ ਗ੍ਰਹਿਣ ਕੀਤੇ। ਆਪਣੇ ਆਪ ਨੂੰ ਸਖਤ ਜ਼ਾਬਤੇ ਵਿਚ ਢਾਲਿਆ ਅਤੇ ਭਿੰਨ ਭਿੰਨ ਵਿਦਿਆ ਕਲਾਵਾਂ ਅਤੇ ਵਿਹਾਰ ਕਾਰਾਂ ਵਿਚ ਨਿਪੁੰਨਤਾ ਹਾਸਿਲ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨੂੰ ਗਰੀਬ ਨਿਵਾਜ਼ ਕਿਹਾ ਜਾਂਦਾ ਹੈ ਅਤੇ ਉਹ ਉਝੜਿਆਂ ਥੁੜਿਆਂ, ਲੋੜਵੰਦਾਂ ਦੀਆਂ, ਦੀਨੀ ਤੇ ਦੁਨਿਆਵੀ ਲੋੜਾਂ ਦੀ ਪੂਰਤੀ ਹਿੱਤ, ਸਤਿਗੁਰੂ ਦੇ ਰੂਪ ਵਿਚ ਆਉਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਬਹੁਆਯਾਮੀ ਵਿਅਕਤਿਤਵ ਦੇ ਇਤਨੇ ਰੌਸ਼ਨ ਪੱਖ ਹਨ ਕਿ ਜੇ ਉਹਨਾਂ ਨੂੰ ਪਾਸੇ ਵੀ ਕਰ ਦੇਈਏ ਤਾਂ ਲੋੜਵੰਦਾਂ ਦੇ ਅਬੋਲ ਸਹਾਇਕ ਦੇ ਤੌਰ ਤੇ, ਉਹਨਾਂ ਦੁਆਰਾ ਕੀਤੇ ਕਾਰਜ, ਉਹਨਾਂ ਲਈ ਗੁਰੂ ਗਰੀਬ ਨਿਵਾਜ਼ ਦਾ ਲਕਬ ਸਾਰਥਕ ਕਰਨ ਵਾਲੇ ਹੋ ਨਿਬੜਦੇ ਹਨ।

ਸਤਿਗੁਰੂ ਜੀ ਦੇ ਪਰਉਪਕਾਰਾਂ ਦੇ ਪਾਤਰ ਲੱਖਾਂ ਨਾਮਧਾਰੀ ਮਾਈ-ਭਾਈ ਤਾਂ ਬਣਦੇ ਹੀ ਰਹੇ ਪਰ ਉਹਨਾਂ ਦੀ ਮਿਹਰ ਦੀ ਵਰਖਾ, ਜਿਹਨਾਂ ਗੈਰ-ਨਾਮਧਾਰੀਆਂ ਤੇ ਹੁੰਦੀ ਰਹੀ, ਉਹਨਾਂ ਦੀ ਗਿਣਤੀ ਵੀ ਚੋਖੀ ਹੈ। ਫਿਰ ਸਤਿਗੁਰੂ ਜੀ ਇਹ ਸਹਾਇਤਾ ਪਰਦਾਨ ਕਰਨ ਤੋਂ ਪਹਿਲਾਂ, ਉਹਨਾਂ ਪਾਸ ਇਸ ਪਰਥਾਇ ਉਪਚਾਰਿਕ ਰੂਪ ਵਿਚ ਕੀਤੀ ਅਰਜ਼ ਬੇਨਤੀ ਨੂੰ ਵੀ ਜ਼ਰੂਰੀ ਨਹੀਂ ਸਮਝਦੇ, ਜਿਸ ਤਰ੍ਹਾਂ ਸਾਡੇ ਦੇਸ਼ ਦੀਆਂ ਉੱਚ ਅਦਾਲਤਾਂ, ਅਖਬਾਰੀ ਖ਼ਬਰਾਂ ਦੇ ਆਧਾਰ ਤੇ ਹੀ ਕਈ ਸੰਗੀਨ ਮੁਆਮਲਿਆਂ ਦੀ ਸੁਣਵਾਈ ਕਰਕੇ, ਨਿਆਂ ਦੇ ਤਕਾਜ਼ੇ ਦੀ ਪੂਰਤੀ ਕਰਦੀਆਂ ਰਹੀਆਂ ਹਨ,ਇਵੇਂ ਹੀ ਸਤਿਗੁਰੂ ਜੀ ਕਿਸੇ ਲੋੜਵੰਦ ਦੀ ਜ਼ਰੂਰਤ ਬਾਰੇ ਕਿਤੋਂ ਸੁਣਕੇ ਜਾ ਪੜ੍ਹਕੇ ਆਪਣੇ ਆਪ, ਦੈਆ ਦੇ ਘਰ ਵਿਚ ਆ ਜਾਂਦੇ ਰਹੇ ਹਨ। ਜਿਹਨਾਂ ਲੋਕਾਂ ਦੀ ਵੱਖ ਵੱਖ ਖੇਤਰਾਂ



Namdhari Elibrary NamdhariElibrary@gmail.com

ਵਿਚ ਕਦੇ ਗੁੱਡੀ ਚੜ੍ਹੀ ਹੁੰਦੀ ਸੀ,ਉਸ ਸਮੇਂ ਉਹਨਾਂ ਨਾਲ ਮਿਲਣ ਗਿਲਣ ਵਾਲੇ ਤਾਂ ਸੌ ਵਲ ਪਾ ਕੇ ਵੀ ਮਿਲਦੇ ਹਨ। ਪਰ ਜਦੋਂ ਉਹੀ ਲੋਕ ਵਕਤ ਦੀ ਧੂੜ ਵਿਚ ਗੰਮ ਹੋ ਕੇ ਅਣਗੌਲੇ ਹੋ ਜਾਂਦੇ ਹਨ, ਉਸ ਸਮੇਂ ਭਲੇ ਦਿਨਾਂ ਦੇ ਸੰਗੀ ਸਾਥੀ ਰਹੇ ਵੀ ਅੱਖਾਂ ਫੇਰ ਲੈਂਦੇ ਹਨ। ਜਿਸ ਦੀ ਸਹਾਇਤਾ ਕੀਤਿਆਂ ਬਦਲੇ ਵਿਚ ਕੁਝ ਵੀ ਪਰਾਪਤੀ ਦੀ ਆਸ ਨਾ ਹੋਵੇ, ਆਮ ਦੁਨੀਦਾਰ ਐਸੇ ਕੰਮ ਨੂੰ ਲਾਹੇਵੰਦ ਨਾ ਸਮਝ ਕੇ ਉਸ ਤੋਂ ਟਾਲਾ ਵੱਟਣ ਦੀ ਕਰਦੇ ਹਨ।ਇਹ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿਸੇ ਆਇਆ ਕਿ ਅਣਗੌਲਿਆਂ ਵਿਅਕਤੀਆਂ ਦੇ ਜੀਵਨ ਨੂੰ ਆਪਣੀ ਇਸ ਦਾਦ ਦੁਆਰਾ ਕੁਝ ਸੁਖਾਲਾ ਬਨਾਉਣ ਦਾ ਕਾਰਜ, ਉਹ ਮਨੁੱਖੀ ਹਮਦਰਦੀ ਦੀ ਭਾਵਨਾ ਤਹਿਤ ਕਰਦੇ। ਪੰਜਾਬੀ ਸਾਹਿਤ ਦੇ ਬਾਬਾ ਬੋਹੜ ਪ੍ਰਿੰਸੀਪਲ ਸੰਤ ਸਿੰਘ ਸੇਖੋਂ, ਆਪਣੀ ਆਰਜਾ ਦੇ ਅੰਤਿਮ ਪੜਾਅ ਵਿਚ ਸਨ। ਉਹ ਸਰੀਰਕ ਰੋਗ ਸਦਕਾ ਲੁਧਿਆਣਾ ਦੇ ਕਿਸੇ ਹਸਪਤਾਲ ਵਿਚ ਸਨ। ਸਤਿਗੁਰੂ ਜੀ ਨੇ ਕੁਝ ਲੇਖਕ ਸੰਗਠਨਾਂ ਵਲੋਂ ਨਾਮਵਰ ਲੇਖਕ ਦੇ ਇਲਾਜ ਲਈ, ਪੰਜਾਬ ਸਰਕਾਰ ਨੂੰ ਮਾਲੀ ਮੱਦਦ ਦੇਣ ਦੀ ਅਪੀਲ ਬਾਰੇ ਪੜ੍ਹਿਆ। ਆਪ ਨੇ ਕਿਹਾ ਕਿ ਸਰਕਾਰੀ ਤੰਤਰ ਤਾਂ ਹਰਕਤ ਵਿਚ ਆਉਣ ਲਈ ਕਾਫੀ ਸਮਾਂ ਲਾ ਦਿੰਦਾ ਹੈ। ਸੇਖੋਂ ਸਾਹਿਬ ਦੀ ਜ਼ਿੰਦਗੀ ਤਾਂ ਸਾਡੀ ਪੰਜਾਬੀ ਭਾਸ਼ਾ ਦੀ ਕੀਮਤੀ ਅਮਾਨਤ ਹੈ। ਆਪਣੇ ਸਿੰਘਾਂ ਨੂੰ ਪੰਝੀ ਹਜਾਰ ਰੁਪਏ ਦੇ ਕੇ ਤੁਰੰਤ ਉਸ ਹਸਪਤਾਲ ਭੇਜਿਆ। ਸੇਖੋਂ ਸਾਹਿਬ ਉੱਥੋਂ ਸ਼ਾਇਦ ਆਪਣੀ ਪੁੱਤਰੀ ਦੇ ਘਰ ਚਲੇ ਗਏ ਸਨ ਲੁਧਿਆਣੇ ਵਿਚ ਹੀ। ਲੱਭ ਲਭਾ ਕੇ ਉੱਥੇ ਸਹਾਇਤਾ ਪੁਚਾਈ ਗਈ। ਸੇਖੋਂ ਸਾਹਿਬ ਬਹੁਤ ਦਰਵਿਤ ਹੋਏ ਕਿ ਮੈਂ ਤਾਂ ਸਾਰੀ ਉਮਰ ਇਹਨਾਂ ਨੂੰ ਕਦੇ ਮਿਲਿਆ ਨਹੀਂ, ਇਹਨਾਂ ਬਾਰੇ ਕੁਝ ਲਿਖਿਆ ਨਹੀਂ। ਬਿਰਧ ਸਾਹਿਤਕਾਰ ਆਪਣੀ, ਰੋਗੀ ਕਾਇਆਂ ਲੈ ਕੇ ਸ੍ਰੀ ਭੈਣੀ ਸਾਹਿਬ ਪੁੱਜਾ ਅਤੇ ਸਤਿਗੁਰੂ ਜੀ ਦੇ ਦਰਸ਼ਨ ਦੀਦਾਰ ਪਰਸ ਕੇ ਖੁਸ਼ੀਆਂ ਲਈਆਂ। ਸਤਿਗੁਰੂ ਜੀ ਦੇ ਇਹ ਕਹਿਣ ਤੇ ਕਿ ਤੁਸਾਂ ਕਸ਼ਟ ਕਿਉਂ ਕੀਤਾ, ਮੈਂ ਹਾਜ਼ਰ ਹੋ ਜਾਂਦਾ ਆਪ ਜੀ ਦੇ ਪਾਸ। ਸੇਖੋਂ ਸਾਹਿਬ ਦਾ ਕਹਿਣਾ ਸੀ ਕਿ ਜੇ ਮੈਂ ਕੂਕਾ ਕ੍ਰਾਂਤੀ ਦੇ ਇਸ ਕੇਂਦਰ, ਸਤਿਗੁਰੂ ਰਾਮ ਸਿੰਘ ਜੀ ਦੇ ਅਸਥਾਨ ਦੀ, ਜਿੱਥੇ ਆਪ ਜੈਸੇ ਉਦਾਰ ਚਿੱਤ ਮਹਾਂਪੁਰਖ ਬਿਰਾਜਮਾਨ ਹਨ, ਯਾਤਰਾ ਕੀਤੇ ਬਿਨਾ ਤੁਰ ਜਾਂਦਾ ਤਾਂ ਸ਼ਾਇਦ ਮੇਰੀ ਜੀਵਨ ਯਾਤਰਾ ਅਧੂਰੀ ਰਹਿ ਜਾਂਦੀ। ਲੇਖਕ ਵੀ ਉਸ ਦਿਨ ਸ੍ਰੀ ਭੈਣੀ ਸਾਹਿਬ ਹੀ ਸੀ। ਅੱਜ ਵੀ ਮੇਰੇ ਸਾਹਮਣੇ, ਸਤਿਗੁਰੂ ਜੀ ਅਤੇ ਸੇਖੋਂ ਸਾਹਿਬ ਦੇ ਇਕ ਦੂਜੇ ਨੂੰ ਆਦਰ ਮਾਣ ਨਾਲ ਨਿਹਾਰ ਰਹੇ ਸਰੂਪ ਵਿਦਮਾਨ ਹਨ।

ਆਧੁਨਿਕ ਪੰਜਾਬੀ ਵਾਰਤਕ ਦੇ ਅਨੂਠੇ ਸ਼ਿਲਪਕਾਰ, ਪੰਜਾਬੀ ਸਾਹਿਤ ਵਿਚ ਵਿਗਿਆਨਕ ਸੋਚ ਦਾ ਪਰਵੇਸ਼ ਕਰਾਉਣ ਵਾਲੇ, ਸੋਢੀ ਲੇਖਕ, ਸਾਹਿਤਕ ਪੱਤਰਕਾਰ, ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਜਦੋਂ ਬਿਰਧ ਅਵਸਥਾ ਵਿਚ ਰੋਗ ਗਰਸਿਤ ਹੋਏ ਤਾਂ ਇਹ ਸਤਿਗੁਰੂ ਜੀ ਹੀ ਸਨ, ਜਿਹਨਾਂ ਪੰਜਾਬ ਦੇ ਤਦੋਂ ਮੁੱਖ ਮੰਤਰੀ ਸ੍ਰ. ਪਰਕਾਸ਼ ਸਿੰਘ ਬਾਦਲ ਨਾਲ ਫੋਨ ਤੇ ਗਲ ਬਾਤ ਕਰਕੇ, ਸਰਦਾਰ ਪ੍ਰੀਤਲੜੀ ਜੀ ਦਾ ਪੀ.ਜੀ.ਆਈ. ਚੰਡੀਗੜ੍ਹ ਵਿਖੇ ਤੁਰੰਤ ਦਾਖਿਲਾ ਦੁਆਕੇ ਸਰਕਾਰੀ ਖਰਚੇ ਤੇ ਇਲਾਜ ਆਰੰਭ ਕਰਵਾਇਆ। ਸਰਦਾਰ ਜੀ ਦੇ ਭੋਗ ਸਮਾਗਮ ਤੇ ਪ੍ਰੀਤ ਨਗਰ ਵਿਚ ਲੰਗਰ ਦੀ ਸਮੁੱਚੀ ਵਿਵਸਥਾ, ਰਸਤ ਬਸਤ ਸਮੇਤ, ਸਤਿਗੁਰੂ ਜੀ ਨੇ ਹੀ ਕਰਵਾਈ। ਪੰਜਾਬੀ ਲੇਖਕਾਂ, ਕਲਾਕਾਰਾਂ,ਰੰਗ ਕਰਮੀਆਂ ਅਤੇ ਹੋਰ ਕੋਮਲ ਕਲਾਵਾਂ ਵਾਲਿਆਂ ਦੇ ਛੋਟਿਆਂ ਵੱਡਿਆਂ ਇਕੱਠਾਂ ਲਈ, ਉਹ ਲੁਧਿਆਣੇ ਹੋਣ ਜਾਂ ਪੰਜਾਬ ਜਾਂ ਦੇਸ ਪਰਦੇਸ ਦੇ ਕਿਸੇ ਕੋਨੇ ਵਿਚ, ਸਤਿਗੁਰੂ ਜੀ ਦੀ ਲੰਗਰ ਅਤੇ ਹੋਰ ਕਾਰਜ ਕਰਮਾਂ ਦੀ ਸਫਲਤਾ ਲਈ ਦਿਤੀ ਸਹਾਇਤਾ ਕਿਸੇ ਗਿਣਤੀ ਮਿਣਤੀ ਦੀ ਮੁਥਾਜ ਹੀ ਨਹੀਂ ਰਹੀ। ਗੁਰੂਘਰ ਵੱਲੋਂ ਆਦਿ



Namdhari Elibrary NamdhariElibrary@gmail.com

ਗੁਰੂ ਬਾਬਾ ਨਾਨਕ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਪਣੀ ਭਾਸ਼ਾ, ਬੋਲੀ, ਲਿੱਪੀ ਦਾ ਆਦਰ ਮਾਣ ਕਰਨ ਦੀ ਜੋ ਪੁਰਾਤਨ ਰਵਾਇਤ ਚੱਲੀ ਆ ਰਹੀ ਹੈ, ਉਸ ਨੂੰ ਆਪਣੇ ਅਤੇ ਆਪਣੀ ਸੰਗਤ ਦੇ ਸਰਬ ਪੱਖੀ ਯੋਗਦਾਨ ਦੁਆਰਾ ਸਤਿਗੁਰੂ ਜੀ ਨੇ ਹੋਰ ਵਿਸਥਾਰਿਤ ਕੀਤਾ ਸੀ।

ਸਿੱਖ ਪੰਥ ਦਾ ਦਿਮਾਗ਼ ਕਹੇ ਜਾਂਦੇ, ਪੰਜਾਬ ਦੇ ਸਾਬਕਾ ਮਾਲ ਮੰਤਰੀ ਦਰਵੇਸ਼ ਸਿਆਸਤ ਦਾਨ, ਗਿਆਨੀ ਕਰਤਾਰ ਸਿੰਘ ਜੀ ਅੰਤ ਸਮੇਂ ਪਟਿਆਲਾ ਦੇ ਰਜਿੰਦਰਾ ਹਸਪਤਾਲ ਵਿਚ ਦਾਖਲ ਸਨ। ਸਤਿਗੁਰੂ ਜੀ ਨੇ ਉਹਨਾਂ ਦੀ ਵਰਤੋਂ ਲਈ ਮਾਇਆ ਦਾ ਗੱਫਾ ਦੇ ਕੇ ਆਪਣੇ ਸਿੰਘਾਂ ਨੂੰ ਭੇਜਿਆ ਅਤੇ ਪਟਿਆਲੇ ਦੇ ਨਾਮਧਾਰੀ ਸਿੰਘਾਂ ਨੂੰ ਆਪ ਦੀ ਸਿਹਤ ਅਤੇ ਜ਼ਰੂਰਤਾਂ ਬਾਰੇ ਸਤਿਗੁਰੂ ਜੀ ਨੂੰ ਜਾਣਕਾਰੀ ਦਿੰਦੇ ਰਹਿਣ ਦੀ ਤਾਕੀਦ ਕੀਤੀ। ਸਤਿਗੁਰੂ ਜੀ ਜਦੋਂ ਕਿਸੇ ਵੀ ਲੋੜਵੰਦ ਦੀ ਸਹਾਇਤਾ ਕਰਿਆ ਕਰਦੇ ਸਨ ਤਾਂ ਸੰਬੰਧਿਤ ਵਿਅਕਤੀ ਵਲੋਂ ਕਿਸੇ ਸਮੇਂ ਜਦੋਂ ਉਹ ਸ਼ਕਤੀ ਵਿਚ ਹੁੰਦਾ ਸੀ, ਉਸ ਦੁਆਰਾ ਸਤਿਗੁਰੂ ਜੀ ਜਾਂ ਨਾਮਧਾਰੀ ਸੰਗਤ ਦਾ ਕੀਤਾ ਵਿਰੋਧ ਵੀ ਉੱਕਾ ਅਣਡਿੱਠ ਕਰ ਦਿੱਤਾ ਜਾਂਦਾ ਸੀ।

ਇਸ ਤਰ੍ਹਾਂ ਦਾ ਹੀ ਇਕ ਰੌਚਕ ਪਰਸੰਗ ਆਪ ਦੁਆਰਾ ਉੱਘੇ ਮਾਰਕਸਵਾਦੀ ਚਿੰਤਕ, ਗ਼ਦਰ ਪਾਰਟੀ ਦਾ ਇਤਿਹਾਸ, ਪੰਜਾਬੀ ਸਾਹਿਤ ਅਤੇ ਯਾਤਰਾ ਵਿਰਤਾਤਾਂ ਬਾਰੇ ਟਕਸਾਲੀ ਪੁਸਤਕਾਂ ਦੇ ਲੇਖਕ, ਕਾ. ਗੁਰਚਰਨ ਸਿੰਘ ਸਹਿੰਸਰਾ ਹੋਰਾਂ ਦੀ ਮੱਦਦ ਕਰਨ ਬਾਰੇ ਵੀ ਮਿਲਦਾ ਹੈ। ਉਹ 1979 ਈ. ਵਿਚ ਬੁਢਾਪੇ ਅਤੇ ਰੋਗ ਦੇ ਸ਼ਿਕਾਰ ਹੋਏ ਅੰਮ੍ਰਿਤਸਰ ਵਿਚ ਰਹਿ ਰਹੇ ਸਨ। ਸਤਿਗੁਰੂ ਜੀ ਉਹਨਾਂ ਬਾਰੇ ਸੁਣਕੇ ਕਿ ਉਹ ਠੀਕ ਨਹੀਂ ਚੱਲ ਰਹੇ, ਆਪਣੇ ਕੁਝ ਸਿੰਘਾਂ ਹੱਥ ਉਹਨਾਂ ਨੂੰ ਸਹਾਇਤਾ ਵੀ ਪੁਚਾਈ ਅਤੇ ਆਪ ਵੀ ਉਚੇਚੇ ਜਾ ਕੇ ਮਿਲ ਕੇ ਆਏ। ਉਹਨਾਂ ਦੇ ਭਾਈ ਦਲੀਪ ਸਿੰਘ ਜੀ ਦੇ ਕਹਿਣ ਤੇ, ਸਤਿਗੁਰੂ ਜੀ ਨੇ

ਸੰਗੀਤ ਦੇ ਖੇਤਰ ਵਿਚ ਸਤਿਗੁਰੂ ਜੀ ਦੁਆਰਾ ਲਾਈ ਮਾਇਆ ਤਾਂ ਕਰੋੜਾਂ ਰੁਪੈਆਂ ਤੋਂ ਉਪਰ ਲੰਘ ਜਾਂਦੀ ਹੈ। ਸਤਿਗੁਰੂ ਜੀ ਦੇ ਦਰਬਾਰ ਵਿਚ ਸੰਗਤਾਂ ਬਿਅੰਤ ਚੜ੍ਹਾਵਾ ਲਿਆਂਉਂਦੀਆਂ ਸਨ। ਆਪ ਇਸ ਨੂੰ ਦੋਹੀਂ ਦੋਹੀਂ ਹੱਥੀਂ ਲੋੜਵੰਦਾਂ ਵਿਚ ਵਰਤਾ ਕੇ ਖੁਸ਼ੀ ਅਨੁਭਵ ਕਰਦੇ ਸਨ।

ਸਹਿੰਸਰਾ ਜੀ ਨੂੰ ਪੀ.ਜੀ.ਆਈ. ਚੰਡੀਗੜ੍ਹ ਵਿਚ ਦਾਖਲ ਕਰਵਾਉਣ ਦਾ ਪ੍ਰਬੰਧ ਕਰਨਾ, ਆਪਣੇ ਜ਼ਿੰਮੇ ਲੈ ਲਿਆ, ਪ੍ਰੀਤਮ ਸਿੰਘ ਕਵੀ ਜੀ ਬੀਤੇ ਦੀਆਂ ਪੈੜਾਂ ਚੌਥਾ ਭਾਗ ਵਿਚ ਲਿਖਦੇ ਹਨ ਕਿ ਸਤਿਗੁਰੂ ਜੀ ਨੇ ਉਹਨਾਂ ਨੂੰ ਦੱਸਿਆ ਕਿ ਇਸ ਸਦੀ ਦੇ ਪੰਜਵੇਂ ਦਹਾਕੇ ਵਿਚ, ਜਦੋਂ ਦੇਸ਼ ਭਗਤਾਂ ਦੀ ਫੜੋ-ਫੜੀ ਜਾਰੀ ਸੀ ਤਾਂ ਅੰਗਰੇਜ਼ ਪੁਲਿਸ ਦੇ ਹੱਥ ਨਾ ਆਉਣ ਲਈ ਸਹਿੰਸਰਾ ਜੀ ਨੇ, ਆਪਣੀ ਇਕ ਅੱਖ ਦਾ ਡੇਲਾ ਹੀ ਕੱਢ ਛੱਡਿਆ ਸੀ ਤਾਂ ਕਿ ਉਹ ਬੇਪਛਾਣ ਹੋ ਜਾਣ। ਜਨ ਸੇਵਾ ਤੇ ਕੌਮੀ ਮੁਕਤੀ ਦੇ ਅਹਿਮ ਕਾਜ਼ ਨੂੰ ਸਮਰਪਿਤ ਹੋਣ ਸਦਕਾ ਉਹਨਾਂ ਨੇ ਸ਼ਾਦੀ ਨਹੀਂ ਸੀ ਕਰਵਾਈ।

ਸਤਿਗੁਰੂ ਜੀ ਨੇ ਸਹਿੰਸਰਾ ਜੀ ਦੇ ਪੀ.ਜੀ.ਆਈ. ਵਿਚ ਦਾਖਲੇ ਬਾਰੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨਾਲ ਸੰਪਰਕ ਸਾਧਿਆ। ਮੁੱਖ ਮੰਤਰੀ ਦਾ ਸਹਿੰਸਰਾ ਜੀ ਬਾਰੇ, ਜਿਨ੍ਹਾਂ ਅਧਿਕਾਰੀਆਂ ਪਾਸ ਫੋਨ ਆਉਣ ਬਾਅਦ, ਉਹਨਾਂ ਨੂੰ ਇਹ ਨਾ ਪਤਾ ਲੱਗੇ ਕਿ ਸਹਿੰਸਰਾ ਕੌਣ ਹੈ ਅਤੇ ਕਿੱਥੇ ਰਹਿੰਦਾ ਹੈ? ਕੋਈ ਵਾਹ ਨਾ ਜਾਂਦੀ ਵੇਖਕੇ ਜ਼ਿਲ੍ਹਾ ਅਧਿਕਾਰੀਆਂ ਨੇ ਇਹ ਜਾਣ ਕੇ ਕਿ ਇਹ ਕੰਮ ਸਤਿਗੁਰੂ ਜਗਜੀਤ ਸਿੰਘ ਹੋਰਾਂ ਦੇ ਕਹਿਣ ਤੇ ਮੁੱਖ ਮੰਤਰੀ ਕਰਨਾ ਚਾਹੁੰਦੇ ਹਨ, ਹਾਰ ਕੇ ਸਤਿਗੁਰੂ ਜੀ ਨੂੰ ਵੀ ਇੱਕ ਪੱਤਰ ਲਿਖਵਾ ਦਿਤਾ ਕਿ ਸਾਨੂੰ ਸਹਿੰਸਰੇ ਦਾ ਪਤਾ ਦੱਸੋ ਤਾਂਕਿ ਉਸਦੀ ਮੱਦਦ ਕੀਤੀ ਜਾਵੇ।

ਸਿਤਮ ਜ਼ਰੀਫੀ ਇਹ ਕਿ ਜ਼ਿਲ੍ਹਾ ਦਫਤਰ ਨੂੰ ਆਪਣੇ ਜ਼ਿਲ੍ਹੇ ਦੇ ਹੀ ਸੁਤੰਤਰਤਾ ਸੰਗਰਾਮੀ



Namdhari Elibrary NamdhariElibrary@gmail.com

ਅਤੇ ਲੇਖਕ ਬਾਰੇ ਜਾਣਕਾਰੀ ਨਹੀਂ ਸੀ। ਇਸੇ ਸਮੇਂ ਪੰਜਾਬੀ ਅਖਬਾਰ ਨਵਾਂ ਜ਼ਮਾਨਾ ਨੇ ਆਪਣੇ ਕਿਸੇ ਅੰਕ ਵਿਚ ਸਹਿੰਸਰਾ ਕੌਣ? ਸੁਰਖੀ ਜਮਾ ਕੇ, ਪੰਜਾਬ ਸਰਕਾਰ ਦਾ ਮਖੌਲ ਉਡਾਇਆ ਤੇ ਲਿਖਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਪਰਸਿੱਧ ਦੇਸ਼ ਭਗਤ ਦੀ ਜਾਨ ਦੀ ਫਿਕਰਮੰਦੀ ਕਾਰਨ ਪੰਜਾਬ ਦੇ ਮੁੱਖ ਮੰਤਰੀ ਨੂੰ ਫੋਨ ਤੇ ਫੋਨ ਖੜਕਾ ਰਹੇ ਸਨ। ਪਰ ਸਰਕਾਰੀ ਦਫਤਰ ਸੀ ਕਿ ਉਹ ਸਹਿੰਸਰਾ ਬਾਰੇ ਕੁਝ ਵੀ ਨਹੀਂ ਸੀ ਜਾਣਦਾ। ਉਸ ਵੇਲੇ ਦੇ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੇ ਪਰਧਾਨ ਪ੍ਰੋ. ਪ੍ਰੀਤਮ ਸਿੰਘ ਹੋਰਾਂ ਸਭਾ ਦੀ ਇਕ ਮੀਟਿੰਗ ਵਿਚ ਇਸ ਸਾਰੀ ਕਾਰਵਾਈ ਦੀ ਜਾਣਕਾਰੀ ਲੇਖਕਾਂ ਨੂੰ ਦਿਤੀ ਸੀ।

ਇਸ ਸਬੰਧ ਵਿਚ ਜਗਦੀਸ਼ ਸਿੰਘ ਵਰਿਆਮ ਜੋ ਉਸ ਸਮੇਂ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਉਘੇ ਰੁਕਨ ਸਨ, ਦੱਸਦੇ ਹਨ ਕਿ ਭਾਸ਼ਾ ਵਿਭਾਗ ਪੰਜਾਬ ਨੇ ਇਕ ਹਜ਼ਾਰ ਰੁਪੈ ਸਹਿੰਸਰਾ ਦੇ ਇਲਾਜ ਲਈ ਭੇਜਿਆ ਸੀ। ਪਰ ਇਹ ਪੈਸਾ 29 ਅਪ੍ਰੈਲ 1979 ਨੂੰ ਉਹਨਾਂ ਦੇ ਚਲਾਣੇ ਤੋਂ ਬਾਅਦ ਹੀ ਅੱਪੜਿਆ ਉਹ ਵੀ ਕੇਂਦਰੀ ਸਭਾ ਨੂੰ ਜਿਸ ਨੇ ਇਸ ਰਕਮ ਨਾਲ, ਉਹਨਾਂ ਦੀ ਅੰਤਿਮ ਕਿਰਿਆ ਕਰ ਦਿਤੀ। ਪ੍ਰੀਤਮ ਸਿੰਘ ਕਵੀ ਆਪਣੀ ਲਿਖਤ ਵਿਚ ਟਿੱਪਣੀ ਕਰਦੇ ਹਨ ਕਿ ਫਾਰਸੀ ਦਾ ਮਸ਼ਹੂਰ ਸ਼ਾਇਰ ਫਿਰਦੌਸੀ ਤਾਂ ਇਲਾਜ ਖੁਣੋਂ ਮਰ ਗਿਆ। ਉਧਰ ਉਸ ਦਾ ਜਨਾਜ਼ਾ ਜਾ ਰਿਹਾ ਸੀ ਤੇ ਦੂਜੇ ਬੰਨੇ ਸ਼ਾਹਨਾਮਾ ਲਿਖਣ ਸਦਕਾ ਬਾਦਸ਼ਾਹ ਵੱਲੋਂ ਦਿੱਤੀਆਂ ਜਾਣ ਵਾਲੀਆਂ ਅਸ਼ਰਫੀਆਂ ਦੇ ਲੱਦੇ ਖੋਤੇ, ਫਿਰਦੌਸੀ ਦੇ ਘਰ ਵੱਲ ਜਾ ਰਹੇ ਸਨ। ਦਰਅਸਲ ਕਵੀ ਜੀ ਸੰਕੇਤ ਕਰ ਰਹੇ ਹਨ ਕਿ ਦੁਨਿਆਵੀ ਪਾਤਸ਼ਾਹਾਂ ਨਾਲੋਂ ਸੱਚਾ ਪਾਤਸ਼ਾਹ ਕਿੰਨੀ ਛੇਤੀ ਬਹੁੜਦਾ ਹੈ।

ਪੰਡਿਤ ਸੁੰਦਰ ਲਾਲ ਵੀ ਭਾਰਤੀ ਸੁਤੰਤਰਤਾ ਸੰਗਰਾਮ ਦਾ ਜਾਣਿਆ ਪਹਿਚਾਣਿਆ ਵੱਡਾ ਨਾਮ ਸਨ। ਆਜ਼ਾਦੀ ਤੋਂ ਪਹਿਲਾਂ ਉਹਨਾਂ ਦੀ ਦੋ ਜਿਲਦਾਂ ਵਿਚ ਛਪੀ ਭਾਰਤ ਮੇਂ ਅੰਗਰੇਜ਼ੀ ਰਾਜਯ ਹਿੰਦੀ ਭਾਸ਼ਾ ਦੀ ਈਸਟ ਇੰਡੀਆ ਕੰਪਨੀ ਦੁਆਰਾ 1757 ਤੋਂ 1857 ਤੱਕ ਭਾਰਤੀ ਲੋਕਾਂ ਦੇ ਕਰੂਰ ਦਮਨ ਦੀ ਗਾਥਾ ਹੈ, ਜਿਹਨੂੰ ਸਰਕਾਰ ਨੇ ਜ਼ਬਤ ਕਰ ਲਿਆ ਸੀ। ਪੰਡਤ ਜੀ ਅਮਨ ਲਹਿਰ ਵਿਚ ਵੀ ਸਰਗਰਮ ਰਹੇ। ਸਤਿਗੁਰੂ ਰਾਮ ਸਿੰਘ ਜੀ ਨੂੰ ਉਹ ਮਹਾਤਮਾ ਗਾਂਧੀ ਦਾ ਅਹਿੰਸਾ ਦੇ ਅਸਹਿਯੋਗ ਅੰਦੋਲਨ ਲਈ, ਰਾਹ ਵਿਖਾਵਾ ਦੱਸਦੇ ਸਨ।ਅਖੀਰ ਉਮਰ ਵਿਚ ਉਹ ਆਪਣੇ ਮੁਸਲਮਾਨ ਸੇਵਕਾਂ ਗੱਬਨ ਤੇ ਮਿਰਜ਼ਾ ਦੇ ਪਰਿਵਾਰਾਂ ਸਮੇਤ, ਦਿਲੀ ਵਿਖੇ ਰਹਿ ਰਹੇ ਸਨ। ਸਤਿਗੁਰੂ ਜੀ ਪੰਡਿਤ ਜੀ ਦੀ ਖ਼ਬਰ ਸੁਰਤ ਲੈਣ ਅਕਸਰ ਜਾਂਦੇ ਰਹਿੰਦੇ ਸਨ।ਉਹਨਾਂ ਦੇ ਬੁਢੇਪੇ ਨੂੰ ਚਿੰਤਾ ਮੁਕਤ ਕਰਨ ਲਈ ਪੰਡਿਤ ਜੀ ਦੀ ਖਾਹਿਸ਼ ਤੇ ਇਕ ਮਕਾਨ ਤਾਮੀਰ ਕਰਵਾ ਕੇ ਦਿਤਾ ਜੋ ਉਹਨਾਂ ਤੋਂ ਬਾਅਦ ਉਹਨਾਂ ਦੇ ਸੇਵਕਾਂ ਦੇ ਕੰਮ ਆਏ। ਇਲਾਜ ਲਈ ਬੱਝਵੀਂ ਰਕਮ ਬਾਕਾਇਦਾ ਸਤਿਗੁਰੂ ਜੀ ਭੇਜਦੇ ਰਹੇ। ਪੰਡਿਤ ਜੀ ਨਾਲ ਸਤਿਗੁਰੂ ਜੀ ਦੇ ਬਚਨ ਬਿਲਾਸਾਂ ਦਾ ਬੜਾ ਮਾਰਮਕ ਚਿਤਰਣ, ਪ੍ਰੀਤਮ ਸਿੰਘ ਕਵੀ ਆਪਣੀ 1979 ਦੇ ਪਹਿਲੇ ਅੱਧ ਵਾਲੀ ਡਾਇਰੀ ਵਿਚ ਕਰਦੇ ਹਨ।

ਗਣੇਸ਼ਾ ਸਿੰਘ ਪਖਤੂਨ ਆਦਿਕ ਅਨੇਕ ਸੁਤੰਤਰਤਾ ਸੰਗਰਾਮੀ ਆਪਜੀ ਪਾਸੋਂ ਮਾਸਿਕ ਮੱਦਦ ਲੈ ਕੇ ਆਪਣਾ ਬੁਢੇਪਾ ਸੌਖਾ ਕਰਦੇ ਰਹੇ ਸਨ। ਸੰਗੀਤ ਦੇ ਖੇਤਰ ਵਿਚ ਸਤਿਗੁਰੂ ਜੀ ਦੁਆਰਾ ਲਾਈ ਮਾਇਆ ਤਾਂ ਕਰੋੜਾਂ ਰੁਪੈਆਂ ਤੋਂ ਉਪਰ ਲੰਘ ਜਾਂਦੀ ਹੈ।ਸਤਿਗੁਰੂ ਜੀ ਦੇ ਦਰਬਾਰ ਵਿਚ ਸੰਗਤਾਂ ਬਿਅੰਤ ਚੜ੍ਹਾਵਾ ਲਿਆਂਉਂਦੀਆਂ ਸਨ। ਆਪ ਇਸ ਨੂੰ ਦੋਹੀਂ ਦੋਹੀਂ ਹੱਥੀਂ ਲੋੜਵੰਦਾਂ ਵਿਚ ਵਰਤਾ ਕੇ ਖੁਸ਼ੀ ਅਨੁਭਵ ਕਰਦੇ ਸਨ। ਓਹਨਾਂ ਨੂੰ ਹੋਰ ਵੀ ਵਧੇਰੇ ਖੁਸ਼ੀ ਹੁੰਦੀ ਸੀ ਜਦੋਂ ਐਸੇ ਲੋਕਾਂ ਦੀ ਮਦਦ ਕਰਦਿਆਂ ਉਹ ਆਪ ਵੀ ਕਰਜ਼ਾਈ ਹੋ ਜਾਂਦੇ ਸਨ।■



Namdhari Elibrary NamdhariElibrary@gmail.com

# ਸ੍ਰੀ ਭੈਣੀ ਸਾਹਿਬ- ਰਾਈਆਂ ਨਾਮਧਾਰੀ ਸੀਡਜ਼ ਪ੍ਰਾਈਵੇਟ ਲਿਮਟਿਡ

✍ ਡਾ. ਅਮਰਜੀਤ ਕੌਰ

> ਇਸੇ ਤਰ੍ਹਾਂ ਫ਼ਲ ਤੇ ਫੁੱਲਾਂ ਦਾ ਉਤਪਾਦਨ ਵੀ ਕੀਤਾ ਜਾਂਦਾ ਹੈ ਤੇ ਇਨ੍ਹਾਂ ਦਾ ਨਿਰਯਾਤ ਕੀਤਾ ਜਾਦਾ ਹੈ। ਇਸ ਵੇਲੇ ਭੈਣੀ ਸਾਹਿਬ-ਰਾਈਆਂ ਤੋਂ ਤਾਜ਼ਾ ਸਬਜ਼ੀਆਂ ਦਾ ਨਿਰਯਾਤ ਆਸਟਰੇਲੀਆ, ਯੂ.ਕੇ., ਖਾੜੀ ਦੇਸ਼ਾਂ, ਜਰਮਨ ਆਦਿ ਦੇਸਾਂ ਨੂੰ ਕੀਤਾ ਜਾ ਰਿਹਾ ਹੈ। ਸਲਾਦ ਵਿਚ ਮਿੱਠੇ ਮਟਰ ਨਿੱਕੀਆਂ-ਨਿੱਕੀਆਂ ਮਿੱਠੀਆਂ ਮੱਕੀ ਦੀ ਛੱਲੀਆਂ ਕੇਵਲ ਉਂਗਲ ਸਾਈਜ਼ ਵੀ ਨਿਰਯਾਤ ਕੀਤੀਆਂ ਜਾਂਦੀਆਂ ਹਨ।

ਸ੍ਰੀ ਭੈਣੀ ਸਾਹਿਬ -ਰਾਈਆਂ ਵਿਚ ਇੱਕ ਬਹੁਤ ਹੀ ਮਹੱਤਵਪੂਰਨ ਜਗ੍ਹਾ ਹੈ, ਉਹ ਹੈ ਨਾਮਧਾਰੀ ਸੀਡਜ਼ ਪ੍ਰਾਈਵੇਟ ਲਿਮਟਿਡ ਫਾਰਮ। ਇਸ ਫਾਰਮ ਦੇ ਅੰਦਰ ਤੱਕ ਜਾਂਦਿਆਂ ਪੱਕੀ ਸੜਕ ਹੈ। ਹਰ ਤਰ੍ਹਾਂ ਦਾ ਵਾਹਨ ਅੰਦਰ ਤੱਕ ਜਾ ਸਕਦਾ ਹੈ। ਸਭ ਤੋਂ ਪਹਿਲਾਂ ਰੀਸੈਪਸ਼ਨ ਦਫ਼ਤਰ ਹੈ, ਜੋ ਬਹੁਤ ਹੀ ਸਾਫ਼ ਸੁਥਰਾ ਹੈ। ਜੁੱਤੀ ਲਾਹ ਕੇ ਅੰਦਰ ਜਾਈਦਾ ਹੈ। ਅੰਦਰ ਬਹੁਤ ਕੀਮਤੀ ਸੋਫੇ ਹਨ। ਪ੍ਰਮੁੱਖ ਵਿਅਕਤੀ ਜਿਨ੍ਹਾਂ ਨੇ ਇਸ ਫਾਰਮ ਦਾ ਦੌਰਾ ਕੀਤਾ ਉਨ੍ਹਾਂ ਦੀਆਂ ਤਸਵੀਰਾਂ ਇੱਥੇ ਹਨ। ਵਧੀਆ ਢੰਗ ਨਾਲ ਸਜਾਏ ਮੀਮੈਂਟੋਜ਼ ਹਨ। ਇਕ ਪਾਸੇ ਮੀਟਿੰਗ ਰੂਮ ਹੈ ਜਿੱਥੇ 15-20 ਜਣੇ ਬੈਠ ਕੇ ਗੱਲਬਾਤ ਕਰ ਸਕਦੇ ਹਨ। ਇਸ ਸਮੇਂ ਫਾਰਮ ਤੇ ਡਾ. ਜਗਜੀਵਨ ਕਾਲੜਾ ਤਾਇਨਾਤ ਹਨ। ਫਾਰਮ ਮੈਨੇਜਰ ਸ੍ਰ. ਗੁਰਚਰਨ ਸਿੰਘ ਗੋਲੀ ਹਨ, ਪ੍ਰੋਡਕਸ਼ਨ ਇਨਚਾਰਜ ਮੁਖਤਾਰ ਸਿੰਘ ਤੇ ਮਾਰਕੀਟਿੰਗ ਡਿਪਟੀ ਮੈਨੇਜਰ ਸ੍ਰ. ਰਛਪਾਲ ਸਿੰਘ ਹਨ।

ਸ੍ਰੀ ਭੈਣੀ ਸਾਹਿਬ -ਰਾਈਆਂ ਨਾਮਧਾਰੀ ਸੀਡਜ਼ ਪ੍ਰਾਈਵੇਟ ਲਿਮਟਿਡ ਦੇ ਚੇਅਰਮੈਨ ਠਾਕੁਰ (ਸਤਿਗੁਰੂ) ਉਦੈ ਸਿੰਘ ਜੀ ਹਨ। ਠਾਕੁਰ (ਸਤਿਗੁਰੂ) ਉਦੈ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਸਪੁੱਤਰ ਹਨ। ਇਸ ਫਾਰਮ ਦਾ ਖੇਤਰਫਲ 300 ਏਕੜ ਹੈ। ਡਾ. ਜਗਜੀਵਨ ਕਾਲੜਾ ਨੇ ਦੱਸਿਆ ਕਿ ਪਹਿਲਾਂ ਇਹ ਜ਼ਮੀਨ ਰੇਤਲੀ ਸੀ, ਕੁਝ ਨਹੀਂ ਸੀ ਹੁੰਦਾ। ਹੁਣ ਸਤਿਗੁਰੂ ਜੀ ਦੀ ਕਿਰਪਾ ਨਾਲ ਸੋਨਾ ਪੈਦਾ ਕਰ ਰਹੀ ਹੈ। ਸਭ ਤੋਂ ਪਹਿਲਾਂ ਇੱਥੇ ਦੇਸੀ ਖਾਦ ਪਾ ਕੇ ਫੁੱਲਾਂ ਤੇ ਟਮਾਟਰਾਂ ਨੂੰ ਤਿਆਰ ਕੀਤਾ ਗਿਆ ਫਿਰ ਹੋਰ ਫੁੱਲ, ਫ਼ਲ, ਸਬਜ਼ੀਆਂ ਦੇ ਬੀਜ ਤਿਆਰ ਕੀਤੇ ਗਏ। ਸਾਡੀ ਲੈਬਾਰਟਰੀ ਬੰਗਲੌਰ ਹੈ। ਲੁਧਿਆਣਾ ਖੇਤੀਬਾੜੀ ਯੂਨੀਵਰਸਿਟੀ ਨਾਲ ਕਦੀ ਕਦਾਈਂ ਰਾਬਤਾ ਕਰੀਦਾ ਹੈ। ਬਹੁਤਾ ਉਹ ਹੀ ਸਾਡੇ ਕੋਲ ਆਉਂਦੇ ਹਨ। ਮੁੱਖ ਦਫ਼ਤਰ ਬੰਗਲੌਰ ਹੈ। ਦੇਸ਼ ਦੇ ਅਲੱਖ ਅਲੱਗ ਹਿੱਸਿਆਂ ਵਿਚ ਜਿਵੇਂ ਪੂਨੇ, ਮੈਸੂਰ, ਸਿਲੀਗੁੜੀ, ਆਂਧਰਾ ਪ੍ਰਦੇਸ਼, ਵਾਰਾਨਸੀ, ਅਹਿਮਦਾਬਾਦ, ਇੰਦੌਰ, ਰਾਏਪੁਰ, ਕਲਕੱਤਾ,



Namdhari Elibrary NamdhariElibrary@gmail.com

ਕੋਹਲਾਪੁਰ,ਪਟਨਾ, ਜੈਪੁਰ, ਬੇਲਗਾਮ ਆਦਿ ਥਾਵਾਂ ਤੇ ਸੀਡਜ਼ ਫਾਰਮ ਹਨ। ਭੈਣੀ ਸਾਹਿਬ-ਰਾਈਆਂ ਇੱਕ ਬਰਾਂਚ ਹੈ।

ਧਰਤੀ ਦੀ ਸਿੰਜਾਈ ਦਾ ਸਾਧਨ ਟਿਊਬਵੈੱਲ ਹੈ ਤੇ ਅਸੀਂ ਪੌਦਿਆਂ ਦੇ ਹਿਸਾਬ ਲਾਲ ਡਰਿਪ ਸਿਸਟਮ, Fogger ਸਿਸਟਮ ਭਾਵ ਫੁਹਾਰਾ ਸਿਸਟਮ ਨਾਲ ਕਰਦੇ ਹਾਂ। ਵੱਡੇ ਵੱਡੇ ਸ਼ੈਡਾਂ ਵਿਚ ਨਰਸਰੀ ਨੂੰ ਸੁਰੱਖਿਅਤ ਰੱਖਣ ਲਈ ਟਰਾਂਸਪੇਰੈਂਟਸ ਫੈਬਰਿਕਸ ਕੀਤਾ ਹੋਇਆ ਹੈ। ਗੱਲ ਕੀ ਪੌਦੇ ਨੂੰ ਕਿੰਨਾ ਤਾਪਮਾਨ ਚਾਹੀਦਾ ਹੈ, ਉਸੇ ਹਿਸਾਬ ਨਾਲ ਸੁਰੱਖਿਅਤ ਕੀਤਾ ਜਾਂਦਾ ਹੇ। ਪਨੀਰੀ ਦੇ ਇੱਕ-ਇੱਕ ਪੌਦੇ ਲਈ ਪਲਾਸਟਿਕ ਨੁਮਾ ਮੈਟਸ ਹਨ, ਜਿਨ੍ਹਾਂ ਵਿਚ ਫੁੱਲ, ਫ਼ਲ ਤੇ ਸਬਜ਼ੀਆਂ ਦੀ ਪਨੀਰੀ ਤਿਆਰ ਕੀਤੀ ਜਾਂਦੀ ਹੈ।

ਸਭ ਤੋਂ ਵੱਡੀ ਗੱਲ ਕਿ ਪੂਰੀ ਧਰਤੀ ਤੇ ਕਿਤੇ ਵੀ ਕਿਸੇ ਵੀ ਬੂਟੇ ਨੂੰ ਰਸਾਇਣਕ ਖਾਦ ਨਹੀਂ ਪਾਈ ਜਾਂਦੀ। ਸਭ ਦੇਸੀ ਖ਼ਾਦ ਤਿਆਰ ਕਰਕੇ ਵਰਤੀ ਜਾਂਦੀ ਹੈ। ਸਪਰੇਅ ਵੀ ਰਸਾਇਣਕ ਨਹੀਂ ਬਲਕਿ ਨਿੰਮ ਦਾ ਕੀਤਾ ਜਾਂਦਾ ਹੈ। ਧਰਤੀ ਨੂੰ ਕਮਜ਼ੋਰ ਨਹੀਂ ਸਗੋਂ ਹੋਰ ਪੈਦਾਵਾਰ ਦੇਣ ਦੇ ਯੋਗ ਕਰਨ ਲਈ ਤਕੜੀ ਕੀਤਾ ਜਾਂਦਾ ਹੈ।

ਸੁਰੱਖਿਅਤ (ਪਰੀਜਰਵ) ਕਰਨ ਲਈ ਪੂਰੀ ਕੂਲਿੰਗ ਚੇਨ ਬਣੀ ਹੋਈ ਹੈ। ਕੋਲਡ ਸਟੋਰ ਹਨ। ਹਰ ਵੈਨ ਵਿਚ ਫਰੀਜਰ ਹਨ।

ਹਾਈਬ੍ਰਿਡ ਬੀਜ ਦੇ ਟਮਾਟਰ ਜਿਸ ਦਾ ਭਾਰ ਪ੍ਰਤੀ ਪੀਸ 100-120 ਗ੍ਰਾਮ ਤੱਕ, ਬੰਦ -ਗੋਭੀ, ਫੁੱਲ ਗੋਭੀ ਪ੍ਰਤੀ ਫੁੱਲ ਇੱਕ ਕਿਲੋ ਤੋਂ ਡੇਢ ਕਿਲੋ ਤੱਕ ਤਰਬੂਜ 8 ਕਿਲੋ ਤੋਂ 10 ਕਿਲੋ ਤੱਕ, ਖਰਬੂਜਾ ਇੱਕ ਕਿਲੋ ਤੋਂ ਡੇਢ ਕਿਲੋ ਤੱਕ ਪ੍ਰਤੀ ਪੀਸ, ਭਿੰਡੀ 15-20 ਸੈਂਟੀਮੀਟਰ ਲੰਬੀ, ਬੈਂਗਣ ਚਿੱਟੀਆਂ ਲੀਕਾਂ ਵਾਲੇ ਗੂੜ੍ਹੇ ਜਾਮਣੀ ਘੰਟੀ ਵਰਗੀ ਸ਼ਕਲ ਦਾ 350-400 ਗ੍ਰਾਮ ਪ੍ਰਤੀ ਪੀਸ, ਹਰੀ ਮਿਰਚ 13-14 ਸੈਂਟੀਮੀਟਰ ਲੰਬੀ, ਘੀਆ ਤੋਰੀ 200-250 ਗ੍ਰਾਮ ਤੱਕ 30-40 ਸੈਂਟੀਮੀਟਰ ਹੈ। ਇਸੇ ਤਰ੍ਹਾਂ ਘੀਆ ਕੱਦੂ ਗੋਲ 300-350 ਗ੍ਰਾਮ ਪ੍ਰਤੀ ਪੀਸ, ਲੰਬੇ ਕਰੇਲੇ 20-25 ਸੈਟੀ.ਮੀ. ਲੰਬਾਈ ਵਾਲਾ, ਸ਼ਿਮਲਾ ਮਿਰਚ ਚੋਨੁਕਰੀ 8×8 ਸੈ. ਮੀ. ਹੈ ਅਤੇ ਧਨੀਆਂ ਹੈ।ਇਹ ਸਭ ਹਾਈਬ੍ਰਿਡ ਕਿਸਮ ਦੀਆਂ ਸਬਜ਼ੀਆਂ ਹਨ।

ਇਸੇ ਤਰ੍ਹਾਂ ਫ਼ਲ ਤੇ ਫੁੱਲਾਂ ਦਾ ਉਤਪਾਦਨ ਵੀ ਕੀਤਾ ਜਾਂਦਾ ਹੈ ਤੇ ਇਨ੍ਹਾਂ ਦਾ ਨਿਰਯਾਤ ਕੀਤਾ ਜਾਦਾ ਹੈ। ਇਸ ਵੇਲੇ ਭੈਣੀ ਸਾਹਿਬ-ਰਾਈਆਂ ਤੋਂ ਤਾਜ਼ਾ ਸਬਜ਼ੀਆਂ ਦਾ ਨਿਰਯਾਤ ਆਸਟਰੇਲੀਆ, ਯੂ.ਕੇ., ਖਾੜੀ ਦੇਸ਼ਾਂ, ਜਰਮਨ ਆਦਿ ਦੇਸਾਂ ਨੂੰ ਕੀਤਾ ਜਾ ਰਿਹਾ ਹੈ। ਸਲਾਦ ਵਿਚ ਮਿੱਠੇ ਮਟਰ ਨਿੱਕੀਆਂ-ਨਿੱਕੀਆਂ ਮਿੱਠੀਆਂ ਮੱਕੀ ਦੀ ਛੱਲੀਆਂ ਕੇਵਲ ਉਂਗਲ ਸਾਈਜ਼ ਵੀ ਨਿਰਯਾਤ ਕੀਤੀਆਂ ਜਾਂਦੀਆਂ ਹਨ।

ਨਾਮਧਾਰੀ ਸੀਡਜ਼ ਪ੍ਰਾਈਵੇਟ ਕੰਪਨੀ ਦਾ ਗਠਨ 1980 ਈ. ਵਿਚ ਬੰਗਲੌਰ ਵਿਖੇ ਠਾਕੁਰ (ਸਤਿਗੁਰੂ) ਉਦੈ ਸਿੰਘ ਜੀ ਨੇ ਕੀਤਾ ਤੇ 1992 ਵਿਚ ਭੈਣੀ ਸਾਹਿਬ ਰਾਈਆਂ ਫਾਰਮ ਸ਼ੁਰੂ ਕੀਤਾ ਗਿਆ।

ਜੇਕਰ ਅਵਾਰਡਾਂ ਦੀ ਗੱਲ ਕੀਤੀ ਜਾਏ ਤਾਂ ਡਾ. ਜਗਜੀਵਨ ਕਾਲੜਾ ਜੀ ਦੇ ਦੱਸਣ ਅਨੁਸਾਰ, ਐਵਾਰਡ ਭਾਵੇਂ ਪੰਜਾਬ ਰਾਜ ਦਾ ਹੋਵੇ ਜਾਂ ਕਿਸੇ ਹੋਰ ਰਾਜ ਦਾ ਹੋਵੇ ਸਾਡਾ ਹਮੇਸ਼ਾ ਪਹਿਲਾ ਇਨਾਮ ਹੀ ਹੁੰਦਾ ਹੈ।

ਏਸ਼ੀਆ ਮਹਾਂਦੀਪ ਸੀਡਜ਼ ਐਸੋਸੀਏਸ਼ਨ ਦੇ ਚੇਅਰਮੈਨ ਠਾਕੁਰ (ਸਤਿਗੁਰੂ) ਉਦੈ ਸਿੰਘ ਜੀ ਹਨ। ਨਾਮਧਾਰੀ ਸੀਡਜ਼ ਪ੍ਰਾਈਵੇਟ ਕੰਪਨੀ ਦੇ ਸਰਪ੍ਰਸਤ ਸਤਿਗੁਰੂ ਜਗਜੀਤ ਸਿੰਘ ਜੀ ਸਨ।

ਜਦੋਂ ਡਾ. ਜਗਜੀਵਨ ਕਾਲੜਾ ਨੂੰ ਪੁੱਛਿਆ ਗਿਆ ਕਿ ਕਦੀ ਕੋਈ ਇੱਥੇ ਮੰਤਰੀ ਵਗੈਰਾ ਆਇਆ ਹੈ? ਤਾਂ ਕਹਿਣ ਲੱਗੇ, ਜੀ ਸ਼ਾਇਦ ਹੀ ਕੋਈ ਇਹੋ ਜਿਹਾ ਮੰਤਰੀ, ਮੁੱਖ ਮੰਤਰੀ ਹੋਵੇ ਜੋ ਨਾ ਆਇਆ ਹੋਵੇ, ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਤੱਕ ਤੇ ਇੱਥੇ ਦੌਰਾ ਕਰ ਗਏ ਹਨ। ਦੂਜੇ ਰਾਜਾਂ ਦੇ ਵੀ ਮੁੱਖ ਮੰਤਰੀ, ਮੰਤਰੀ ਇੱਥੋਂ ਦੇਖ ਕੇ ਜਾ ਚੁੱਕੇ ਹਨ। ■



Namdhari Elibrary NamdhariElibrary@gmail.com

# ਸਤਿਗੁਰੂ ਸਾਹਿਬਾਨ ਅਤੇ ਪੰਡਿਤ ਨਹਿਰੂ

ਹਰਵਿੰਦਰ ਸਿੰਘ ਹੰਸਪਾਲ

ਪੰਡਿਤ ਜੀ ਸੀਸ ਝੁਕਾਇਆ। ਸਤਿਗੁਰੂ ਜੀ ਜੱਫੀ ਵਿੱਚ ਲੈ ਲਿਆ। ਸਤਿਗੁਰੂ ਜੀ ਬਚਨ ਕਰਦਿਆਂ ਪੰਡਿਤ ਜੀ ਨੂੰ ਕਿਹਾ, ਦੇਸ਼ ਭਾਰਤ ਸਾਡਾ ਆਜ਼ਾਦ ਹੋ ਰਿਹਾ ਹੈ। ਬਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ। ਤੁਹਾਡੇ ਨਾਲ ਸੌਦਾ ਨਹੀਂ ਕਰਦੇ। ਅਸੀਂ ਆਪਣਾ ਧਰਮ ਫਰਜ਼ ਜਾਣ ਚਾਹੁੰਦੇ ਹਾਂ ਸਾਡਾ ਦੇਸ਼ ਵਧੇ ਫਲੇ। ਨਹਿਰੂ ਜੀ ਬੜੇ ਸਤਿਕਾਰ ਨਾਲ ਕਿਹਾ, ਇਹ ਜੋ ਕੁਝ ਹੋ ਰਿਹਾ ਹੈ, ਆਪ ਦੇ ਹੀ ਮੁਢ ਬੱਧੇ ਤੇ ਉਸਾਰੀ ਤੁਮਾਰੀ ਕਿਰਪਾ ਸੇ ਹੀ ਹੋ ਰਹੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਆਪਸ ਵਿੱਚ ਬਹੁਤ ਘਨਿਸ਼ਠ ਸੰਬੰਧ ਰਹੇ। ਪੰਡਿਤ ਜੀ ਨੇ ਦੋ ਕੁ ਵਾਰੀ ਦੇਸ਼ ਦੀ ਆਜ਼ਾਦੀ ਤੋਂ ਪਹਿਲੋਂ ਅਤੇ ਇੱਕ ਵਾਰੀ ਦੇਸ਼ ਸੁਤੰਤਰ ਹੋਣ ਤੋਂ ਬਾਦ ਬਤੌਰ ਭਾਰਤ ਦੇ ਪ੍ਰਧਾਨ ਮੰਤਰੀ, ਸ੍ਰੀ ਭੈਣੀ ਸਾਹਿਬ ਦੀ ਯਾਤਰਾ ਕੀਤੀ। ਪਰਸਪਰ ਵਿਚਾਰ ਵਟਾਂਦਰਾ ਦੋਨਾਂ ਵਿੱਚ ਚਲਦਾ ਰਹਿੰਦਾ ਸੀ।

ਇਹ ਵਾਰਤਾ 1945 ਦੀ ਹੈ, ਉਸ ਦਿਨ ਸਤਿਗੁਰੂ ਪ੍ਰਤਾਪ ਸਿੰਘ ਸ਼ਿਮਲਾ ਵਿੱਚ ਹੀ ਸਨ। ਵੇਵਲ ਕਾਨਫਰੰਸ ਸੰਬੰਧੀ ਕਾਂਗਰਸ ਪਾਰਟੀ ਦੀ ਇੱਕ ਜ਼ਰੂਰੀ ਮੀਟਿੰਗ ਭੀ ਉਹਨਾਂ ਦਿਨਾਂ ਵਿੱਚ ਸ਼ਿਮਲਾ ਵਿੱਚ ਹੀ ਹੋ ਰਹੀ ਸੀ। ਮਹਾਤਮਾ ਗਾਂਧੀ, ਖਾਨ ਅਬਦੁਲ ਗਫਾਰ ਖਾਂ, ਪੰਡਿਤ ਜਵਾਹਰ ਲਾਲ, ਮੌਲਾਨਾ ਅਬੁਲ ਕਲਾਮ ਆਜ਼ਾਦ ਆਦਿ ਕਾਂਗਰਸ ਦੇ ਹੋਰ ਵੱਡੇ ਲੀਡਰ ਵੀ ਸ਼ਿਮਲਾ ਆਏ ਹੋਏ ਸਨ। ਉਹਨੀਂ ਦਿਨੀ, ਇਹ ਗਲ ਵੀ ਬੜੇ ਜ਼ੋਰ ਨਾਲ ਚਲਾਈ ਜਾ ਰਹੀ ਸੀ ਕਿ, ਸਿੱਖ ਵਖਰਾ ਰਾਜ ਮੰਗਦੇ ਹਨ। ਸਤਿਗੁਰੂ ਜੀ ਇਸ ਵਿਚਾਰਧਾਰਾ ਦੇ ਬਿਲਕੁਲ ਹੱਕ ਵਿਚ ਨਹੀਂ ਸਨ।

ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਸੰਦੇਸ਼ਾ ਭੇਜ ਸ਼ਿਮਲੇ ਆਪਣੇ ਪਾਸ ਬੁਲਾ ਕੇ, ਕਿਹਾ ਕਿ ਅਸੀਂ ਤੁਹਾਡੇ ਨਾਲ ਹਾਂ। ਪੰਡਿਤ ਜੀ ਆਖਿਆ ਦੇਸ਼ ਦੀ ਆਜ਼ਾਦੀ ਵਾਸਤੇ ਜੋ ਕੁੱਝ ਹੋ ਰਿਹਾ ਹੈ ਉਹ ਸਤਿਗੁਰੂ ਰਾਮ ਸਿੰਘ ਦੁਆਰਾ ਰਖੀ ਆਜ਼ਾਦੀ ਦੀ ਨੀਂਹ ਤੇ ਹੀ ਉਸਾਰੀ ਹੋ ਰਹੀ ਹੈ। ਸਤਿਗੁਰੂ ਜੀ ਇਹ ਸੁਣ ਅਤੀ ਪ੍ਰਸੰਨ ਹੋਏ, ਅਤੇ ਇਕ ਕੋਰੇ ਕਾਗਜ਼ ਤੇ ਦਸਤਖ਼ਤ ਕਰ ਕੇ ਪੰਡਿਤ ਜੀ ਨੂੰ ਦੇ ਦਿੱਤਾ ਅਤੇ ਕਿਹਾ ਅਸੀਂ ਤੁਹਾਡੇ ਨਾਲ ਹਾਂ, ਇਸ ਕਾਗਜ਼ ਤੇ ਜੋ ਚਾਹੋ ਸਾਡੇ ਵਲੋਂ ਆਪਣੇ ਹੱਕ ਵਿੱਚ ਲਿਖ ਲੈਣਾ। ਇਸ ਗੱਲ ਦਾ ਵਿਵਰਣ ਸੰਤ ਤਰਨ ਸਿੰਘ ਵਹਿਮੀ 'ਜੱਸ ਜੀਵਨ' ਭਾਗ 3 ਵਿੱਚ ਇਸ ਪ੍ਰਕਾਰ ਕਰਦੇ ਹਨ।"

"ਸਿੱਖ ਵਖ ਸਟੇਟ ਮੰਗਦੇ ਸੀ, ਸ਼ਿਮਲੇ ਸਤਿਗੁਰੂ ਜੀ, ਭਗਤ ਜਸਵੰਤ ਸਿੰਘ ਦੇ ਘਰ ਡਾਕਘਰ ਦੀ ਉਪਰਲੀ ਛੱਤ ਤੇ ਜਾ ਉਤਰੇ



Namdhari Elibrary NamdhariElibrary@gmail.com

ਸੀ। ਨੇੜੇ ਹੀ ਮਹਾਤਮਾ ਗਾਂਧੀ ਜੀ ਟਿਕੇ ਸੀ। ਸਮਰਹਿਲ ਦੇ ਡਾਕ ਬੰਗਲੇ, ਓਥੇ ਕਾਂਗਰਸ ਪੱਖੀਆਂ ਦੀ ਮੀਟਿੰਗ ਹੋ ਰਹੀ ਸੀ। ਮੀਟਿੰਗ ਬਾਅਦ ਜਵਾਹਰ ਲਾਲ ਜੀ ਸਤਿਗੁਰੂ ਜੀ ਵਲ ਆਏ। ਅਗੋਂ ਸਤਿਗੁਰੂ ਜੀ ਗਏ ਤੇ ਪੰਡਿਤ ਜੀ ਸੀਸ ਝੁਕਾਇਆ। ਸਤਿਗੁਰੂ ਜੀ ਜਫੀ ਵਿੱਚ ਲੈ ਲਿਆ। ਸਤਿਗੁਰੂ ਜੀ ਬਚਨ ਕਰਦਿਆਂ ਪੰਡਿਤ ਜੀ ਨੂੰ ਕਿਹਾ, ਦੇਸ਼ ਭਾਰਤ ਸਾਡਾ ਆਜ਼ਾਦ ਹੋ ਰਿਹਾ ਹੈ। ਬਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ। ਤੁਹਾਡੇ ਨਾਲ ਸੌਦਾ ਨਹੀਂ ਕਰਦੇ। ਅਸੀਂ ਆਪਣਾ ਧਰਮ ਫਰਜ਼ ਜਾਣ ਚਾਹੁੰਦੇ ਹਾਂ ਸਾਡਾ ਦੇਸ਼ ਵਧੇ ਫਲੇ। ਨਹਿਰੂ ਜੀ ਬੜੇ ਸਤਿਕਾਰ ਨਾਲ ਕਿਹਾ, ਇਹ ਤੇ ਜੋ ਕੁਝ ਹੋ ਰਿਹਾ ਹੈ, ਆਪ ਦੇ ਹੀ ਮੁਢ ਬੱਧੇ ਤੇ ਉਸਾਰੀ ਤੁਮਾਰੀ ਕਿਰਪਾ ਸੇ ਹੀ ਹੋ ਰਹੀ ਹੈ। ਇਹ ਗੱਲ ਸੁਣ ਸਤਿਗੁਰੂ ਜੀ ਅਤਿ ਪ੍ਰਸੰਨ ਹੋਏ ਤੇ ਸਤਿਗੁਰੂ ਰਾਮ ਸਿੰਘ ਦੀ ਨੀਂਵ ਰਖੀ ਨੂੰ ਮੰਨ ਕੇ ਨਾਮਧਾਰੀ ਪੰਥ ਦੇ ਕੀਤੇ ਕੰਮ ਤੇ ਕੂਕਿਆਂ ਦੀਆਂ ਪੁਰਾਣੀਆਂ ਨਵੀਆਂ ਕੁਰਬਾਨੀਆਂ ਦੀ ਪੰਡਤ ਜੀ ਅੰਦਰ ਕਦਰ ਹੈ ਤੇ ਸਾਡੇ ਭਾਵ ਨੂੰ ਪੰਡਿਤ ਜੀ ਕਬੂਲਿਆ ਹੈ ਜਾਣ ਕਿਹਾ, ਜੇ ਇਹ ਗੱਲ ਏ ਤਾਂ ਸੱਦੋ ਆਪਣੇ ਲਿਖਣ ਵਾਲੇ ਨੂੰ। ਮੇਰੇ ਵਲੋਂ ਜੋ ਲਿਖਣਾ ਚਾਹੋ ਉਪਰ ਲਿਖ ਲੈਣਾ। ਮੈਂ ਕੋਰੇ ਕਾਗਜ਼ ਤੇ ਦਸਤਖ਼ਤ ਕਰਦਾ ਹਾਂ ਕਿ ਅਸੀਂ ਸਦਾ ਕਾਂਗਰਸ ਦੇ ਸਾਥ ਰਹੇ ਹਾਂ ਤੇ ਰਹਾਂਗੇ। ਸਤਿਗੁਰੂ ਜੀ ਨੇ ਖੁਸ਼ ਹੋ ਆਪਣੇ ਨਾਮ ਦੇ ਅੱਖਰ ਪਰਤਾਪ ਸਿੰਘ ਨਾਮਧਾਰੀ ਭੈਣੀ ਸਾਹਿਬ ਲਿਖ ਦਿਤਾ। ਜਵਾਹਰ ਲਾਲ ਜੀ ਅਤਿ ਪ੍ਰਸੰਨ ਹੋਏ। ਜਾ ਮਹਾਤਮਾ ਜੀ ਨੂੰ ਸੁਣਾਇਆ ਤੇ ਉਪਰ ਲਿਖਾਇਆ ਕਿ ਸਿੱਖ ਪੰਥ ਕੇ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਹਮਾਰੇ ਸਾਥ ਹੈਂ। ਇਹ ਤਰੀਕ 25 ਜੂਨ, 1945 ਸੀ।"

ਸਤਿਗੁਰੂ ਜਗਜੀਤ ਸਿੰਘ ਜੀ ਇਹ ਸਭ ਕੁਝ ਨੂੰ ਭਲੀ ਪ੍ਰਕਾਰ ਜਾਣਦੇ ਸਨ ਅਤੇ ਇਕ ਸਮੇਂ ਪੰਡਿਤ ਜੀ ਨੂੰ ਸਿੱਖਾਂ ਦੇ ਘੋਰ ਵਿਰੋਧ ਦੇ ਬਾਵਜੂਦ ਬੜੀ ਵਿਉਂਤ ਨਾਲ ਨਨਕਾਣਾ ਸਾਹਿਬ ਗੁਰਦੁਆਰੇ ਲੈ ਕੇ ਗਏ ਸਨ। ਇਹਨਾਂ ਸੰਬੰਧਾਂ ਨੂੰ ਧਿਆਨ ਵਿੱਚ ਰੱਖਦਿਆਂ ਅਪਨੇ ਸਮੇਂ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਸੰਬੰਧ ਹੋਰ ਦਰਿੜ ਕਰੀ ਰਖੇ।

ਭਾਰਤ ਚੀਨ ਵਿਚਕਾਰ 1962 ਵਿੱਚ ਭਿਆਨਕ ਯੁਧ ਹੋਇਆ। ਭਾਰਤ ਨੂੰ ਕਰਾਰੀ ਹਾਰ ਦਾ ਸਾਹਮਣਾ ਕਰਨਾ ਪਿਆ। ਪੰਡਿਤ ਨਹਿਰੂ ਦੀ ਪਰਤਿਸ਼ਠਾ ਨੂੰ ਇਸ ਹਾਰ ਨਾਲ ਭਾਰੀ ਨੁਕਸਾਨ ਹੋਇਆ। ਦੇਸ਼ ਦੀ ਅਰਥ ਵਿਵਸਥਾ ਇਕ ਵਾਰ ਫੇਰ ਪੂਰੀ ਤਰਾਂ ਤਹਿਸ ਨਹਿਸ ਹੋ ਗਈ। ਭਾਰਤ ਸਰਕਾਰ ਵਲੋਂ ਇਸ ਨੂੰ ਸੁਧਾਰਨ ਦੇ ਬਹੁਤ ਹੀਲੇ ਕੀਤੇ ਗਏ। ਨੈਸ਼ਨਲ ਡਿਫੈਂਸ ਦੀ ਸਕੀਮ ਹੇਠ ਦੇਸ਼ ਵਾਸੀਆਂ ਪਾਸੋਂ ਹਿੱਸਾ ਪਾਉਣ ਵਾਸਤੇ ਬੜੇ ਜ਼ੋਰ ਨਾਲ ਸਰਕਾਰ ਵਲੋਂ ਆਖਿਆ ਗਿਆ। ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਨਾਲ ਨਾਮਧਾਰੀ ਸਿੱਖਾਂ ਨੇ ਇਸ ਵਿੱਚ ਦੇਸ਼ ਹਿਤ ਲਈ ਵਧ ਚੜ੍ਹ ਕੇ ਸਹਿਯੋਗ ਪਾਇਆ। ਸ੍ਰੀ ਸਤਿਗੁਰੂ ਜੀ ਨੇ ਵਿਸ਼ੇਸ਼ ਆਯੋਜਨ ਕਰ ਕੇ ਨਾਮਧਾਰੀ ਧਰਮਸ਼ਾਲਾ, ਪਹਾੜ ਗੰਜ, ਨਵੀਂ

ਸ੍ਰੀਮਤੀ ਇੰਦਰਾ ਗਾਂਧੀ ਜਦੋਂ ਪ੍ਰਧਾਨ ਮੰਤਰੀ ਬਣੇ ਅਕਸਰ ਇਹਨਾਂ ਘਟਨਾਵਾਂ ਨੂੰ ਯਾਦ ਕਰਦਿਆਂ ਕਿਹਾ ਕਰਦੇ ਸਨ "ਯੇ ਸਭ ਪੰਡਿਤ ਜੀ ਮੁਝੇ ਬਤਾਇਆ ਕਰਤੇ ਥੇ। ਕੂਕਾ ਅਸਹਯੋਗ ਅੰਦੋਲਨ ਕੇ ਬਾਰੇ ਮੇਂ ਸਭ ਕੁਝ ਮੈਨੇ ਉਨਹੀ ਸੇ ਸੁਨਾ ਹੈ। ਸਤਿਗੁਰੂ ਜਗਜੀਤ ਸਿੰਘ ਹਮਾਰੇ ਪਰਮ ਸਹਿਯੋਗੀ ਹੈਂ। ਉਨਕਾ ਆਸ਼ੀਰਵਾਦ ਹਮਾਰੇ ਲੀਏ ਸਦਾ ਪ੍ਰੇਰਨਾ ਸਰੋਤ ਰਹਿਤਾ ਹੈ"।



Namdhari Elibrary NamdhariElibrary@gmail.com

ਦਿੱਲੀ ਵਿਖੇ ਨਾਮਧਾਰੀ ਸਿੰਘਾਂ ਦਾ ਇਕ ਭਾਰੀ ਇਕੱਠ ਕੀਤਾ। ਮੈਨੂੰ ਵੀ ਇਸ ਸਮਾਗਮ ਵਿੱਚ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਨਾਲ ਹਾਜ਼ਰ ਹੋਣ ਦੀ ਖੁਸ਼ਕਿਸਮਤੀ ਪ੍ਰਾਪਤ ਹੋਈ ਅਤੇ ਆਪਣੀ ਅਖੀਂ ਸਭ ਕੁਝ ਵੇਖਿਆ ਅਤੇ ਕੰਨੀ ਸੁਣਿਆ। ਪੰਡਤ ਜੀ ਵਰਗੀ ਹਸਤੀ ਨੂੰ ਬਹੁਤ ਨੇੜਿਓ ਵੇਖਣ ਦਾ ਸੁਭਾਗ ਹਾਸਲ ਹੋਇਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਮਹਾਰਾਜ ਬੀਰ ਸਿੰਘ ਜੀ ਰਾਹੀਂ 51,000/- ਰੁਪਿਆਂ ਦਾ ਚੈਕ ਨੈਸ਼ਨਲ ਡਿਫੈਂਸ ਫੰਡ ਵਾਸਤੇ ਪੰਡਿਤ ਜਵਾਹਰ ਲਾਲ ਨਹਿਰੂ, ਭਾਰਤ ਦੇ ਪ੍ਰਥਮ ਪ੍ਰਧਾਨ ਮੰਤਰੀ ਨੂੰ ਭੇਂਟ ਕਰਵਾਇਆ। ਪੰਡਿਤ ਜੀ ਅਤੀ ਪ੍ਰਸੰਨ ਹੋਏ। ਉਹਨਾਂ ਨੇ ਉਸ ਸਮੇਂ ਬੋਲਦਿਆਂ ਇਸ ਪ੍ਰਸਨੰਤਾ ਦਾ ਇਜ਼ਹਾਰ ਅਪਣੇ ਸ਼ਬਦਾਂ ਵਿੱਚ ਕਰਦਿਆਂ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਬੜੇ ਸੁਹਿਰਦ ਮਿਤਰ ਸਨ ਅਤੇ ਉਹਨਾਂ ਦਾ ਆਜ਼ਾਦੀ ਦੀ ਲੜਾਈ ਵਿੱਚ ਕੀਮਤੀ ਯੋਗਦਾਨ ਅਤੇ ਮਾਰਗ ਦਰਸ਼ਨ ਭੁਲਾਇਆ ਨਹੀਂ ਜਾ ਸਕਦਾ। ਕੂਕਾ ਅੰਦੋਲਨ ਦੀਆਂ ਵਿਸ਼ੇਸ਼ਤਾਈਆ ਨੂੰ ਅਪਣਾ ਕੇ ਹੀ ਕਾਂਗਰਸ ਭਾਰਤ ਨੂੰ ਸੁਤਤੰਰਤਾ ਦਿਵਾ ਸਕੀ ਹੈ। ਇਸ ਗੱਲ ਦੀ ਮੈਨੂੰ ਭਾਰੀ ਪ੍ਰਸੰਨਤਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਉਹਨਾਂ ਲੀਹਾਂ ਤੇ ਚਲ ਕੇ ਦੇਸ਼ ਅਤੇ ਦੇਸ਼ ਵਾਸੀਆਂ ਦੀ ਸੇਵਾ ਵਿੱਚ ਸਦਾ ਤੱਤਪਰ ਰਹਿੰਦੇ ਹਨ। ਇਹਨਾਂ ਦਾ ਅੱਜ ਦਾ ਯੋਗਦਾਨ ਸਦਾ ਯਾਦ ਰਖਿਆ ਜਾਵੇਗਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਸਮੇਂ ਆਪਨੇ ਭਾਸ਼ਨ ਵਿੱਚ ਪੰਡਿਤ ਜੀ ਨੂੰ ਨਾਮਧਾਰੀ ਪੰਥ ਵੱਲੋਂ ਹਰ ਤਰਾਂ ਦੇ ਸਹਿਯੋਗ ਦਾ ਸੰਪੂਰਨ ਵਿਸ਼ਵਾਸ ਦਿੱਤਾ ਅਤੇ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਦਾ ਯਾਤਰਾਵਾਂ ਯਾਦ ਕਰਵਾਈਆਂ।

ਸ੍ਰੀਮਤੀ ਇੰਦਰਾ ਗਾਂਧੀ ਜਦੋਂ ਪ੍ਰਧਾਨ ਮੰਤਰੀ ਬਣੇ ਅਕਸਰ ਇਹਨਾਂ ਘਟਨਾਵਾਂ ਨੂੰ ਯਾਦ ਕਰਦਿਆਂ ਕਿਹਾ ਕਰਦੇ ਸਨ "ਯੇ ਸਭ ਪੰਡਿਤ ਜੀ ਮੁਝੇ ਬਤਾਇਆ ਕਰਤੇ ਥੇ। ਕੂਕਾ ਅਸਹਯੋਗ ਅੰਦੋਲਨ ਕੇ ਬਾਰੇ ਮੇਂ ਸਭ ਕੁਝ ਮੈਨੇ ਉਨਹੀ ਸੇ ਸੁਨਾ ਹੈ। ਸਤਿਗੁਰੂ ਜਗਜੀਤ ਸਿੰਘ ਹਮਾਰੇ ਪਰਮ ਸਹਿਯੋਗੀ ਹੈਂ। ਉਨਕਾ ਆਸ਼ੀਰਵਾਦ ਹਮਾਰੇ ਲੀਏ ਸਦਾ ਪ੍ਰੇਰਨਾ ਸਰੋਤ ਰਹਿਤਾ ਹੈ"।

ਜਦੋਂ ਵੀ ਸ੍ਰੀ ਸਤਿਗੁਰੂ ਜੀ ਬਾਰੇ ਸ਼੍ਰੀਮਤੀ ਇੰਦਰਾ ਜੀ ਦੀ ਮੇਰੇ ਨਾਲ ਚਰਚਾ ਹੋਣੀ ਅੰਤ ਵਿੱਚ ਉਹਨਾਂ ਨੇ ਹਰ ਵਾਰੀ ਇਹ ਜ਼ਰੂਰ ਆਖਣਾ "ਮੇਰੀ ਤਰਫ ਸੇ ਸਤਿਗੁਰੂ ਜੀ ਕੋ ਪ੍ਰਨਾਮ ਕਹਿਨਾ"। ਗਲ ਕੇਵਲ ਪ੍ਰਨਾਮ ਦੀ ਨਹੀਂ ਸੀ ਸਗੋਂ ਸ੍ਰੀ ਸਤਿਗੁਰੂ ਜੀ ਪ੍ਰਤੀ ਉਹਨਾਂ ਦੀ ਸਦਭਾਵਨਾ ਅਤੇ ਨਿਕਟਤਾ ਪ੍ਰਗਟ ਹੋਣ ਦੀ ਸੀ। ਸ੍ਰੀ ਸਤਿਗੁਰੂ ਜੀ ਵਲੋਂ ਜਦੋਂ ਵੀ ਕੋਈ ਸਿਆਸੀ ਫੈਸਲਾ ਲੈਣਾ ਹੁੰਦਾ ਸੀ, ਜਾਂ ਕਈ ਵਾਰੀ ਮਸਲੇ ਜਟਿਲ ਹੋ ਜਾਣੇ, ਮੈਨੂੰ ਹੁਕਮ ਹੋਣਾ ਠੀਕ ਹੈ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਪੁਛ ਕੇ ਆਉ ਫੇਰ ਫੈਸਲਾ ਕਰਾਂਗੇ। ਭਾਵੇਂ 1980 ਵਿੱਚ ਸਰਸਾ ਸੀਟ ਤੋਂ ਪਾਰਲੀਮੈਂਟ ਚੋਣਾਂ ਵਿੱਚ ਚੌਧਰੀ ਦਲਬੀਰ ਸਿੰਘ ਦੀ ਟਿਕਟ ਅਤੇ ਉਹਨਾਂ ਨੂੰ ਮਦਦ ਦੇਣ ਬਾਰੇ ਹੋਵੇ; ਭਾਵੇਂ ਸੰਜੇ ਗਾਂਧੀ ਤੋਂ ਬਾਦ ਸ਼੍ਰੀਮਤੀ ਮੇਨਕਾ ਗਾਂਧੀ ਨਾਲ ਉਹਨਾਂ ਦੇ ਘਰ ਦੀ ਲੜਾਈ, ਜਿਸ ਬਾਰੇ ਸੱਚੇ ਪਾਤਸ਼ਾਹ ਜੀ ਨੇ ਸ੍ਰ. ਖੁਸ਼ਵੰਤ ਸਿੰਘ ਨੂੰ ਉਚੇਚੇ ਹੁਕਮ ਕੀਤੇ; ਭਾਵੇਂ ਸ੍ਰ. ਸੁਲੱਖਣ ਸਿੰਘ ਦੀ ਗੁਰਦੁਆਰਾ ਕਮੇਟੀ ਵਿੱਚ ਵੋਟ ਪਾਉਣ ਬਾਰੇ ਹੋਵੇ; ਭਾਵੇਂ ਸ਼੍ਰੀ ਚੰਦਰਾ ਸਵਾਮੀ ਨਾਲ ਸੰਬੰਧ ਰੱਖਣ ਬਾਰੇ ਹੋਵੇ; ਜਾਂ ਭਾਵੇਂ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਹੁਰਾਂ ਦੇ ਇੰਦਰਾ ਜੀ ਨਾਲ ਵਿਗੜ ਰਹੇ ਸੰਬੰਧਾਂ ਨੂੰ ਸੁਧਾਰਨ ਬਾਰੇ ਹੋਵੇ; ਐਸੇ ਹੋਰ ਅਨੇਕਾਂ ਸੰਦਰਭਾਂ ਦਾ ਜ਼ਿਕਰ ਹੋ ਸਕਦਾ ਹੈ। ਭਾਵ ਇਹ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਧਾਰਮਕ ਅਤੇ ਸਮਾਜਕ ਰੁਝੇਵਿਆਂ ਤੋਂ ਇਲਾਵਾ ਦੇਸ਼ ਦੀ ਸਿਆਸੀ ਹਲਚਲ ਵਿੱਚ ਪੂਰਾ ਧਿਆਨ ਰੱਖਦੇ ਸਨ ਅਤੇ ਲੋੜ ਅਨੁਸਾਰ ਸਕਾਰਾਤਮਕ ਸਹਿਯੋਗ ਦੇਂਦੇ ਸਨ। ■



Namdhari Elibrary NamdhariElibrary@gmail.com

# ਸਤਿਗੁਰੂ ਜੀ ਦੇ ਅਸ਼ੀਰਵਾਦ ਦੀ ਯਾਚਨਾ

✍ ਹਜ਼ੂਰੀ ਸੇਵਕ ਰਛਪਾਲ ਸਿੰਘ

***ਯੋਗੀ ਜੀ ਨੇ ਸਤਿਗੁਰੂ ਜੀ ਦੇ ਨੇੜੇ ਗਿਆ ਆਪਣਾ ਹੱਥ ਚਰਨਾਂ ਵੱਲ ਵਧਾਇਆ ਤਾਂ ਗਰੀਬ ਨਿਵਾਜ ਜੀ ਨੇ ਹੱਥ ਫੜ ਲਿਆ ਤੇ ਫਰਮਾਇਆ ਤੁਸੀਂ ਏਥੇ (ਹਿਰਦੇ 'ਚ) ਹੋ। ਤਾਂ ਫੇਰ ਯੋਗੀ ਜੀ ਨੇ ਗਰੀਬ ਨਿਵਾਜ ਜੀ ਦਾ ਕਰ ਕੰਵਲ ਆਪਣੇ ਦੋਵਾਂ ਹੱਥਾਂ ਨਾਲ ਫੜ੍ਹਕੇ ਸਿਰ ਤੇ ਰੱਖ ਲਿਆ ਤੇ ਅਰਜ਼ ਕੀਤੀ ਹਮੇਸ਼ਾ ਆਪਣਾ ਅਸ਼ੀਰਵਾਦ ਮੇਰੇ ਸਿਰ ਤੇ ਰੱਖਿਓ, ਮੇਹਰ ਕਰਿਓ।***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ਵ ਅਮਨ ਸਿਖਰ ਸੰਮੇਲਨ ਵਿੱਚ ਯੂ. ਐਨ. ਓ ਵਿੱਚ ਨਿਊਯਾਰਕ ਦਰਸ਼ਨ ਦੇਣੇ ਸਨ। ਪਹਿਲਾਂ ਆਪ ਜੀ ਯੋਗੀ ਜੀ ਅਤੇ ਸੰਗਤ ਦੀ ਅਰਜ਼ ਪਰਵਾਨ ਕਰ ਕੇ ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਤੇ ਉਹਨਾਂ ਦੇ ਅਮਰੀਕਨ ਸਿੱਖਾਂ ਸੇਵਕਾਂ ਨੂੰ ਦਰਸ਼ਨ ਦੇਣ ਲਈ ਉਹਨਾਂ ਦੇ ਅਮਰੀਕਾ ਦੇ ਪਿੰਡ ਐਸਪਾਨੋਲਾ ਪਧਾਰੇ। ਆਪ ਲਾਸ ਏਂਜਲਸ ਤੋਂ ਹੁੰਦੇ ਐਲਬੇਰਕੀ ਹਵਾਈ ਅੱਡੇ ਤੇ ਸਿੱਖਾਂ ਸੇਵਕਾਂ ਰਾਗੀਆਂ ਸਹਿਤ ਉਤਰੇ। ਜਿਥੇ ਯੋਗੀ ਜੀ ਦੀ ਸੁਪਤਨੀ ਬੀਬੀ ਇੰਦਰਜੀਤ ਕੌਰ ਸਪੁੱਤਰ ਸ. ਕੁਲਬੀਰ ਸਿੰਘ ਤੇ ਅਮਰੀਕਨ ਸਿੰਘਾਂ ਨੇ ਆਪ ਜੀ ਦਾ ਸਵਾਗਤ ਕੀਤਾ। ਬਿਲਕੁਲ ਬਾਹਰ ਆ ਕੇ ਯੋਗੀ ਜੀ ਵਲੋਂ ਭੇਜੀ ਹੋਈ ਲਿਮੋਜ਼ਿਨ ਕਾਰ ਵਿੱਚ ਪਿਛਲੀ ਸੀਟ ਤੇ ਬਿਰਾਜਮਾਨ ਹੋਏ।

ਡੇਢ ਘੰਟਾ ਕਾਰ ਦਾ ਸਫਰ ਕਰਕੇ ਯੋਗੀ ਜੀ ਦੇ ਪਿੰਡ ਐਸਪਾਨੋਲਾ ਵਿੱਚ ਉਹਨਾਂ ਦੇ ਸੇਵਕ ਸ. ਸਦਾ ਸਿਮਰਨ ਸਿੰਘ ਖਾਲਸਾ-ਸ਼ਾਂਤੀ ਕੌਰ ਖਾਲਸਾ ਦੇ ਗ੍ਰਹਿ ਵਿਖੇ ਪਹੁੰਚਕੇ ਇਸ਼ਨਾਨ ਕਰਕੇ ਪ੍ਰਸ਼ਾਦ ਪਾਣੀ ਛਕਿਆ।

ਏਥੇ ਸ਼ਾਮ ਨੂੰ ਇਕ ਬੈਠਕ ਵਿੱਚ ਬੀਬੀ ਡਾ. ਸਤਕਿਰਪਾਲ ਕੌਰ ਖਾਲਸਾ ਪੀ. ਐਚ. ਡੀ. ਨੇ ਆਪਣੀ ਤਕਰੀਰ 'ਚ ਦੱਸਿਆ ਕਿ ੩੦ ਸਾਲਾਂ ਦੀ ਯੋਗੀ ਜੀ ਦੀ ਮਿਹਨਤ ਤੋਂ ਬਾਦ ਹੁਣ ਜਾ ਕੇ ਸਾਨੂੰ ਕੁਝ ਪ੍ਰਾਪਤੀ ਹੁੰਦੀ ਜਾਪਦੀ ਏ ਕਿਉਂਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਏਥੇ ਆਪਣੀ ਇੱਕ ਬ੍ਰਾਂਚ (ਸ਼ਾਖਾ) ਖੋਲ੍ਹੀ ਹੈ। ਸਾਡੇ ਬੱਚੇ ਏਥੋਂ ਪਟਿਆਲੇ ਪੜ੍ਹਨ ਲਈ ਜਾਂਦੇ ਨੇ। ਅਸੀਂ ਆਸ ਕਰਦੇ ਹਾਂ ਕਿ ਉਥੋਂ ਦੇ ਬੱਚੇ ਵੀ ਏਥੇ ਸਾਡੀ ਸ਼ਾਖਾ 'ਚ ਆ ਕੇ ਅਧਿਐਨ ਕਰਨ। ਜਿਸ ਸਦਕਾ ਪੰਜਾਬੀ ਦਾ ਤੇ ਸਿੱਖੀ ਦਾ ਪ੍ਰਚਾਰ ਹੋਵੇ। ਡਾ. ਬਲਕਾਰ ਸਿੰਘ ਨੇ ਪ੍ਰੋਗਰਾਮ ਦਾ ਅਰੰਭ ਕਰਨ ਲਈ ਸ੍ਰੀ ਸਤਿਗੁਰੂ ਜੀ ਨੂੰ ਅਸ਼ੀਰਵਾਦ ਦੇਣ ਲਈ ਬੇਨਤੀ ਕੀਤੀ।

ਉਪਦੇਸ਼ ਸ੍ਰੀ ਸਤਿਗੁਰੂ ਜੀ-

ਸਿੰਘ ਸਾਹਿਬ ਨੇ ਅਮਰੀਕਾ ਦੇ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ, ਨਿਰਾ ਪ੍ਰਚਾਰ ਈ ਨਈਂ ਕੀਤਾ ਅਮਲ ਵਿੱਚ ਵੀ ਲਿਆਦੀਆਂ ਨੇ ਗੱਲਾਂ।

ਜਿਹੜੀਆਂ ਸਾਡੇ ਪੰਜਾਬ ਵਿੱਚ ਵੀ ਨਾ ਹੋਣ, ਜਿੰਨੀਆਂ ਇਹਨਾਂ ਨੇ ਏਥੇ ਕਰਵਾਈਆਂ ਨੇ



Namdhari Elibrary NamdhariElibrary@gmail.com

ਅਮਰੀਕਨ ਸਿੱਖਾਂ ਤੋਂ। ਮੈਨੂੰ ਇਹ ਗੱਲ ਜਾਣ ਕੇ ਬਹੁਤ ਖੁਸ਼ੀ ਹੁੰਦੀ ਏ ਕਿ ਏਥੇ ਆ ਕੇ ਪੰਜਾਬੀ ਯੂਨੀਵਰਸਿਟੀ ਦਾ ਕੰਮ ਸ਼ੁਰੂ ਹੋ ਰਿਹੈ। ਮੈਂ ਸਮਝਦਾ ਹਾਂ ਕਿ ਇਹ ਹਰਭਜਨ ਸਿੰਘ ਯੋਗੀ ਹੁਰਾਂ ਦਾ ਈ ਕੰਮ ਏ। ਐਥੇ ਆ ਕੇ ਇਹ ਕੰਮ ਕਰਨਾ ਜਿੱਥੇ ਪੰਜਾਬੀ ਕੋਈ ਨਹੀਂ ਜਾਣਦਾ ਪਰ ਏਧਰਲੇ ਲੋਕਾਂ ਨੂੰ ਚੰਗੀ ਸਿੱਖਿਆ ਦਿੱਤੀ ਏ। ਕਿਸ ਤਰ੍ਹਾਂ ਇੱਕ ਬੱਚੇ ਨੇ ਅਰਦਾਸ ਕੀਤੀ ਏ ਪੰਜਾਬੀ 'ਚ। ਏਦ੍ਹੇ 'ਚ ਏਸ ਗੱਲ ਦੀ ਖੁਸ਼ੀ ਏ ਕਿ ਪੰਜਾਬੀ ਯੂਨੀਵਰਸਿਟੀ ਬਣੇਗੀ ਤੇ ਓਹਦੇ 'ਚ ਸਿੱਖੀ ਦੇ ਬਾਰੇ ਗੱਲ ਕੀਤੀ ਜਾਵੇਗੀ। ਕਿਸ ਤਰ੍ਹਾਂ ਸਣੇਕੇਸੀਂ ਇਸ਼ਨਾਨ ਕਰਨਾ, ਕਿਸ ਤਰ੍ਹਾਂ ਸਮਾਧੀ ਲੌਣੀ ਤੇ ਕਿਸ ਤਰ੍ਹਾਂ ਸਤਿਗੁਰੂ ਨੂੰ ਮਿਲਣੈ। ਸਤਿਗੁਰੂ ਦੀ ਕੀ ਤਾਰੀਫ ਏ? ਸਿੱਖੀ ਦੀ ਕੀ ਤਾਰੀਫ ਏ? ਜੋ ਗੁਰਬਾਣੀ ਵਿੱਚ ਲਿਖਿਐ ਉਹਦੇ ਅਨੁਸਾਰ ਕੀਤਾ ਜਾਵੇਗਾ। ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੋਵਾਂ ਦੇ ਪਾਠ ਸਿਖਾਏ ਜਾਣਗੇ। ਏਥੇ ਬਹੁਤ ਖੁਸ਼ੀ ਏ ਏਸ ਗੱਲ ਦੀ ਇਹ ਪੂਰੀ ਆਸ ਕਰਦੇ ਹਾਂ ਕਿ ਯੋਗੀ ਜੀ ਜਿਹੜਾ ਕੰਮ ਕਰਦੇ ਨੇ ਉਹ ਕਰਕੇ ਈ ਦੱਸਦੇ ਨੇ ਤੇ ਹੋਇਐ ਪਿਆ ਹੁੰਦੈ।

ਮੈਨੂੰ ਏਸ ਗੱਲ ਦੀ ਖੁਸ਼ੀ ਹੋਈ ਜੇਹੜੀ, ਯੋਗੀ ਜੀ ਦੇ ਸੇਵਕਾਂ ਦੇ ਬੱਚੇ ਮਸੂਰੀ ਪੜ੍ਹਦੇ ਸਨ, ਉਹਨਾਂ ਵੇਖਿਆ ਕਿ ਜੇਹੜੇ ਬੱਚੇ ਸਾਡੇ ਨਾਲ ਪੜ੍ਹਦੇ ਨੇ ਉਹ ਮਾਸ ਵੀ ਖਾਂਦੇ ਨੇ। ਉਨ੍ਹਾਂ ਨੇ ਟੇਬਲ ਤੇ ਉਨ੍ਹਾਂ ਬੱਚਿਆਂ ਨਾਲ ਬੈਠਣਾ ਬੰਦ ਕਰ ਦਿੱਤਾ। ਫਿਰ ਵੇਖਿਆ ਸਾਡਾ ਆਪਸ 'ਚ ਬੋਲਣਾ, ਵਿਚਾਰ ਹੁੰਦੀ ਏ। ਉਨ੍ਹਾਂ ਨੇ ਉਹਨਾਂ ਨਾਲ ਬੋਲਣਾ ਵੀ ਬੰਦ ਕਰ ਦਿੱਤਾ। ਫਿਰ ਉਨ੍ਹਾਂ ਵੇਖਿਆ ਪਈ ਸਾਡੇ ਕੱਪੜੇ ਕੱਠੇ ਧੁਪਦੇ ਨੇ। ਉਨ੍ਹਾਂ ਨੇ ਆਪਣਾ ਸਕੂਲ ਕਾਲਜ ਵੱਖਰਾ ਬਣਾ ਲਿਆ। ਇਹ ਬਹੁਤ ਜ਼ਰੂਰੀ ਗੱਲ ਏ ਜਿਹਦੇ ਵੱਲ ਸਾਡਾ ਧਿਆਨ ਨਹੀਂ ਜਾਂਦਾ। ਇਹ ਇੱਕ ਐਸਾ ਪ੍ਰਚਾਰ ਦਾ ਸਾਧਨ ਏ, ਜਿਵੇਂ ਗੁਰੂ ਨਾਨਕ ਦਾ ਸਿੱਖ ਜਿੱਥੇ ਵੀ ਜਾਵੇ ਉਹ ਦੱਸੇ ਜਾ ਕੇ ਗੁਰੂ ਨਾਨਕ ਨੇ ਇਹ ਗੱਲ ਆਖੀ ਸੀ। ਦੇਵਲੂਤ ਦੇ ਰਾਜ 'ਚ ਗੁਰੂ ਨਾਨਕ ਜੀ ਗਏ। ਨਾਨਕ ਪ੍ਰਕਾਸ਼ 'ਚ ਲਿਖਿਐ:- ਤੂੰ ਜੀਵ ਮਾਰਦਾ ਏਂ, ਬਿਲਕੁਲ ਅਸੀਂ ਤੇਰੀ ਰੋਟੀ ਨਈਂ ਖਾਵਾਂਗੇ। ਜਿੰਨਾ ਚਿਰ ਤੂੰ ਜੀਵ ਮਾਰਦਾ ਏਂ, ਸਾਡਾ ਉਪਦੇਸ਼ ਨਹੀਂ ਗ੍ਰਹਿਣ ਕਰਦਾ। ਓਸਨੇ ਪ੍ਰਣ ਕੀਤਾ ਮਾਸ ਸ਼ਰਾਬ ਛੱਡਿਆ ਤੇ ਸਤਿਗੁਰਾਂ ਦਾ ਉਪਦੇਸ਼ ਲਿਆ, ਨਾਮ ਲਿਆ ਤੇ ਫੇਰ ਉਹਦੇ ਘਰ ਦੀ ਰੋਟੀ ਖਾਧੀ।

ਜਿਹੜਾ ਵੀ ਕੋਈ ਸਿੱਖ ਜਾਵੇ ਗੁਰੂ ਨਾਨਕ ਦਾ ਕਿਸੇ ਦੇ ਘਰ, ਉਨ੍ਹਾਂ ਨੂੰ ਆਖੇ ਤੇਰੇ ਘਰ ਮੈਂ ਆ ਤੇ ਗਿਆਂ ਪਰ ਤੂੰ ਮਾਸ ਸ਼ਰਾਬ ਖਾਣਾ ਪੀਣਾ ਛੱਡ ਤਾਂ ਮੈਂ ਤੇਰੇ ਘਰ ਦੀ ਰੋਟੀ ਖਾਵਾਂਗਾ। ਇਸ ਤਰ੍ਹਾਂ ਪ੍ਰਚਾਰਕਾਂ ਦੀ ਲੋੜ ਨਹੀਂ ਰਹਿੰਦੀ। ਬੜੇ ਦੁੱਖ ਦੀ ਗੱਲ ਏ ਕਿ ਪ੍ਰਚਾਰਕ ਪ੍ਰਚਾਰ ਏਹੋ ਕਰਦੇ ਨੇ ਕਿ ਮਾਸ ਖਾਣਾ ਜਾਇਜ਼ ਏ ਸਿੱਖ ਧਰਮ ਦੇ ਅੰਦਰ। ਸੋ ਸਾਰੇ ਜੇ ਇਹ ਗੱਲ ਸ਼ੁਰੂ ਕਰ ਲੈਣ, ਜੇਹਦੇ ਘਰ ਜਾਣ ਉਹਨੂੰ ਕਹਿਣ ਤੇਰੇ ਘਰ ਦੀ ਰੋਟੀ ਖਾ ਲਾਂਗੇ, ਮਾਸ ਸ਼ਰਾਬ ਛੱਡਦੇ। ਸਣੇਕੇਸੀਂ ਇਸ਼ਨਾਨ ਕਰਕੇ ਭਜਨ ਕਰਿਆ ਕਰ। ਮੈਂ ਅੰਤ ਵਿੱਚ ਯੋਗੀ ਜੀ ਨੂੰ ਬਹੁਤ ਵਧਾਈ ਦੇਨਾਂ ਤੇ ਸਾਰੇ ਉਨ੍ਹਾਂ ਦੇ ਸੇਵਕਾਂ ਨੂੰ ਜਿਨ੍ਹਾਂ ਨੇ ਇਹ ਕੰਮ, ਬੜਾ ਤਕੜਾ ਬੀੜਾ ਉਠਾਇਆ ਏ, ਐਥੇ ਪੰਜਾਬੀ ਯੂਨੀਵਰਸਿਟੀ ਦਾ। ਏਥੇ ਏਦ੍ਹੇ 'ਚ ਸਿੱਖੀ ਦਾ ਵਾਧਾ ਕਰਨ ਵਾਸਤੇ। ਜਦੋਂ ਇਹ ਪੰਜਾਬੀ ਪੜ੍ਹਨਗੇ ਫਿਰ ਇਹ ਗੁਰਬਾਣੀ ਦਾ ਪਾਠ ਕਰਨਗੇ ਉਦ੍ਹੇ 'ਚ ਜਦੋਂ ਆਏਗਾ ਨਾ।

ਮੈਂ ਅੰਤ ਵਿੱਚ ਇਹ ਹੀ ਅਰਜ਼ ਕਰਕੇ ਸਮਾਪਤ ਕਰਦਾ ਹਾਂ:-

ਪੂਤਾ ਮਾਤਾ ਕੀ ਅਸੀਸ॥

ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਡਾ. ਜਸਬੀਰ ਸਿੰਘ ਆਹਲੂਵਾਲੀਆ ਨੇ ਸਿੱਖ ਧਰਮ ਤੇ ਬਾਕੀ ਧਰਮਾਂ ਬਾਰੇ ਤੁਲਨਾਤਮਕ ਗੱਲਾਂ ਕੀਤੀਆਂ ਤੇ ਏਥੋਂ ਦੀ ਪੰਜਾਬੀ ਯੂਨੀਵਰਸਿਟੀ ਦੀ ਬ੍ਰਾਂਚ ਨੂੰ ਹਰ ਮਦਦ ਦੇਣ ਲਈ ਵਚਨਬੱਧ ਹੋਏ।

ਸਿੰਘ ਸਾਹਿਬ ਯੋਗੀ ਜੀ ਨੇ ਆਪਣੇ ਭਾਸ਼ਣ ਵਿੱਚ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ



Namdhari Elibrary NamdhariElibrary@gmail.com

*"ਅਰੇ ਭਾਈ ਮੈਂ ਨਰੇਂਦਰ ਮੋਦੀ ਹੂੰ ਗੁਜਰਾਤ ਸੇ, ਮੁਝੇ ਭੀ ਸਤਿਗੁਰੂ ਜੀ ਕਾ ਅਸ਼ੀਰਵਾਦ ਦਿਲਵਾ ਦੋ।" ਜਦੋਂ ਹੀ ਸਤਿਗੁਰੂ ਜੀ ਸਟੇਜ ਤੋਂ ਥੱਲੇ ਆਏ ਤਾਂ ਅਰਜ਼ ਕੀਤੀ ਕਿ ਏਹ ਨਰੇਂਦਰ ਮੋਦੀ ਜੀ ਨੇ ਗੁਜਰਾਤ ਤੋਂ, ਆਪ ਜੀ ਦਾ ਅਸ਼ੀਰਵਾਦ ਮੰਗਦੇ ਨੇ। ਉਸੇ ਵਕਤ ਹੀ ਮੋਦੀ ਜੀ ਨੇ ਚਰਨਾਂ ਨੂੰ ਹੱਥ ਲਾ ਕੇ ਮੱਥਾ ਟੇਕਿਆ ਤੇ ਸਤਿਗੁਰੂ ਜੀ ਨੇ ਥਾਪੜਾ ਦੇ ਕੇ ਅਸ਼ੀਰਵਾਦ ਦਿੱਤਾ।*

ਜੀ ਬੜੇ ਹੀ ਮਹਾਨ ਕਰਮਯੋਗੀ ਨੇ। ਇੱਕ ਵਾਰ ਮੈਂ ਟੈਲੀਫੋਨ ਕਰਕੇ ਹਾਲ-ਚਾਲ ਪੁੱਛਿਆ ਤਾਂ ਉਸ ਵਕਤ ਆਪ ਜੀ ਭੈਣੀ ਸਾਹਿਬ ਸਨ। ਅਗਲੇ ਦਿਨ ਉਨ੍ਹਾਂ ਨੇ ਸਾਡੇ ਪਾਸ ਆ ਦਰਸ਼ਨ ਦਿੱਤੇ। ਐਸ ਤਰ੍ਹਾਂ ਕੌਣ ਕਰ ਸਕਦਾ ਹੈ। ਮੈਂ ਸਮਝਦਾ ਹਾਂ ਸਤਿਗੁਰੂ ਜੀ ਹੀ ਕਰ ਸਕਦੇ ਹਨ। ਉਹਨਾਂ ਡਾ. ਆਹਲੂਵਾਲੀਆ ਦਾ ਧੰਨਵਾਦ ਕੀਤਾ ਜੋ ਇਨ੍ਹਾਂ ਨੇ ਯੂਨੀਵਰਸਿਟੀ ਦੀ ਸ਼ਾਖਾ ਬਨਾਉਣ 'ਚ ਮਦਦ ਕੀਤੀ ਹੈ।

ਉਪਰੰਤ ਰਾਗੀ ਬਲਵੰਤ ਸਿੰਘ ਨੇ ਸੰਤੂਰ ਨੂੰ ਆਪਣੀ ਗੋਦ ਵਿੱਚ ਰੱਖ ਕੇ ਰਾਗ ਭੀਮ ਪਲਾਸੀ ਤਿੰਨ ਤਾਲ ਵਿੱਚ ਪੇਸ਼ ਕਰਦਿਆਂ ਸੰਗੀਤਮਈ ਸ਼ਾਂਤ ਮਾਹੌਲ ਬਣਾ ਦਿੱਤਾ। ਤਬਲੇ ਤੇ ਸੰਗਤ ਕਰਦਿਆਂ ਸ੍ਰੀ ਸੁਖਵਿੰਦਰ ਸਿੰਘ ਨਾਮਧਾਰੀ ਨੇ ਵੀ ਆਪਣੇ ਜੌਹਰ ਦਿਖਾ ਕੇ ਯੋਗੀ ਜੀ ਦੀ ਵਾਹਵਾ ਖੱਟੀ।

ਅੱਗੋਂ ਯੋਗੀ ਜੀ ਨੇ ਸਤਿਗੁਰੂ ਜੀ ਦੇ ਨੇੜੇ ਗਿਆ ਆਪਣਾ ਹੱਥ ਚਰਨਾਂ ਵੱਲ ਵਧਾਇਆ ਤਾਂ ਗਰੀਬ ਨਿਵਾਜ ਜੀ ਨੇ ਹੱਥ ਫੜ੍ਹ ਲਿਆ ਤੇ ਫਰਮਾਇਆ ਤੁਸੀਂ ਏਥੇ (ਹਿਰਦੇ 'ਚ) ਹੋ। ਤਾਂ ਫੇਰ ਯੋਗੀ ਜੀ ਨੇ ਗਰੀਬ ਨਿਵਾਜ ਜੀ ਦਾ ਕਰ ਕੰਵਲ ਆਪਣੇ ਦੋਵਾਂ ਹੱਥਾਂ ਨਾਲ ਫੜ੍ਹਕੇ ਸਿਰ ਤੇ ਰੱਖ ਲਿਆ ਤੇ ਅਰਜ਼ ਕੀਤੀ ਹਮੇਸ਼ਾ ਆਪਣਾ ਅਸ਼ੀਰਵਾਦ ਮੇਰੇ ਸਿਰ ਤੇ ਰੱਖਿਓ, ਮੇਹਰ ਕਰਿਓ। ਏਸ ਤਰ੍ਹਾਂ ਕਰਦੇ ਹੋਏ ਵੈਰਾਗੀ ਹੋ ਗਏ। 'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪ੍ਰਵਾਣ' ਵਾਲੀ ਗੱਲ ਸੀ।

ਇੱਥੋਂ ਬਾਹਰ ਆਏ ਤੇ ਕਾਰ ਵਿੱਚ ਬੈਠਣ ਸਮੇਂ ਡਾ. ਆਸ਼ਾ ਨੇ 'ਗੋਲਡਨ ਟੈਂਪਲ' ਦੀ ਡਾਕੂਮੈਂਟਰੀ ਫਿਲਮ ਆਪ ਜੀ ਨੂੰ ਭੇਟ ਕੀਤੀ।

ਡੇਰੇ ਵਿਸ਼ਰਾਮ ਕਰਦਿਆ ਨੂੰ ਨੇਤਾ ਜੀ ਭਰਪੂਰ ਸਿੰਘ ਬਲਬੀਰ ਤੇ ਅਮਰਜੀਤ ਸਿੰਘ ਆਏ ਚਰਨੀ ਲੱਗੇ।

ਗਰੀਬ ਨਿਵਾਜ ਜੀ ਨੇ ਉਨ੍ਹਾਂ ਨੂੰ ਇੱਕ ਬਚਨ ਸੁਣਾਇਆ ਸ. ਚੰਨਣ ਸਿੰਘ ਰਾੜੇ ਵਾਲਿਆਂ ਦਾ- ਸ. ਚੰਨਣ ਸਿੰਘ ਕਿਸੇ ਇਲੈਕਸ਼ਨ ਵਿੱਚੋਂ ਜਿੱਤ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ 'ਚ ਸ੍ਰੀ ਭੈਣੀ ਸਾਹਿਬ ਆਏ ਤੇ ਨਾਲ ਹੀ ਟੋਕਰਾ ਫਲਾਂ ਦਾ ਰੱਖ ਮੱਥਾ ਟੇਕਿਆ। ਸਤਿਗੁਰੂ ਜੀ ਨੇ ਹੁਕਮ ਕੀਤਾ ਅਸੀਂ ਤੇ ਵੋਟਾਂ ਵਿੱਚ ਤੁਹਾਡਾ ਵਿਰੋਧ ਕੀਤਾ ਏ। ਉਨ੍ਹਾਂ ਅਰਜ਼ ਕੀਤੀ ਮੈਨੂੰ ਨਈਂ ਪਤਾ ਤੁਸਾਂ ਕੀ ਕੀਤੈ ਪਰ ਮੈਂ ਜਿੱਤਿਆ ਤੁਹਾਡੀ ਕਿਰਪਾ ਤੇ ਅਸ਼ੀਰਵਾਦ ਨਾਲ ਹਾਂ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਨੂੰ ਸਿਰੋਪਾਓ ਮਾਲਾ, ਗੜਵਾ, ਪਊਏ ਬਖਸ਼ਿਸ਼ ਕੀਤੇ। ਉਹ ਮਾਲਾ ਪਾ ਕੇ ਹੀ ਆਪਣੇ ਸਾਥੀਆਂ 'ਚ ਚਲੇ ਗਏ। ਸਾਥੀਆਂ ਨੇ ਕਿਹਾ ਤੂੰ ਨਾਮਧਾਰੀਆਂ ਦੀ ਮਾਲਾ ਕਿਉਂ ਗਲੇ 'ਚ ਪਾਈ ਏ? ਸ. ਚੰਨਣ ਸਿੰਘ ਨੇ ਕਿਹਾ ਏਹ ਨਾਮਧਾਰੀਆਂ ਦੀ ਮਾਲਾ ਥੋੜ੍ਹਾ ਏ। ਸਾਥੀਆਂ ਕਿਹਾ ਹੋਰ ਕਿਹਦੀ ਏ? ਉਨ੍ਹਾਂ ਕਿਹਾ ਏਹ ਮਾਲਾ ਤੇ ਸਤਿਗੁਰਾਂ ਦੀ ਏ। ਸਾਥੀ ਹੋਰ ਔਖੇ ਹੋਏ ਤੂੰ ਉਨ੍ਹਾਂ ਨੂੰ ਸਤਿਗੁਰੂ ਕਹਿੰਦਾ ਏਂ। ਸਰਦਾਰ ਸਾਹਿਬ ਨੇ ਬੜੇ ਹੀ ਠਰ੍ਹੰਮੇ ਨਾਲ ਜਵਾਬ ਦਿੱਤਾ ਜੇਹੜੇ ਹੋਣ ਈ ਸਤਿਗੁਰੂ ਉਨ੍ਹਾਂ ਨੂੰ ਹੋਰ ਕੀ ਕਹੀਏ। ਪ੍ਰਧਾਨ ਅਮਰਜੀਤ ਸਿੰਘ ਜੀ ਇਹ ਸਾਰਾ ਬਚਨ ਸੁਣਕੇ ਮੁਸਕਰਾਏ ਤੇ ਹੱਥ ਜੋੜ ਕੇ ਕਹਿਣ ਲੱਗੇ ਉਹ ਮੇਰੇ ਦਾਦਾ ਜੀ ਦੇ ਭਰਾ ਸਨ, ਸ਼ਾਇਦ ਉਨ੍ਹਾਂ ਕਰਕੇ ਹੀ ਅੱਜ ਮੈਨੂੰ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਵਾਪਸੀ ਲਈ ਐਲਬੋਕਰਕੀ ਏਅਰਪੋਰਟ ਪੁੱਜੇ। ਜਹਾਜ ਵਿੱਚ ਚੜ੍ਹ ਕੇ ਕਲੱਬ ਕਲਾਸ ਦੀਆਂ ਸੀਟਾਂ ਚਮੜੇ ਦੀਆਂ ਹੋਣ ਕਰਕੇ ਹੀ ਪਿੱਛੇ ਆ ਕੇ ਬੈਠੇ।

ਥੋੜ੍ਹਾ ਚਿਰ ਹੀ ਹੋਇਆ ਸੀ ਜਹਾਜ਼ ਉਡੇ ਨੂੰ ਤਾਂ ਡਾ. ਜਸਬੀਰ ਸਿੰਘ ਆਹਲੂਵਾਲੀਆ ਅੱਗੋਂ ਪਿੱਛੇ ਆਏ, ਨਮਸਕਾਰ ਕਰਕੇ ਅਸ਼ੀਰਵਾਦ



Namdhari Elibrary NamdhariElibrary@gmail.com

ਮੰਗਿਆ। ਗਰੀਬ ਨਿਵਾਜ ਜੀ ਬਚਨ ਕੀਤਾ, "ਰਾਤੀਂ ਨਰਾਜ ਤੇ ਨਹੀਂ ਸੀ ਹੋ ਗਏ (ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹਨਾਂ ਨੂੰ ਭਜਨ ਤੇ ਮਾਲਾ ਦਿੱਤੇ ਗਏ ਸਨ)।" ਉਨ੍ਹਾਂ ਨੇ ਹੱਥ ਜੋੜ ਅਰਜ਼ ਕੀਤੀ ਆਪ ਜੀ ਦੀ ਕਿਰਪਾ ਏ। ਫੇਰ ਉਨ੍ਹਾਂ ਬਚਨ ਬਿਲਾਸ ਕਰਦਿਆਂ ਕਿਹਾ ਅਸੀਂ ਵਿਚਾਰ ਕੀਤੀ ਏ ਕਿ ਗੁਰਮਤ ਸੰਗੀਤ ਦੀ ਯੂਨੀਵਰਸਿਟੀ ਨਹੀਂ ਬਣੀ, ਆਪ ਜੀ ਵਲੋਂ ਏਹ ਉਪਰਾਲਾ ਕੀਤਾ ਜਾਵੇ ਤਾਂ ਏਹ ਬਹੁਤ ਹੀ ਵੱਡਾ ਕੰਮ ਹੋਏਗਾ। ਕਿਉਂਕਿ ਜੋ ਗੁਰਮਤ ਸੰਗੀਤ ਦਾ ਖਜ਼ਾਨਾ ਆਪ ਜੀ ਦੇ ਪਾਸ ਹੈ ਹੋਰ ਕਿਤੇ ਨਹੀਂ। ਆਪ ਜੀ ਨੇ ਜੋ ਤੰਤੀ ਸਾਜ਼ ਜ਼ਿੰਦਾ ਰੱਖੇ ਹਨ ਹੁਣ ਲੱਗਦਾ ਹੈ ਸਾਰੇ ਸਿੱਖਾਂ ਵਿੱਚ ਤੰਤੀ ਸਾਜ਼ ਆ ਜਾਣਗੇ। ਗਰੀਬ ਨਿਵਾਜ ਜੀ ਬਚਨ ਕੀਤਾ, "ਤੁਸੀਂ ਸਾਰਾ ਮਸਾਲਾ ਤਿਆਰ ਕਰੋ ਗੁਰਮਤ ਸੰਗੀਤ ਯੂਨੀਵਰਸਿਟੀ ਵਾਸਤੇ, ਮੈਂ ਤੁਹਾਡੇ ਨਾਲ ਹਾਂ। ਜਿਵੇਂ ਕਹੋਗੇ ਕਰੀ ਚੱਲਾਂਗੇ।" ਫੇਰ ਗਰੀਬ ਨਿਵਾਜ ਜੀ ਬਚਨ ਕੀਤਾ, "ਤੁਸੀਂ ਇੱਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ, ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਮਨ ਵਿੱਚ ਵਸਾ ਕੇ। ਤੁਹਾਨੂੰ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ। ਕਈਆਂ ਨੂੰ ਹੁੰਦੇ ਵੀ ਨੇ। ਇਹ ਗੁਰੂ ਨਾਨਕ ਦੇਵ ਜੀ ਦਾ ਨਾਮ ਹੈ। ਉੱਚੀ ਨਹੀਂ ਕਰਨਾ ਅਤੇ ਦੱਸਣਾ ਨਹੀਂ ਕਿਸੇ ਨੂੰ। ਇਸ ਨਾਮ ਤੇ ਗੁਰੂ ਨਾਨਕ ਦੇਵ ਜੀ ਨੇ ੪੦ ਜੁਗ ਤਪੱਸਿਆ ਕੀਤੀ ਏ। ਭਾਈ ਬਾਲੇ ਵਾਲੀ ਜਨਮ ਸਾਖੀ ਦੇ ਮੁਤਾਬਕ।" ਸਤ ਬਚਨ ਕਹਿ ਕੇ ਡਾਕਟਰ ਸਾਹਿਬ ਨਮਸਕਾਰ ਕਰਕੇ ਆਪਣੀ ਸੀਟ ਤੇ ਚਲੇ ਗਏ।

ਸ੍ਰੀ ਸਤਿਗੁਰੂ ਜੀ ਮੈਨਹਟਨ ਨਿਊਯਾਰਕ ਪਧਾਰੇ ਵਿਸ਼ਵ ਅਮਨ ਸਿਖਰ ਸੰਮੇਲਨ ਲਈ, ਜਿੱਥੇ ਅੱਜ ਦਾ ਰਾਤ੍ਰੀ ਭੋਜ ਭਾਰਤ ਤੋਂ ਆਇਆਂ ਨੂੰ ਵਿਸ਼ਵ ਹਿੰਦੂ ਪ੍ਰੀਸ਼ਦ ਵਲੋਂ ਸੀ। ਸਤਿਗੁਰੂ ਜੀ ਸਭ ਤੋਂ ਪਹਿਲਾਂ ਹੀ ਪਹੁੰਚ ਗਏ ਸਨ। ਏਥੇ ਹੀ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਮੁਖੀ ਸ੍ਰੀ ਅਸ਼ੋਕ ਸਿੰਘਲ ਜੀ ਤੇ ਭਾਜਪਾ ਗੁਜਰਾਤ ਦੇ ਨੇਤਾ ਸ੍ਰੀ ਨਰੇਂਦਰ ਮੋਦੀ ਨੇ ਜੋੜਾ ਉਤਾਰ ਕੇ ਡੰਡਵਤ ਪ੍ਰਣਾਮ ਕੀਤੀ। ਆਪ ਨੇ ਬਹੁਤ ਕਿਰਪਾ ਕੀ ਯਹਾਂ ਦਰਸ਼ਨ ਦੀਏ। ਆਪ ਹੀ ਇਸ ਸਨਾਤਨੀ ਪ੍ਰੰਪਰਾ ਕੇ ਸਰਵੋਤਮ ਹੋ। ਆਪ ਕੇ ਬਿਨਾਂ ਯੇਹ ਸਰਬ ਧਰਮ ਸੰਮੇਲਨ ਸ਼ਾਂਤੀ ਕੇ ਲੀਏ ਅਧੂਰਾ ਥਾ।"

ਇੱਥੇ ਹੀ ਸਟੇਜ ਤੇ ਸ੍ਰੀ ਸਤਿਗੁਰੂ ਜੀ ਦੇ ਖੱਬੇ ਪਾਸੇ ਸ੍ਰੀ ਅਸ਼ੋਕ ਸਿੰਘਲ ਜੀ, ਸੁਰਿੰਦਰ ਸਿੰਘ ਮਨਚੰਦਾ, ਮੁਨੀ ਚਿਦਾਨੰਦ ਸਰਸਵਤੀ ਜੀ, ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਜੀ, ਐਲ ਐਮ ਸਿੰਘਵੀ, ਸੁਆਮੀ ਅਗਨੀਵੇਸ਼ ਅਤੇ ਸੱਜੇ ਪਾਸੇ ਗੋਇਨਕਾ ਜੀ, ਬੀ ਕੇ ਮੋਦੀ, ਸਾਧੂ ਵਾਸਵਾਨੀ ਜੀ, ਸੁਆਮੀ ਦਇਆਨੰਦ ਸਰਸਵਤੀ ਜੀ, ਨਰੇਂਦਰ ਕੁਮਾਰ ਮੋਦੀ ਜੀ, ਐਸ ਪੀ ਹਿੰਦੂਜਾ, ਡਾਲਮੀਆ ਜੀ ਆਦਿ ਬੈਠੇ ਸਨ। ਸਭਾ ਨੂੰ ਸ਼ੁਰੂ ਕਰਨ ਸਮੇਂ 'ਵਰਲਡ ਪੀਸ ਸਮਿੱਟ' ਦੇ ਸਕੱਤਰ ਸ੍ਰੀ ਬਾਵਾ ਜੈਨ ਨੇ ਸਭ ਨੂੰ ਸੰਬੋਧਨ ਕਰਦਿਆਂ ਕਿਹਾ "ਮੇਰੇ ਪੂਜਯ ਗੁਰੂ ਅਚਾਰੀਯ ਸੁਸ਼ੀਲ ਮੁਨੀ ਜੀ ਕਈ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਵਹ ਔਰ ਭੀ ਬਹੁਤ ਸੀ ਧਾਰਮਿਕ ਸ਼ਖਸੀਅਤੋਂ ਸੇ ਵਿਚਾਰ ਕੀਆ ਕਰਤੇ ਥੇ ਕਿ ਹਮਾਰੇ ਸਨਾਤਨ ਧਰਮ ਕੀ ਬਾਤ ਸੰਯੁਕਤ ਰਾਸ਼ਟਰ ਮੇਂ ਹੋਨੀ ਚਾਹੀਏ। ਆਜ ਮੁਝੇ ਬਹੁਤ ਪ੍ਰਸੰਨਤਾ ਹੋ ਰਹੀ ਹੈ ਕਿ ਮੇਰੇ ਪੂਜਯ ਗੁਰੂ ਜੀ ਕਾ ਸਪਨਾ ਮਹਾਨ ਸਤਿਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀ ਪਾਵਨ ਹਾਜ਼ਰੀ ਮੇਂ ਪੂਰਾ ਹੋ ਰਹਾ ਹੈ। ਉਸ ਤੋਂ ਬਾਦ ਸਾਰਿਆਂ ਦੀਆਂ ਤਕਰੀਰਾਂ ਹੋਈਆਂ। ਗਰੀਬ ਨਿਵਾਜ ਜੀ ਦਾ ਉਪਦੇਸ਼ ਵੀ ਸਭ ਨੇ ਸੁਣਿਆ। ਸਾਰੀ ਸਮਾਪਤੀ ਤੋਂ ਬਾਅਦ ਬੀ.ਜੇ.ਪੀ ਦੇ ਨੇਤਾ ਨਰੇਂਦਰ ਮੋਦੀ ਜੀ ਇਨ੍ਹਾਂ ਸਤਰਾਂ ਲਿਖਣ ਵਾਲੇ ਨੂੰ ਬਾਂਹ ਤੋਂ ਫੜ੍ਹਕੇ ਕਹਿਣ ਲੱਗੇ "ਅਰੇ ਭਾਈ ਮੈਂ ਨਰੇਂਦਰ ਮੋਦੀ ਹੂੰ ਗੁਜਰਾਤ ਸੇ, ਮੁਝੇ ਭੀ ਸਤਿਗੁਰੂ ਜੀ ਕਾ ਅਸ਼ੀਰਵਾਦ ਦਿਲਵਾ ਦੋ।" ਜਦੋਂ ਹੀ ਸਤਿਗੁਰੂ ਜੀ ਸਟੇਜ ਤੋਂ ਥੱਲੇ ਆਏ ਤਾਂ ਅਰਜ਼ ਕੀਤੀ ਕਿ ਏਹ ਨਰੇਂਦਰ ਮੋਦੀ ਜੀ ਨੇ ਗੁਜਰਾਤ ਤੋਂ, ਆਪ ਜੀ ਦਾ ਅਸ਼ੀਰਵਾਦ ਮੰਗਦੇ ਨੇ। ਉਸੇ ਵਕਤ ਹੀ ਮੋਦੀ ਜੀ ਨੇ ਚਰਨਾਂ ਨੂੰ ਹੱਥ ਲਾ ਕੇ ਮੱਥਾ ਟੇਕਿਆ ਤੇ ਸਤਿਗੁਰੂ ਜੀ ਨੇ ਥਾਪੜਾ ਦੇ ਕੇ ਅਸ਼ੀਰਵਾਦ ਦਿੱਤਾ। **(ਬਾਕੀ ਸਫਾ 109 ਤੇ)**



Namdhari Elibrary NamdhariElibrary@gmail.com

# ਸਾਹਿਤਕਾਰਾਂ ਦੇ ਪ੍ਰੇਰਣਾ ਸਰੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

✍ ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

**ਸਤਿਗੁਰੂ ਜੀ ਨੇ ਸਾਹਿਤਕਾਰਾਂ ਵਲ ਵਿਸੇਸ਼ ਧਿਆਨ ਦਿਤਾ ਅਤੇ ਲਿਖਾਰੀਆਂ ਦੀਆਂ ਹਰ ਇਕ ਲੋੜਾਂ ਭਾਵੇਂ ਉਹ ਮਾਇਕ ਹੋਣ ਜਾਂ ਕੋਈ ਹੋਰ ਜਾਂ ਕੋਈ ਪੁਸਤਕ ਪ੍ਰਕਾਸ਼ਤ ਕਰਨੀ ਹੋਵੇ ਸਤਿਗੁਰੂ ਜੀ ਵਲੋਂ ਮਾਇਆ ਦੇ ਖੁਲ੍ਹੇ ਗੱਫੇ ਦਿਤੇ ਜਾਂਦੇ ਸਨ।**

ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰਿਆਈ ਕਾਲ, ਨਾਮਧਾਰੀ ਪੰਥ ਦਾ ਸੁਨਿਹਰੀ ਯੁਗ ਸੀ। ਉਸ ਕਾਲ ਵਿਚ ਨਾਮਧਾਰੀ ਪੰਥ ਨੇ ਹਰ ਖੇਤਰ ਵਿਚ ਤਰੱਕੀ ਦੀਆਂ ਉਚਾਈਆਂ ਨੂੰ ਛੋਹਿਆ ਅਤੇ ਨਾਮਧਾਰੀ ਸਿਖ ਹਰ ਖੇਤਰ ਵਿਚ ਸਮੇਂ ਦੇ ਹਾਣ ਪ੍ਰਵਾਣ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪਹਿਲਾਂ, ਸਮੇਂ ਦੀ ਅੰਗਰੇਜ਼ ਸਰਕਾਰ ਦਾ ਕਹਿਰ ਨਾਜ਼ਲ ਸੀ ਤੇ ਫਿਰ ਦੇਸ਼ ਦੇ ਬਟਵਾਰੇ ਤੋਂ ਬਾਅਦ ਦੇਸੀ ਸਰਕਾਰ ਦੀ ਪ੍ਰਕੋਪੀ ਦਾ ਨਾਮਧਾਰੀ ਪੰਥ ਸ਼ਿਕਾਰ ਹੋਇਆ ਸੀ ਅਤੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਅਟੱਲ ਪ੍ਰਤਾਪੀ ਸਤਿਗੁਰੂ ਜੀ ਵਲੋਂ ਜ਼ਮੀਨ ਦੀ ਖਰੀਦ ਕਰਕੇ ਅਤੇ ਸਫ਼ਲਤਾ ਪੂਰਬਕ ਰਾਵੀ ਤੋਂ ਪਾਰਲੇ ਉਜੜ ਕੇ ਆਏ ਸਿਖਾਂ ਨੂੰ ਉਸ ਜ਼ਮੀਨ ਵਿਚ ਵਸਾਇਆ ਸੀ। ਪੰਜਾਬ ਦੀ ਉਸ ਸਮੇਂ ਦੀ ਸਰਕਾਰ ਨੂੰ ਤਕਲੀਫ਼ ਸੀ ਕਿ ਨਾਮਧਾਰੀਆਂ ਨੇ ਇਹ ਬਿਖੜਾ ਕਾਰਜ ਕਿਵੇਂ ਕਰ ਲਿਆ ਅਤੇ ਉਸ ਖਿਚੋਤਾਣ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ, 1959 ਈਸਵੀ ਵਿਚ ਸਮਾ ਗਏ ਅਤੇ ਗੁਰਿਆਈ ਦੀ ਜੁੰਮੇਵਾਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੌਂਪ ਗਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਕਿਰਪਾ ਅਤੇ ਪਰੇਰਨਾ ਨਾਲ ਨਾਮਧਾਰੀ ਪੰਥ ਦੀ ਕਾਇਆ ਕਲਪ ਕਰ ਦਿਤੀ ਅਤੇ ਫਿਰ ਨਾਮਧਾਰੀ ਪੰਥ ਨੇ ਸਾਹਿਤ, ਸੰਗੀਤ, ਖੇਤੀਬਾੜੀ ਅਤੇ ਖੇਡਾਂ ਅਤੇ ਹੋਰ ਹਰ ਖੇਤਰ ਵਿੱਚ ਮੱਲਾਂ ਮਾਰਕੇ ਦੇਸ਼ ਵਿਦੇਸ਼ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪੈਗਾਮ ਪਹੁੰਚਾ ਦਿਤਾ।

ਸਤਿਗੁਰੂ ਜੀ ਨੇ ਸਾਹਿਤਕਾਰਾਂ ਵਲ ਵਿਸੇਸ਼ ਧਿਆਨ ਦਿਤਾ ਅਤੇ ਲਿਖਾਰੀਆਂ ਦੀਆਂ ਹਰ ਇਕ ਲੋੜਾਂ ਭਾਵੇਂ ਉਹ ਮਾਇਕ ਹੋਣ ਜਾਂ ਕੋਈ ਹੋਰ ਜਾਂ ਕੋਈ ਪੁਸਤਕ ਪ੍ਰਕਾਸ਼ਤ ਕਰਨੀ ਹੋਵੇ, ਸਤਿਗੁਰੂ ਜੀ ਵਲੋਂ ਮਾਇਆ ਦੇ ਖੁਲ੍ਹੇ ਗੱਫੇ ਦਿਤੇ ਜਾਂਦੇ ਸਨ। ਸਤਿਗੁਰੂ ਜੀ ਮੇਰੇ ਵੀ ਹੋਰ, ਸਾਹਿਤਕਾਰਾਂ ਵਾਂਗ ਪ੍ਰੇਰਨਾ ਸਰੋਤ ਅਤੇ ਸਰਪ੍ਰਸਤ ਸਨ ਅਤੇ ਨਿਰਸੰਕੋਚ ਸਤਿਗੁਰੂ ਜੀ, ਮੇਰੀ ਮਾਇਕ ਅਤੇ ਹੋਰ ਹਰ ਪ੍ਰਕਾਰ ਦੀ ਮਦਦ ਕਰਿਆ ਕਰਦੇ ਸਨ। ਇਸ ਲੇਖ ਵਿਚ ਮੈਂ ਉਹਨਾਂ ਦੀ ਮੇਰੇ ਤੇ ਹੋਈ ਵਿਸ਼ੇਸ਼ ਕਿਰਪਾ ਦੀਆਂ ਕੁਝ ਘਟਨਾਵਾਂ ਦਾ ਜ਼ਿਕਰ ਕਰਾਂਗਾ।



Namdhari Elibrary NamdhariElibrary@gmail.com

1. 2000 ਈਸਵੀ ਵਿਚ ਮੇਰੀ ਪੁਸਤਕ ਰਾਮਵਿਯੋਗੀ ਸੰਤ ਵਰਿਆਮ ਸਿੰਘ ਰਚਨਾ ਤੇ ਚਿਤਰਾਵਲੀ ਪ੍ਰਕਾਸ਼ਤ ਹੋਈ ਸੀ। ਉਹ ਲਗਭਗ ਦੋ ਤਿੰਨ ਸਾਲ ਪਹਿਲਾਂ ਮੈਂ ਤਿਆਰ ਕੀਤੀ ਸੀ। ਮੁਸਵਰ ਜੀ ਦੀਆਂ ਰਚਨਾਵਾਂ ਜੋ ਸਤਿਜੁਗ ਅਖਬਾਰ ਵਿਚ ਸਮੇਂ ਸਮੇਂ ਪ੍ਰਕਾਸ਼ਤ ਹੁੰਦੀਆਂ ਰਹੀਆਂ ਸਨ, ਉਹ ਮੈਂ ਇਕੱਤਰ ਕੀਤੀਆਂ। ਇਸ ਤੋਂ ਇਲਾਵਾਂ ਉਹਨਾਂ ਦੁਆਰਾ ਨਾਮਧਾਰੀ ਇਤਿਹਾਸ ਸੰਬੰਧੀ ਬਣਾਈਆਂ ਗਈਆਂ ਤਸਵੀਰਾਂ ਜੋ ਲਗਭਗ ਗਿਣਤੀ ਵਿਚ 72 ਹਨ, ਉਹਨਾਂ ਨੂੰ ਇਕੱਤਰ ਕੀਤਾ, ਕਈਆਂ ਨੂੰ ਮੈਂ ਫੋਟੋਗ੍ਰਾਫੀ ਰਾਹੀ ਨਵਸਿਰਜਤ ਕੀਤਾ, ਜਿਹਨਾਂ ਤੇ ਕਾਫੀ ਮਾਇਆ ਖਰਚ ਹੋ ਗਈ ਸੀ। ਪੁਸਤਕ ਦਾ ਖਰੜਾ ਤਿਆਰ ਕਰਕੇ ਮੈਂ ਸਤਿਗੁਰੂ ਜੀ ਨੂੰ ਵਿਖਾਇਆ ਤਾਂ ਉਹਨਾਂ ਨੇ ਘੋਖ ਪੜਤਾਲ ਕਰਨ ਲਈ ਪ੍ਰਬੰਧਕਾਂ ਨੂੰ ਖਰੜਾ ਦੇ ਦਿਤਾ। ਕਾਫੀ ਮਹੀਨੇ ਪੁਸਤਕ ਦੇ ਖਰੜੇ ਦੀ ਕੋਈ ਉਘ ਸੁਘ ਨਾ ਨਿਕਲੀ। ਮੈਂ ਪੁਸਤਕ ਦੀ ਪ੍ਰਕਾਸ਼ਨਾ ਵਲੋਂ ਨਾਉਮੀਦ ਹੋ ਗਿਆ ਕਿਉਂਕਿ ਪ੍ਰਬੰਧਕ ਪੁਸਤਕ ਦੀ ਘੋਖ ਪੜਤਾਲ ਹੀ ਨਹੀਂ ਸੀ ਕਰ ਰਹੇ।

ਸਾਲ 2000 ਦਾ ਜੂਨ ਦਾ ਮਹੀਨਾ ਆ ਗਿਆ,ਇਸ ਮਹੀਨੇ ਕਸਬਾ ਗੜ੍ਹਦੀਵਾਲਾ (ਜ਼ਿਲ੍ਹਾ ਹੁਸ਼ਿਆਰਪੁਰ) ਵਿਚ ਪੂਰਨ ਪੁਰਖ ਬ੍ਰਹਮ ਗਿਆਨੀ ਬਾਬਾ ਹਰਨਾਮ ਸਿੰਘ ਜੀ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਹੋਏ ਸੰਤ ਸਨ, ਦੀ ਸਾਲਾਨਾ ਬਰਸੀ ਹਰ ਸਾਲ ਉਥੇ ਉਹਨਾਂ ਦੇ ਡੇਰੇ ਮਨਾਈ ਜਾਂਦੀ ਹੈ, ਉਸ ਸਾਲ ਸਾਨੂੰ ਪਤਾ ਲਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਵੀ ਬਰਸੀ ਪੁਰਬ ਦੀ ਸ਼ੋਭਾ ਵਧਾਉਣ ਗੜ੍ਹਦੀਵਾਲਾ ਕਸਬੇ ਆ ਰਹੇ ਹਨ। ਸਤਿਗੁਰੂ ਜੀ ਦਾ ਡੇਰਾ ਸੰਤ ਦਾਨ ਸਿਘ ਦੇ ਘਰ ਸੀ। ਮੈਂ ਆਪਣੀ ਪਤਨੀ ਸਮੇਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਗੜ੍ਹਦੀਵਾਲਾ ਗਿਆ।

ਮੇਲੇ ਦੀ ਸਮਾਪਤੀ ਤੇ ਅਸੀ ਦਾਨ ਸਿੰਘ ਦੇ ਘਰ ਸਤਿਗੁਰੂ ਜੀ ਦੇ ਡੇਰੇ ਗਏ।ਸਤਿਗੁਰੂ ਜੀ ਦੇ ਚਰਨ ਪਰਸੇ, ਸਤਿਗੁਰੂ ਜੀ ਬਹੁਤ ਖੁਸ਼ ਹੋਏ ਅਤੇ ਅਨੇਕ ਬਚਨ ਬਿਲਾਸ ਕੀਤੇ। ਮੈਨੂੰ ਪੁਛਣ ਲਗੇ, ਸਾਡੀ ਇੱਛਾ ਹੈ ਕਿ ਅਸੀਂ ਭਾਈ ਸੰਤੋਖ ਸਿੰਘ ਵਾਲਾ ਸੂਰਜ ਪ੍ਰਕਾਸ਼ ਗਰੰਥ ਛਪਾਈਏ। ਉਸ ਗਰੰਥ ਦੇ ਅਧਿਕਾਰ ਕਿਸ ਕੋਲ ਹਨ।ਮੈਂ ਕਿਹਾ, ਪਾਤਸ਼ਾਹ ਜੀ ਜੋ ਭਾਈ ਵੀਰ ਸਿੰਘ ਨੇ ਸੰਪਾਦਨਾ ਕਰਕੇ ਗਰੰਥ ਛਪਾਇਆ ਹੈ, ਉਸ ਦੇ ਅਧਿਕਾਰ ਭਾਈ ਵੀਰ ਸਿੰਘ ਸਾਹਿਤ ਸਦਨ ਅਤੇ ਭਾਸ਼ਾ ਵਿਭਾਗ ਪੰਜਾਬ ਕੋਲ ਹਨ।ਫਿਰ ਮੈਨੂੰ ਪੁਛਣ ਲਗੇ, ਅੱਜ ਕਲ ਕੀ ਲਿਖ ਰਹੇ ਹੋ। ਮੈਂ ਕਿਹਾ, ਮੇਰਾ ਪਹਿਲਾ ਤਿਆਰ ਕੀਤਾ ਮੁਸਵਰ ਜੀ ਵਾਲਾ ਖਰੜਾ ਨਹੀ ਛਪਿਆ ਹੋਰ ਕੁਝ ਲਿਖਣ ਲਈ ਜੀਅ ਨਹੀਂ ਕਰ ਰਿਹਾ। ਸਤਿਗੁਰੂ ਜੀ ਨੇ ਹੈਰਾਨੀ ਪ੍ਰਗਟ ਕਰਦਿਆਂ ਬਚਨ ਕੀਤਾ ਕਿ ਅਜੇ ਉਹ ਪੁਸਤਕ ਛਪੀ ਨਹੀਂ। ਨੇੜੇ ਖੜ੍ਹੇ ਹਜ਼ੂਰੀ ਸੇਵਕ ਵਲ ਨੇਤਰ ਲਾਲ ਕਰਕੇ ਗੁਸੇ ਵਿਚ ਕਿਹਾ, ਪੁਸਤਕ ਛਪਣ ਲਈ ਮਾਇਆ ਕਿਉਂ ਨਹੀਂ ਦੇ ਰਹੇ ਹੋ। ਤੁਸੀਂ ਸ੍ਰੀ ਭੈਣੀ ਸਾਹਿਬ ਆ ਕੇ ਮਾਇਆ ਲੈ ਜਾਵੋ। ਥੋੜ੍ਹੇ ਦਿਨਾਂ ਬਾਅਦ ਮੈਂ ਭੈਣੀ ਸਾਹਿਬ ਜਾ ਕੇ ਮਾਇਆ ਪ੍ਰਾਪਤ ਕਰਕੇ ਪੁਸਤਕ ਪ੍ਰਕਾਸ਼ਤ ਕਰਵਾ ਲਈ ਸੀ।

2. ਦੂਜੀ ਘਟਨਾ ਸਾਲ 1993 ਈਸਵੀ ਦੀ ਹੈ, ਮਹਾਰਾਜ ਜੀ ਵਲੋਂ ਸ੍ਰੀ ਜੀਵਨ ਨਗਰ ਤੋਂ ਚਿਠੀਆਂ ਲਿਖਣ ਦਾ ਰੁਝਾਨ ਬਣਿਆ ਹੋਇਆ ਸੀ। ਮੈਨੂੰ ਵੀ ਉਹਨਾਂ ਨੇ ਚਿਠੀ ਲਿਖੀ ਸੀ, ਜਦੋਂ ਉਹਨਾਂ ਨੇ ਰੁੜਕੀ ਨਿਵਾਸ ਕੀਤਾ ਹੋਇਆ ਸੀ। ਮੇਰੇ ਤੋਂ ਚਿਠੀ ਵਿਚ ਕੁਝ ਇਤਰਾਜ ਯੋਗ ਲਿਖੀਆਂ ਗੱਲਾਂ ਸਹਾਰ ਨਾ ਹੋਈਆਂ, ਮੈਂ ਉਸਦੇ ਜਵਾਬ ਵਿਚ ਮਹਾਰਾਜ ਜੀ ਨੂੰ ਚਿਠੀ ਲਿਖੀ। ਫਿਰ ਤਾਂ ਚਿਠੀਆਂ ਦਾ ਸਿਲਸਲਾ ਹੀ ਸ਼ੁਰੂ ਹੋ ਗਿਆ। ਅਨੇਕ ਚਿੱਠੀਆਂ ਉਹਨਾਂ ਨੇ ਮੈਨੂੰ ਲਿਖੀਆਂ ਅਤੇ ਉਹਨਾਂ ਦੇ ਜਵਾਬ ਵਿਚ ਮੈਂ ਵੀ ਉਹਨਾਂ ਨੂੰ ਜਵਾਬੀ ਪੱਤਰ ਲਿਖੇ। ਅਖੀਰ ਸਾਰੀਆਂ



Namdhari Elibrary NamdhariElibrary@gmail.com

ਚਿੱਠੀਆਂ ਇਕੱਠੀਆਂ ਮੈਂ ਸ੍ਰੀ ਭੈਣੀ ਸਾਹਿਬ ਲੈ ਗਿਆ ਅਤੇ ਸੰਤ ਤਰਸੇਮ ਸਿੰਘ ਜੀ ਰਾਹੀਂ ਸਤਿਗੁਰੂ ਜੀ ਕੋਲ ਪਹੁੰਚਾ ਦਿਤੀਆਂ। ਸਤਿਗੁਰੂ ਜੀ, ਜਵਾਬ ਵਿਚ ਲਿਖੇ ਮੇਰੇ ਪੱਤਰਾਂ ਨੂੰ ਪੜ੍ਹਕੇ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ, ਤੂੰ ਸਾਡਾ ਬਹੁਤ ਵਧੀਆ ਲਿਖਾਰੀ ਹੈਂ, ਤੂੰ ਬਹੁਤ ਵਧੀਆ ਖੋਜ ਭਰਪੂਰ ਲਿਖਦਾ ਹੈ। ਤੇਰਾ ਕਾਰੋਬਾਰ ਕੀ ਹੈ, ਤੇਰਾ ਅਮਦਨ ਦਾ ਕੀ ਸਾਧਨ ਹੈ। ਬਾਅਦ ਵਿਚ ਮੈਨੂੰ ਸੰਤ ਤਰਸੇਮ ਸਿੰਘ ਰਾਹੀਂ ਪੁਛਿਆ ਕਿ ਉਸਦੀ ਜ਼ਮੀਨ ਕਿੰਨੀ ਕੁ ਹੈ। ਅਸੀਂ ਉਸ ਦੀ ਆਰਥਿਕ ਮਦਦ ਕਰਨੀ ਚਾਹੁੰਦੇ ਹਾਂ। ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਹਾਲ ਦੀ ਘੜੀ ਗੁਜ਼ਾਰਾ ਠੀਕ ਚਲ ਰਿਹਾ ਹੈ ਤਾਂ ਆਪ ਜੀ ਨੇ ਬਚਨ ਕੀਤਾ ਸੀ, ਝਿਜਕਣਾ ਨਹੀਂ, ਜਦੋਂ ਵੀ ਲੋੜ ਹੋਵੇ, ਨਿਰਸੰਕੋਚ ਮਾਇਆ ਲੋੜ ਅਨੁਸਾਰ ਮਾਇਆ ਮੰਗ ਲਿਆ ਕਰਨੀ, ਤੇਰੀ ਹਰ ਲੋੜ ਮੈਂ ਪੂਰੀ ਕਰਿਆ ਕਰਾਂਗਾ। ਮੇਰੇ ਲਈ ਇਹ ਬਹੁਤ ਵਡਾ ਸਤਿਗੁਰੂ ਜੀ ਦਾ ਆਸ਼ੀਰਵਾਦ ਸੀ ਜੋ ਮੈਨੂੰ ਸਤਿਗੁਰੂ ਜੀ ਅਗੇ ਨਤਮਸਤਕ ਹੋਣ ਲਈ ਪਰੇਰਦਾ ਰਿਹਾ ਹੈ ਅਤੇ ਮੈਂ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ।

3. ਤੀਜੀ ਘਟਨਾਂ ਇਕ ਹੋਰ ਇਥੇ ਲਿਖ ਰਿਹਾ ਹਾਂ ਜੋ ਅਜ ਵੀ ਮੇਰੇ ਲਈ ਪ੍ਰੇਰਨਾ ਸਰੋਤ ਹੈ ਅਤੇ ਸਤਿਗੁਰੂ ਜੀ ਦਾ ਆਸ਼ੀਰਵਾਦ ਮੇਰਾ ਮਾਰਗ ਦਰਸ਼ਨ ਕਰਦਾ ਹੈ। ਗੱਲ ਇਸ ਤਰ੍ਹਾਂ ਹੈ ਕਿ 2001 ਈਸਵੀ ਵਿਚ ਸਤਿਜੁਗ ਅਖ਼ਬਾਰ ਦਾ 80 ਸਾਲਾ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰਨ ਦੀ ਯੋਜਨਾ ਉਲੀਕੀ ਗਈ ਸੀ ਪਰੰਤੂ ਸਤਿਜੁਗ ਅਖ਼ਬਾਰ ਦੇ ਮੁਢਲੇ ਅੰਕ ਕਿਧਰੇ ਵੀ ਨਹੀਂ ਮਿਲਦੇ ਸਨ।ਸ੍ਰੀ ਜੀਵਨ ਨਗਰ ਭਾਵੇਂ ਕੁਝ ਅੰਕ ਹੋਣ ਪਰੰਤੂ ਉਥੋਂ ਮਿਲਣ ਦੀ ਕੋਈ ਆਸ ਨਹੀਂ ਸੀ।

ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ ਰਾਹੀਂ ਮੈਨੂੰ ਸੁਨੇਹਾ ਮਿਲਿਆ ਕਿ ਭੈਣੀ ਸਾਹਿਬ ਆਵੋ ਅਤੇ ਸਤਿਗੁਰੂ ਜੀ ਦਾ ਹੁਕਮ ਹੈ ਕਿ 80 ਸਾਲਾ ਵਿਸ਼ੇਸ਼ ਅੰਕ ਲਈ ਮੈਟਰ ਦੀ ਭਾਲ ਕਰੋ ਅਤੇ ਸਤਿਜੁਗ ਦੇ ਪੁਰਾਣੇ ਅੰਕ ਲਭੋ। ਮੈਂ ਭੈਣੀ ਸਾਹਿਬ ਪਹੁੰਚਿਆ ਤਾਂ ਸੰਤ ਰਛਪਾਲ ਸਿੰਘ ਜੀ ਨੇ ਮੇਰੇ ਹੱਥਾਂ ਵਿਚ ਮਾਇਆ ਦੇ ਗੱਫੇ ਦੇ ਦਿਤੇ ਅਤੇ ਕਿਹਾ ਉਸ ਬਿਖਮ ਕਾਰਜ ਵਿਚ ਜੁਟ ਜਾਓ, ਮਾਇਆ ਹੋਰ ਵੀ ਮਿਲੇਗੀ, ਕੰਮ ਹੋਣਾ ਚਾਹੀਦਾ ਹੈ। ਹੰਸਪਾਲ ਜੀ ਨੇ ਕਿਹਾ, ਕਿੰਨਾ ਚੰਗਾ ਹੋਵੇ ਜੇ ਕਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਦੀ ਖਬਰ ਸਤਿਜੁਗ ਵਿਚੋਂ ਕਿਧਰੇ ਮਿਲ ਜਾਵੇ ਅਤੇ ਇਸੇ ਤਰ੍ਹਾਂ ਸਤਿਜੁਗ ਦੇ ਅਰੰਭਿਕ ਅੰਕ ਵੀ ਮਿਲ ਜਾਣ।

ਮੈਂ ਸਤਿਜੁਗ ਅਖ਼ਬਾਰ ਦੇ ਅੰਕਾਂ ਦੀ ਖੋਜ ਦਾ ਕਾਰਜ ਸ਼ੁਰੂ ਕਰ ਦਿਤਾ, ਪਹਿਲਾਂ ਮੈਂ ਭਾਈ ਤਖਤ ਸਿੰਘ ਯਾਦਗਾਰੀ ਸੀਨੀਅਰ ਸੈਕੰਡਰੀ ਸਕੂਲ ਫਿਰੋਜਪੁਰ ਦੀ ਲਾਇਬ੍ਰੇਰੀ ਵਿਚ ਗਿਆ। ਉਥੋਂ ਪਤਾ ਲਗਾ ਕਿ ਸਾਰੀਆਂ ਪੁਸਤਕਾਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਸ਼ਿਫਟ ਕਰ ਦਿਤੀਆਂ ਹਨ। ਫਿਰ ਮੈਂ ਭਾਈ ਮੋਹਨ ਸਿੰਘ ਵੈਦ ਦੀ ਲਾਇਬਰੇਰੀ ਤਰਨ ਤਾਰਨ ਗਿਆ ਪਰੰਤੂ ਉਥੋਂ ਵੀ ਕੋਈ

**ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਤਕਾਰਾਂ, ਇਤਿਹਾਸਕਾਰਾਂ ਤੇ ਵਿਸੇਸ਼ ਕਿਰਪਾ ਰਹੀ ਹੈ। ਉਹ ਹਮੇਸ਼ਾ ਸਾਹਿਤ ਅਤੇ ਇਤਿਹਾਸ ਦੇ ਖੋਜ ਕਾਰਜ ਵਿਚ ਦਿਲਚਸਪੀ ਲੈਂਦੇ ਸਨ।**



Namdhari Elibrary NamdhariElibrary@gmail.com

ਯੋਗ ਸਮਗਰੀ ਨਾ ਮਿਲੀ। ਫਿਰ ਮੈਂ ਸਿਖ ਇਤਿਹਾਸ ਰੀਸਰਚ ਸੁਸਾਇਟੀ ਖਾਲਸਾ ਕਾਲਜ ਅੰਮ੍ਰਿਤਸਰ ਗਿਆ ਉਥੋਂ ਮੈਨੂੰ ਸਤਿਜੁਗ ਅਖਬਾਰ ਦੀਆਂ 1920 ਈਸਵੀ ਤੋਂ 1924 ਈਸਵੀ ਤਕ ਦੀਆਂ ਫਾਈਲਾਂ ਅਤੇ ਕੂਕਾ ਰੋਜ਼ਾਨਾ ਅਖ਼ਬਾਰ ਦੀ ਫਾਈਲ ਆਦਿਕ ਮਿਲੇ। ਕੁਝ ਦਿਨ ਉਥੇ ਰਹਿਕੇ ਮੈਂ ਨੋਟ ਤਿਆਰ ਕੀਤੇ, ਰਾਤ ਮੈਂ ਗੁਰਦੁਆਰਾ ਛੇਹਰਟਾ ਸਾਹਿਬ ਰਹਿ ਲੈਂਦਾ ਸਾਂ। ਉਥੋਂ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਦੀ ਖਬਰ ਪ੍ਰਕਾਸ਼ਤ ਹੋਈ ਮਿਲੀ ਜੋ ਬਾਅਦ ਵਿਚ ਅੱਸੀ ਸਾਲਾ ਵਿਸ਼ੇਸ਼ ਅੰਕ ਵਿਚ ਪ੍ਰਕਾਸ਼ਤ ਹੋਈ ਸੀ।

ਹੁਣ ਮੈਂ ਸਤਿਜੁਗ ਅਖ਼ਬਾਰ ਦੇ 1920 ਈਸਵੀ ਦੇ ਵਰਨਾਂ ਦੇ ਹੋਲੇ ਤੇ ਪ੍ਰਕਾਸ਼ਤ ਹੋਏ ਪਹਿਲੇ ਅੰਕ ਦੀ ਭਾਲ ਵਿਚ ਸਾਂ ਜੋ ਅਜੇ ਮੈਨੂੰ ਕਿਧਰੋਂ ਵੀ ਨਹੀਂ ਸੀ ਮਿਲਿਆ। ਉਸ ਅੰਕ ਦੀ ਖੋਜ ਵਿਚ ਮੈਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬਰੇਰੀ ਵਿਚ ਗਿਆ ਅਤੇ ਹੈਡ ਲਾਏਬ੍ਰੇਰੀਅਨ ਜੋ ਬੀਬੀ ਸੀ, ਉਸਨੂੰ ਅੰਕ ਬਾਰੇ ਪੁਛਿਆ। ਉਹ ਕੁਝ ਪੁਰਾਣੇ ਬਸੰਤ ਅੰਕ ਲੈ ਕੇ ਆਈ ਅਤੇ ਉਸਨੇ ਕਿਹਾ ਕਿ ਏਹੋ ਕੁਝ ਨਾਮਧਾਰੀ ਸਾਹਿਤ ਸਾਡੀ ਲਾਏਬਰੇਰੀ ਵਿਚ ਹੈ,ਇਸ ਤੋਂ ਬਿਨਾਂ ਹੋਰ ਕੁਝ ਸਾਡੇ ਕੋਲ ਨਹੀਂ ਹੈ। ਮੈਂ ਬਹੁਤ ਨਿਰਾਸ਼ ਹੋ ਗਿਆ ਕਿਉਂਕਿ ਹੱਥ ਪੱਲੇ ਕੁਝ ਨਹੀਂ ਸੀ ਪੈ ਰਿਹਾ, ਪੰਜਾਬ ਵਿਚ ਹੋਰ ਕਿਧਰੇ ਇਹ ਅੰਕ ਮਿਲਣ ਦੀ ਘੱਟ ਹੀ ਸੰਭਾਵਨਾ ਸੀ। ਅਖੀਰ ਨਿਰਾਸ਼ ਮਨ ਨਾਲ ਹੱਥ ਜੋੜ ਕੇ ਮੈਂ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਅਤੇ ਬੇਨਤੀ ਕੀਤੀ, ਆਪ ਸਹਾਈ ਹੋਵੋ ਤਾਂ ਕਿ ਮੈਂ ਆਪਣੇ ਕਾਰਜ ਵਿਚ ਸਫਲ ਹੋ ਜਾਵਾਂ। ਅਖੀਰ ਨਿਰਾਸ਼ ਹੋ ਕੇ ਮੈਂ ਲਾਏਬ੍ਰੇਰੀ ਤੋਂ ਬਾਹਰ ਆ ਕੇ ਪੌੜੀਆਂ ਉਤਰਨ ਲਗਾ ਸਾਂ ਕਿ ਲਾਏਬ੍ਰੇਰੀ ਦੀ ਅਸਿਸਟੈਂਟ ਲਾਏਬ੍ਰੇਰੀਅਨ ਮੇਰੇ ਸਾਹਮਣੇ ਆ ਗਈ । ਮੈਨੂੰ ਪੁਛਣ ਲਗੀ, ਵੀਰ ਜੀ ਤੁਸੀਂ ਦੁਆਬੀਏ ਹੋ। ਮੇਰਾ ਜਵਾਬ ਹਾਂ ਵਿਚ ਸੁਣਕੇ ਉਸਨੇ ਕਿਹਾ, ਮੈਂ ਟਾਂਡਾ ਉੜਮੁੜ ਦੇ ਇਲਾਕੇ ਨਾਲ ਸੰਬੰਧਤ ਹਾਂ। ਹੁਣ ਤਕ ਮੈਂ ਵੀ ਉਸਨੂੰ ਪਛਾਣ ਚੁਕਾ ਸਾਂ, ਉਹ ਟਾਂਡੇ ਦੇ ਨੇੜੇ ਹਰਸੀ ਪਿੰਡ ਦੀ ਰਹਿਣ ਵਾਲੀ ਬੀਬੀ ਸੀ।

ਹੁਣ ਮੈਨੂੰ ਕੁਝ ਆਸ ਦੀ ਕਿਰਨ ਜਾਗੀ, ਮੈਂ ਉਸ ਬੀਬੀ ਨੂੰ ਆਪਣੀ ਸਾਰੀ ਵਿਥਿਆ ਦਸੀ ਉਸਨੇ ਕਿਹਾ, ਵੀਰ ਜੀ ਕੁਝ ਸਮਾਂ ਉਡੀਕ ਕਰੋ, ਜਦੋਂ ਹੈਡ ਲਾਏਬ੍ਰੇਰੀਅਨ ਲੰਚ ਸਮੇਂ ਇਥੇ ਨਾ ਹੋਵੇ, ਤੁਸੀਂ ਆ ਜਾਣਾ, ਮੈਂ ਤੁਹਾਡੀ ਮਦਦ ਕਰਾਂਗੀ। ਠੀਕ ਇਕ ਵਜੇ ਉਹ ਹੈਡ ਲਾਏਬ੍ਰੇਰੀਅਨ ਬੀਬੀ ਬਾਹਰ ਚਲੀ ਗਈ ਤਾਂ ਉਹ ਅਸਿਸਟੈਂਟ ਬੀਬੀ ਨੇ ਕਿਹਾ, ਵੀਰ ਜੀ ਤੁਸੀਂ ਲਾਏਬ੍ਰੇਰੀ ਅੰਦਰ ਚਲੇ ਜਾਵੋ ਤੇ ਲੋੜੀਂਦੀ ਸਮਗਰੀ ਦੀ ਖੋਜ ਕਰ ਲਵੋ। ਆਪ ਉਹ ਬੀਬੀ ਮੁਖ ਦੁਆਰ ਤੇ ਖੜੀ ਹੋ ਗਈ ਤਾਂ ਕਿ ਹੈਡ ਲਾਏਬ੍ਰੇਰੀਅਨ ਜੇਕਰ ਆ ਜਾਵੇ ਤਾਂ ਮੈਨੂੰ ਸੂਚਿਤ ਕਰ ਦੇਵੇ। ਮੈਂ ਅਰਦਾਸ ਕਰਕੇ ਲਾਏਬ੍ਰੇਰੀ ਦੇ ਅੰਦਰ ਚਲਾ ਗਿਆ, ਮੇਰੀ ਖੁਸ਼ੀ ਦੀ ਕੋਈ ਹਦ ਨਾ ਰਹੀ, ਸਤਿਜੁਗ ਅਖ਼ਬਾਰ ਦੇ 1920 ਈਸਵੀ ਦੇ ਪਹਿਲੇ ਚਾਰ ਪਰਚੇ ਜੋ ਲੈਮੀਨੇਸ਼ਨ ਕੀਤੇ ਹੋਏ ਸਨ, ਉਥੇ ਸਾਂਭੇ ਪਏ ਸਨ। ਮੈਂ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ ਜਿਹਨਾਂ ਦੀ ਪਰੇਰਨਾ ਨਾਲ ਮੈਂ ਪਟਿਆਲੇ ਆਇਆ ਸਾਂ ਅਤੇ ਆਪਣੇ ਮਿਸ਼ਨ ਵਿਚ ਕਾਮਯਾਬ ਹੋਇਆ ਸਾਂ। ਉਹਨਾਂ ਅੰਕਾਂ ਦੀਆਂ ਕਾਪੀਆਂ ਤਿਆਰ ਕਰਕੇ ਮੈਂ ਸ੍ਰੀ ਭੈਣੀ ਸਾਹਿਬ ਲਿਆਂਦੀਆਂ ਅਤੇ ਸਤਿਗੁਰਾਂ ਦੀਆਂ ਬਖਸ਼ਿਸ਼ਾਂ ਅਤੇ ਖੁਸ਼ੀਆਂ ਦਾ ਪਾਤਰ ਬਣਿਆ। ਬਾਅਦ ਵਿਚ ਸਤਿਜੁਗ ਦੇ ਪਹਿਲੇ ਅੰਕ ਦੇ ਪਹਿਲੇ ਸਫ਼ੇ ਨੂੰ 80 ਸਾਲਾ ਵਿਸ਼ੇਸ਼ ਅੰਕ ਦਾ ਟਾਈਟਲ ਪੇਜ ਬਣਾਇਆ ਗਿਆ ਸੀ। ਅਜ ਵੀ ਜਦੋਂ ਮੈਂ ਉਸ ਘਟਨਾ ਨੂੰ ਯਾਦ ਕਰਦਾ ਹਾਂ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਮੇਰਾ ਸਿਰ ਝੁਕ ਜਾਂਦਾ ਹੈ।

4. ਸਤਿਗੁਰੂ ਜਗਜੀਤ ਸਿੰਘ ਜੀ ਦੀ ਤੀਬਰ ਇੱਛਾ ਸੀ ਕਿ ਸੰਤ ਕਾਹਲਾ ਸਿੰਘ



Namdhari Elibrary NamdhariElibrary@gmail.com

ਨੰਗਲਾਂ ਵਾਲਿਆਂ ਦਾ ਦੁਰਲਭ ਹੋ ਚੁਕਿਆ ਗਰੰਥ ਸਿਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼ ਨੂੰ ਦੋਬਾਰਾ ਪ੍ਰਕਾਸ਼ਤ ਕੀਤਾ ਜਾਵੇ। ਉਸ ਗਰੰਥ ਦੇ ਲਭਣ ਦਾ ਸੋਧ ਕੇ ਛਾਪਣ ਦੇ ਕਾਰਜ ਦੀ ਜ਼ੁੰਮੇਵਾਰੀ ਪ੍ਰੋ. ਕਿਰਪਾਲ ਸਿਘ ਕਸੇਲ ਜੀ ਨੂੰ ਸੌਂਪੀ ਗਈ ਸੀ। ਪ੍ਰੀਤਮ ਸਿੰਘ ਕਵੀ ਜੀ ਪੁਸਤਕ "ਬੀਤੇ ਦੀਆਂ ਪੈੜਾਂ" 3 ਹਿੱਸਾ ਦੇ ਪੰਨਾ 128 ਤੇ ਲਿਖਦੇ ਹਨ:

ਪ੍ਰੋਫੈਸਰ ਕਸੇਲ ਨਾਲ

ਅੱਜ 12-1 ਵਜੇ ਪ੍ਰੋਫੈਸਰ ਕਿਰਪਾਲ ਸਿਘ ਕਸੇਲ ਪਟਿਆਲੇ ਤੋਂ ਸਤਿਗੁਰੂ ਜੀ ਦੀ ਸੇਵਾ ਵਿਚ ਆਏ।ਇਹਨਾਂ ਦੇ ਨੇਤਰ ਰੌਸ਼ਨੀ ਵਲੋਂ ਜਵਾਬ ਦੇ ਗਏ ਹਨ। ਪਰ ਅੰਦਰਲੀਆਂ ਅੱਖਾਂ ਵਧੇਰੇ ਕੰਮ ਕਰਦੀਆਂ ਹਨ।

- ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸੰਤ ਬਿਸ਼ਨ ਸਿੰਘ ਨੰਗਲ ਨੂੰ ਕਿਹਾ ਕਿ ਉਹ ਸੰਤ ਕਾਹਲਾ ਸਿੰਘ (ਆਪਣੇ ਪਿਤਾ) ਦੀ ਹਸਤ ਲਿਖਤ ਪੁਸਤਕ ਪੰਥ ਪ੍ਰਕਾਸ਼ ਲੈ ਆਉਣ। ਉਸਨੂੰ ਤਰਤੀਬ ਦੇ ਕੇ ਨਵੇਂ ਸਿਰਿਉਂ ਛਾਪ ਦਿਤਾ ਜਾਏ। ਸੰਤ ਬਿਸ਼ਨ ਸਿੰਘ ਨੂੰ ਦਮਦਮੇ (ਸਰਸਾ) ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 5 ਏਕੜ ਜ਼ਮੀਨ ਦਿਤੀ ਹੋਈ ਹੈ।

ਪ੍ਰੋ. ਕਸੇਲ ਜੀ ਨੂੰ ਇਹ ਪੁਸਤਕ ਮਿਲੀ ਜਾਂ ਨਹੀਂ, ਇਸ ਬਾਰੇ ਕੁਝ ਪਤਾ ਨਹੀਂ, ਪਰੰਤੂ ਇਹ ਗਰੰਥ ਦੁਰਲਭ ਹੀ ਰਿਹਾ। ਫਿਰ ਸਤਿਗੁਰੂ ਜੀ ਨੇ ਅੰਤਰ ਆਤਮਾ ਮੈਨੂੰ ਪ੍ਰੇਰਨਾ ਦਿਤੀ ਕਿ ਇਹ ਗਰੰਥ ਲਭ ਕੇ ਪ੍ਰਕਾਸ਼ਤ ਕੀਤਾ ਜਾਵੇ। ਮੈਂ ਆਪਣੇ ਤੌਰ ਤੇ ਅਨੇਕ ਜਗ੍ਹਾ ਪੁਸਤਕਾਲਿਆਂ ਵਿਚ ਇਸ ਪੁਸਤਕ ਦੀ ਢੂੰਡ ਭਾਲ ਕੀਤੀ ਪਰੰਤੂ ਪੁਸਤਕ ਦੀ ਪ੍ਰਾਪਤੀ ਨਾ ਹੋ ਸਕੀ। ਇਸ ਸਮੇਂ ਦੌਰਾਨ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਸਦਾ ਲਈ 2012 ਈਸਵੀ ਵਿਚ ਵਿਛੋੜਾ ਦੇ ਗਏ, ਆਪ ਜੀ ਬ੍ਰਹਮਲੀਨ ਹੋ ਗਏ।

ਇਕ ਵਾਰ ਸ੍ਰ. ਚੇਤਨ ਸਿੰਘ ਜੀ ਡਿਪਟੀ ਡਾਇਰੈਕਟਰ (ਅਜ ਕਲ ਡਾਇਰੈਕਟਰ) ਭਾਸ਼ਾ ਵਿਭਾਗ ਪੰਜਾਬ ਪਟਿਆਲਾ) ਸਾਡੇ ਘਰ ਆਏ,ਮੈਂ ਉਹਨਾਂ ਨੂੰ ਇਹ ਗਰੰਥ ਬਾਰੇ ਢੂੰਡ ਭਾਲ ਕਰਨ ਲਈ ਕਿਹਾ। ਉਹਨਾਂ ਨੇ ਦਸਿਆ ਕਿ ਉਹ ਸੈਂਟਰਲ ਪਬਲਿਕ ਲਾਇਬਰੇਰੀ ਕਲਕੱਤਾ ਜਾ ਰਹੇ ਹਨ, ਉਥੇ ਭਾਲ ਕਰਨਗੇ ਪਰੰਤੂ ਉਥੇ ਵੀ ਇਹ ਪੁਸਤਕ ਨਹੀਂ ਮਿਲੀ ਸੀ। ਫਿਰ ਉਹ ਇੰਗਲੈਂਡ ਗਏ, ਉਥੇ ਬ੍ਰਿਟਿਸ਼ ਲਾਇਬਰੇਰੀ ਲੰਡਨ ਵਿਚ ਉਸ ਗਰੰਥ ਬਾਰੇ ਭਾਲ ਕਰਨ ਤੇ ਪਤਾ ਲਗਾ ਕਿ ਉਹ ਪੁਸਤਕ ਉਥੇ ਹੈ, ਉਹਨਾਂ ਨੇ ਉਸਦਾ ਨੰਬਰ ਮੈਨੂੰ ਦਿਤਾ ਜੋ ਫਿਰ ਮੈਂ ਇੰਗਲੈਂਡ ਨਿਵਾਸੀ ਸ੍ਰ. ਹਰਜਿੰਦਰ ਸਿੰਘ ਕੰਵਲ ਰਾਹੀਂ ਉਹ ਪੁਸਤਕ ਮੰਗਵਾ ਕੇ ਉਸਨੂੰ ਸੋਧਿਆ ਅਤੇ 2014 ਈਸਵੀ ਵਿਚ ਸਤਿਗੁਰੂ ਉਦੈ ਸਿੰਘ ਜੀ ਦੀ ਕਿਰਪਾ ਨਾਲ ਉਸ ਪੁਸਤਕ ਦਾ ਦੂਜਾ ਐਡੀਸ਼ਨ ਮੇਰੀ ਸੰਪਾਦਨਾ ਹੇਠ ਪ੍ਰਕਾਸ਼ਤ ਹੋ ਕੇ ਪਾਠਕਾਂ ਦੇ ਹੱਥਾਂ ਵਿਚ ਆਇਆ ਹੈ। ਇਸਦਾ ਪਹਿਲਾ ਐਡੀਸ਼ਨ 1914 ਈਸਵੀ ਵਿਚ ਅੰਮ੍ਰਿਤਸਰ ਤੋਂ ਸੰਤ ਕਾਹਲਾ ਸਿੰਘ ਨੰਗਲ ਵਾਲਿਆਂ ਨੇ ਆਪਣੀ ਨਿਗਰਾਨੀ ਹੇਠ ਪ੍ਰਕਾਸ਼ਤ ਕਰਵਾਇਆ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਤਕਾਰਾਂ, ਇਤਿਹਾਸਕਾਰਾਂ ਤੇ ਵਿਸੇਸ਼ ਕਿਰਪਾ ਰਹੀ ਹੈ। ਉਹ ਹਮੇਸ਼ਾ ਸਾਹਿਤ ਅਤੇ ਇਤਿਹਾਸ ਦੇ ਖੋਜ ਕਾਰਜ ਵਿਚ ਦਿਲਚਸਪੀ ਲੈਂਦੇ ਸਨ। ਉਹਨਾਂ ਦੇ ਬ੍ਰਹਮਲੀਨ ਹੋ ਜਾਣ ਨਾਲ ਉਹਨਾਂ ਕਾਰਜਾਂ ਵਿਚ ਖੜੋਤ ਆ ਗਈ ਹੈ। ਉਹਨਾਂ ਦੇ ਚਲੇ ਜਾਣ ਨਾਲ ਉਹਨਾਂ ਦੇ ਚਰਨਾਂ ਵਿਚ ਬਿਤਾਏ ਪਲ ਅਤੇ ਉਹ ਦਿਨ ਅਜ ਇਤਿਹਾਸਕ ਯਾਦਾਂ ਬਣ ਗਏ ਹਨ ਜੋ ਹਮੇਸ਼ਾ ਯਾਦ ਆਉਂਦੇ ਰਹਿਣਗੇ। ਉਹਨਾਂ ਦੀਆਂ ਅਨੇਕ ਯਾਦਾਂ, ਯਾਦ ਸਿਮਰਤੀ ਵਿਚ ਸਮਾਈਆਂ ਹੋਈਆਂ ਹਨ, ਉਹਨਾਂ ਵਿਚੋਂ ਇਹ ਕੁਝ ਕੁ ਇਥੇ ਲੇਖ ਵਿਚ ਅੰਕਿਤ ਕੀਤੀਆਂ ਹਨ, ਆਸ ਹੈ ਕਿ ਪਾਠਕ ਇਹਨਾਂ ਨੂੰ ਪੜ੍ਹਕੇ ਅਨੰਦਤ ਹੋਣਗੇ।





Namdhari Elibrary NamdhariElibrary@gmail.com

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ਵ, ਨਾਮਧਾਰੀ ਵਿਦਿਅਕ ਜਥੇ ਨੂੰ ਦੇਣ

✍ ਗੁਰਦੇਵ ਸਿੰਘ ਚੀਮਾਂ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਪੱਖੀ ਸ਼ਖਸੀਅਤ ਦਾ ਸ਼ਬਦਾਂ ਵਿਚ ਵਰਣਨ ਕਰਨਾ ਅਤੀ ਔਖਾ ਹੈ। ਉਹਨਾਂ ਦੇ ਕੀਤੇ ਕਾਰਜਾਂ ਨੂੰ ਕਲਮਬਧ ਕਰਨਾ ਅਸੰਭਵ ਹੈ। ਸ੍ਰੀ ਸਤਿਗੁਰੂ ਜੀ ਦੀ ਇਹ ਦਿਲੀ ਇੱਛਾ ਸੀ ਕਿ ਹਰ ਨਾਮਧਾਰੀ ਪਰਿਵਾਰ ਵਧੇ ਫੁੱਲੇ -ਜੀਵਨ ਦੀਆਂ ਬੁਲੰਦੀਆਂ ਨੂੰ ਛੂਹੇ ਹਰ ਨਾਮਧਾਰੀ ਆਪਣਾ ਜੀਵਨ ਪੂਰਨ ਗੁਰੂ ਮਰਯਾਦਾ ਅਨੁਸਾਰ ਜੀਵੇ।**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁਪੱਖੀ ਸ਼ਖਸੀਅਤ ਦਾ ਸ਼ਬਦਾਂ ਵਿਚ ਵਰਣਨ ਕਰਨਾ ਅਤੀ ਔਖਾ ਹੈ। ਉਹਨਾਂ ਦੇ ਕੀਤੇ ਕਾਰਜਾਂ ਨੂੰ ਕਲਮਬਧ ਕਰਨਾ ਅਸੰਭਵ ਹੈ। ਸ੍ਰੀ ਸਤਿਗੁਰੂ ਜੀ ਦੀ ਇਹ ਦਿਲੀ ਇੱਛਾ ਸੀ ਕਿ ਹਰ ਨਾਮਧਾਰੀ ਪਰਿਵਾਰ ਵਧੇ ਫੁੱਲੇ -ਜੀਵਨ ਦੀਆਂ ਬੁਲੰਦੀਆਂ ਨੂੰ ਛੂਹੇ ਹਰ ਨਾਮਧਾਰੀ ਆਪਣਾ ਜੀਵਨ ਪੂਰਨ ਗੁਰੂ ਮਰਯਾਦਾ ਅਨੁਸਾਰ ਜੀਵੇ। ਸ੍ਰੀ ਸਤਿਗੁਰੂ ਜੀ ਹੁਕਮ ਕੀਤਾ ਸੀ ਕਿ ਮੇਰੀ ਇੱਛਾ ਹੈ ਹਰ ਨਾਮਧਾਰੀ ਘਰ ਵਿਚ ਕਾਰ ਹੋਵੇ। ਅੱਜ ਦੇ ਪਦਾਰਥਵਾਦੀ ਯੁੱਗ ਵਿਚ ਨਾਮ ਸਿਮਰਨ ਕਰਦਾ ਹੋਇਆ ਅਧਿਆਤਮਵਾਦ ਦੀਆਂ ਮੰਜਲਾਂ ਨੂੰ ਪਾਰ ਕਰਦਾ ਹੋਇਆ ਰੂਹਾਨੀਅਤ ਦਾ ਅਨੰਦ ਲੈਣ। ਸ੍ਰੀ ਸਤਿਗੁਰੂ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਸ ਬਚਨ ਨੂੰ ਪੂਰਾ ਕੀਤਾ ਕਿ ਨਾਮਧਾਰੀ ਨੌਜਵਾਨਾਂ ਦੇ ਮੋਢਿਆਂ ਤੇ ਨਾਮਧਾਰੀ ਪੰਥ ਦਾ ਭਾਰ ਹੈ। ਤੁਸੀਂ ਤਕੜੇ ਹੋ ਕੇ ਇਸ ਨੂੰ ਸੰਭਾਲੋ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨਾਂ ਨੂੰ ਇੰਨਾਂ ਸਨੇਹ ਪਿਆਰ ਤੇ ਆਦਰ ਦਿੱਤਾ ਜਿਸ ਦੇ ਫਲਸਰੂਪ ਸਾਰੇ ਨੌਜਵਾਨ ਉਹਨਾਂ ਦੀ ਸ਼ਖਸੀਅਤ ਦੇ ਮੁਰੀਦ ਹੋ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ ਤੇ ਬੈਠਣ ਤੋਂ ਬਾਦ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਉਸ ਹੁਕਮ ਨੂੰ ਲਾਗੂ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਖੇ 1962 ਈ: ਨੂੰ ਨੌਜਵਾਨਾਂ ਨੂੰ ਇਕੱਠੇ ਕੀਤਾ। ਉਨ੍ਹਾਂ ਦੀ ਇੱਛਾ ਸੀ ਦੇਸ ਵਿਦੇਸ਼ ਵਿੱਚ ਵਸਦੇ ਸਾਰੇ ਨੌਜਵਾਨਾਂ ਨੂੰ ਸੰਗਠਿਤ ਕੀਤਾ ਜਾਵੇ ਨਾਮਧਾਰੀ ਪੰਥ ਦਾ ਵਿਕਾਸ ਇਨ੍ਹਾਂ ਨੌਜਵਾਨਾਂ ਦੇ ਰਾਹੀ ਕੀਤਾ ਜਾਵੇ। ਭਾਵੇਂ ਇਸ ਪਹਿਲੀ ਮੀਟਿੰਗ ਵਿਚੋਂ ਥੋੜ੍ਹੇ ਨੌਜਵਾਨ ਹੀ ਆਏ ਪਰ ਇਸ ਦੀ ਸ਼ੁਰੂਆਤ ਹੋ ਚੁੱਕੀ ਸੀ। ਇਸ ਤੋਂ ਬਾਦ 1964 ਈ: ਵਿਚ ਮੰਡੀ ਵਿੱਚ ਨੌਜਵਾਨਾਂ ਨੇ ਹਿੰਮਤ ਕੀਤੀ ਤੇ ਨੌਜਵਾਨਾਂ ਦੀ ਇਕੱਤਰਤਾ ਕੀਤੀ। ਭਾਵੇਂ ਇਸ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਨਹੀਂ ਦਿਤੇ ਸਨ ਪਰ ਉਹਨਾਂ ਨੇ ਹੁਕਮ ਕੀਤਾ ਸੀ ਕਿ ਮੰਡੀ ਦੇ ਨੌਜਵਾਨਾਂ ਨੇ ਬਹੁਤ ਵਧੀਆ ਉਪਰਾਲਾ ਕੀਤਾ ਹੈ। ਇਸ ਤੋਂ ਬਾਦ 29 ਮਈ ਤੋਂ 6 ਜੂਨ ਸੰਨ 1965 ਵਿਚ ਸ੍ਰੀ ਸਤਿਗੁਰੂ ਜੀ ਨੇ ਨੌਜਵਾਨਾਂ ਦੀ ਦੁਬਾਰਾ



Namdhari Elibrary NamdhariElibrary@gmail.com

ਇਕੱਤਰਤਾ ਬੁਲਾਈ। ਇਸ ਵਿਚ ਕਵੀ ਪ੍ਰੀਤਮ ਸਿੰਘ ਨੇ ਸੰਵਿਧਾਨਕ ਢਾਂਚਾ ਲਿਖਿਆ ਤੇ ਮਾਸਟਰ ਨਿਹਾਲ ਸਿੰਘ ਜੀ ਇਸ ਦੇ ਪ੍ਰਥਮ ਪ੍ਰਧਾਨ ਬਣੇ ਤੇ ਇਸ ਦਾ ਨਾਮ ਨਾਮਧਾਰੀ ਵਿਦਿਅਕ ਜਥਾ ਰੱਖਿਆ। ਸੰਨ 1969 ਈ. 9 ਮਈ ਨੂੰ ਇਸ ਜਥੇ ਦੀ ਰਜਿਸਟਰੇਸ਼ਨ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਨਾਂ ਤੇ ਕੀਤੀ ਗਈ। ਸੰਨ 1969 ਤੋਂ ਵਿਦਿਅਕ ਜਥੇ ਨੂੰ ਚਲਾਉਣ ਲਈ ਕਮੇਟੀਆਂ ਬਣਾਈਆਂ ਗਈਆਂ ਜਿਸ ਵਿਚ ਪ੍ਰਧਾਨ ਸਕੱਤਰ ਤੇ ਖਜ਼ਾਨਚੀ ਨਿਯੁਕਤ ਕੀਤੇ ਜਾਂਦੇ ਸਨ।ਇਹ ਕਮੇਟੀ ਵਿਦਿਅਕ ਜਥੇ ਨੂੰ ਸੁਚਾਰੂ ਢੰਗ ਨਾਲ ਚਲਾਉਂਦੀ ਹੈ।ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਣ ਲਈ ਸਾਰੇ ਨੌਜਵਾਨਾਂ ਨੂੰ ਪ੍ਰੇਰਿਤ ਕੀਤਾ ਜਾਂਦਾ ਹੈ। ਵਿਦਿਅਕ ਜਥੇ ਦੀ ਸਥਾਪਨਾ ਹੋਣ ਨਾਲ ਸੰਮੇਲਨਾਂ ਦੀ ਲੜੀ ਆਰੰਭ ਹੋ ਗਈ ਜੋ ਹਰ ਸਾਲ ਕੀਤਾ ਜਾਂਦਾ ਹੈ। ਇਸ ਸੰਮੇਲਨ ਵਿਚ ਦੇਸ ਵਿਦੇਸ਼ ਤੋਂ ਨੌਜਵਾਨ ਲੜਕੇ ਲੜਕੀਆਂ ਆ ਕੇ ਭਾਗ ਲੈਂਦੇ ਹਨ। ਜਿਸ ਵਿਚ ਵੱਖ ਵੱਖ ਤਰ੍ਹਾਂ ਦੇ ਮੁਕਾਬਲੇ ਕਰਵਾਏ ਜਾਂਦੇ ਹਨ। ਸਿਖੀ ਮਰਯਾਦਾ ਬਾਰੇ ਦੱਸਿਆ ਜਾਂਦਾ ਹੈ।

## ਨਾਮਧਾਰੀ ਨੌਜਵਾਨਾਂ ਲਈ ਨਿਯਮ ਤੇ ਉਪ- ਨਿਯਮ

1. ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜੀ ਦੇ ਆਦੇਸ਼ਾਂ ਦਾ ਪਾਲਣ ਪੂਰੀ ਦ੍ਰਿੜ੍ਹਤਾ ਨਾਲ ਕਰਨਾ ਤੇ ਕਰਵਾਉਣਾ।
2. (ੳ) ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਸੁੱਚ, ਸੋਧ ਰਹਿਤ ਮਰਯਾਦਾ ਦਾ ਪੂਰੀ ਜ਼ਿੰਮੇਵਾਰੀ ਨਾਲ ਪਾਲਣ ਕਰਨਾ ਤੇ ਕਰਾਉਣਾ।

   (ਅ) ਅੰਮ੍ਰਿਤ ਵੇਲੇ ਦਾ ਸਣੇ ਕੇਸੀ ਇਸ਼ਨਾਨ ਸਿੱਖ ਲਈ ਅਤਿ ਜ਼ਰੂਰੀ ਹੈ।

   (ੲ) ਗੁਰਮੰਤਰ ਦੀਖਿਆ ਲੈ ਕੇ ਅੰਮ੍ਰਿਤ ਛਕ ਕੇ ਪੰਜ ਕਰਾਰਾਂ ਦੇ ਧਾਰਨੀ ਬਣੇ।
3. ਮਾਸ, ਸ਼ਰਾਬ ਤੇ ਹੋਰ ਨਸ਼ੇ ਵਰਤਣ ਵਾਲਿਆਂ ਦੇ ਹੱਥ ਦਾ ਖਾਣ ਪੀਣ ਤੋਂ ਪੂਰੀ ਤਰ੍ਹਾਂ ਪ੍ਰਹੇਜ਼ ਰੱਖੋ।
4. ਚਾਹ,ਕਾਫੀ,ਕੋਕਾ-ਕੋਲਾ ਤੇ ਹੋਰ ਠੰਡੇ ਸੋਢੇ ਵਗੈਰਾ, ਡਾਲਡਾ ਘਿਓ ਤੇ ਇਸ ਤੋਂ ਬਣੀਆਂ ਹੋਈਆਂ ਚੀਜ਼ਾਂ, ਸਿਨੇਮਾ ਦੇਖਣਾ ਆਦਿ ਦਾ ਮੁਕੰਮਲ ਤਿਆਗ ਕਰੋ। ਕੇਸਾਂ ਨੂੰ ਵਸਮਾ ਲਗਾਉਣਾ ਮਨ੍ਹਾਂ ਹੈ।
5. ਵਿਆਹ ਤੋਂ ਪਹਿਲਾਂ ਸ਼ਗਨ, ਕੁੜਮਾਈ ਅਤੇ ਫੇਰਿਆਂ ਤੋਂ ਬਾਦ ਘਰਾਂ ਚ ਜਾ ਕੇ ਚਾਹ ਪਾਰਟੀਆਂ ਕਰਨੀਆਂ,ਦਾਜ ਦਹੇਜ ਲੈਣ ਤੇ ਦੇਣ ਦੀਆਂ ਗੱਲਾਂ ਕਰਨੀਆਂ ਆਦਿ ਵਿਵਰਜਤ ਹਨ।
6. ਪੜ੍ਹੇ-ਲਿਖੇ ਨੌਜਵਾਨਾਂ ਨੂੰ ਸੰਗਠਤ ਕਰਨਾ, ਉਹਨਾਂ ਵਿੱਚ ਨਾਮਧਾਰੀ ਅਚਾਰ ਤੇ ਵਿਚਾਰ ਦਾ ਵਿਕਾਸ ਕਰਨਾ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਪਹਿਰਾਵੇ ਲਈ ਸਨਮਾਨ ਤੇ ਉਤਸ਼ਾਹ ਪੈਦਾ ਕਰਨਾ।
7. ਪੰਥ ਅੰਦਰ ਸੁਚੱਜੇ ਡਸਿਪਲਨ ਦਾ ਵਿਕਾਸ ਕਰਨਾ। ਵੱਡੇ ਸਾਲਾਨਾ ਮੇਲਿਆਂ ਦਾ ਪ੍ਰਬੰਧ ਉਥੋਂ ਦੇ ਮੁਖੀਆਂ ਦੀ ਸਹਾਇਤਾ ਲਈ ਕਰਨਾ, ਸਥਾਨਕ ਮੇਲਿਆਂ ਵਾਸਤੇ ਨੇੜੇ ਦੇ ਜਥੇ ਦੀ ਸਹਾਇਤਾ ਕਰਨਾ।
8. ਤਾਲੀਮ, ਬੀਮਾਰੀ ਤੇ ਬੇਕਾਰੀ ਵਿਚ ਨਾਮਧਾਰੀਆਂ ਤੇ ਗੈਰ-ਨਾਮਧਾਰੀਆਂ ਦੀ ਸਰਗਰਮ ਹੋ ਕੇ ਮਦਦ ਕਰਨਾ।
9. ਨਾਮਧਾਰੀ ਮੱਤ ਦਾ ਵਿਗਿਆਨਕ ਢੰਗ ਨਾਲ ਪ੍ਰਚਾਰ ਕਰਨਾ, ਨੌਜਵਾਨਾਂ ਨੂੰ ਜਥੇਬੰਦ ਕਰਨਾ।
10. ਵਿਦਿਆਲੇ,ਪੁਸਤਕਾਲੇ, ਪੁਸਤਕਾਂ,



Namdhari Elibrary NamdhariElibrary@gmail.com

**ਸ੍ਰੀ ਸਤਿਗੁਰੂ ਜੀ ਦੇ ਇਸ ਹੁਕਮ ਦੀ ਹਰ ਨਾਮਧਾਰੀ ਇੱਕ ਘੰਟਾ ਨਾਮ ਸਿਮਰਨ ਰੋਜ਼ਾਨਾ ਤੇ ਹਰ ਘਰ ਇੱਕ ਪਾਠ ਦਸਮ ਜਾਂ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਮਹੀਨੇ ਪ੍ਰਤੀ ਦ੍ਰਿੜ੍ਹਤਾ ਨਾਲ ਕਰੇ ਪਾਲਣਾ ਕਰਨੀ ਤੇ ਕਰਵਾਉਣੀ।**

ਕੈਲੰਡਰ, ਸੇਵਾ ਪ੍ਰਬੰਧ ਤੇ ਔਸ਼ਧਾਲੇ ਆਦਿ ਦਾ ਇੰਤਜ਼ਾਮ ਕਰਨਾ।

11. ਗੈਰ-ਨਾਮਧਾਰੀਆਂ ਨਾਲ ਆਪਣੇ ਅਸੂਲਾਂ ਤੇ ਕਾਇਮ ਰਹਿ ਕੇ, ਸ਼ੁਭ ਇੱਛਕਾਂ ਨੂੰ ਅਮਲੀ ਮਿਲਵਰਤਣ ਦੇਣਾ।
12. ਵਿਸ਼ਵ ਧਰਮ ਸਮਾਨਤਾ, ਵਿਸ਼ਵ ਸ਼ਾਂਤੀ ਤੇ ਗਊ ਰੱਖਿਆ ਦੇ ਸੰਬੰਧ ਵਿੱਚ ਸੁਚੇਤ ਯਤਨ ਕਰਨਾ।
13. ਸ੍ਰੀ ਸਤਿਗੁਰੂ ਜੀ ਦੇ ਇਸ ਹੁਕਮ ਦੀ ਹਰ ਨਾਮਧਾਰੀ ਇੱਕ ਘੰਟਾ ਨਾਮ ਸਿਮਰਨ ਰੋਜ਼ਾਨਾ ਤੇ ਹਰ ਘਰ ਇੱਕ ਪਾਠ ਦਸਮ ਜਾਂ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਮਹੀਨੇ ਪ੍ਰਤੀ ਦ੍ਰਿੜ੍ਹਤਾ ਨਾਲ ਕਰੇ ਪਾਲਣਾ ਕਰਨੀ ਤੇ ਕਰਵਾਉਣੀ।

ਸੰਨ 1965 ਈ: ਤੋਂ 2012 ਤਕ ਦੇ ਸੰਮੇਲਨਾ ਦਾ ਵੇਰਵਾ ਇਸ ਪ੍ਰਕਾਰ ਹੈ।

ਸੰਮੇਲਨ ਸਥਾਨ - ਸਮਾਂ

1. ਸ੍ਰੀ ਭੈਣੀ ਸਾਹਿਬ ਸੰਨ 1965 ਈ. 29 ਮਈ ਤੋਂ 6 ਜੂਨ
2. ਸ੍ਰੀ ਭੈਣੀ ਸਾਹਿਬ ਸੰਨ 1966 ਈ. 24 ਮਈ ਤੋਂ 2 ਜੂਨ
3. ਸ੍ਰੀ ਭੈਣੀ ਸਾਹਿਬ ਸੰਨ 1967 ਈ. 28 ਜੂਨ ਤੋਂ 6 ਜੁਲਾਈ
4. ਸ੍ਰੀ ਜੀਵਨ ਨਗਰ ਸੰਨ 1968 ਈ. 23 ਜੂਨ ਤੋਂ 30 ਜੂਨ
5. ਮੰਡੀ ਹਿਮਾਚਲ ਪ੍ਰਦੇਸ਼ ਸੰਨ 1969 ਈ. 22 ਜੂਨ ਤੋਂ 29 ਜੂਨ
6. ਦਿੱਲੀ ਸੰਨ 1970 ਈ. 29 ਜੂਨ ਤੋਂ 4 ਜੁਲਾਈ
7. ਡਾਲਟਨ ਗੰਜ (ਬਿਹਾਰ) ਸੰਨ 1971 ਈ. 1 ਜੂਨ ਤੋਂ 10 ਜੂਨ
8. ਸ੍ਰੀ ਭੈਣੀ ਸਾਹਿਬ ਸੰਨ 1972 ਈ.
9. ਜਲੰਧਰ ਸੰਨ 1973 ਈ. 3 ਜੁਲਾਈ ਤੋਂ 9 ਜੁਲਾਈ
10. ਸ੍ਰੀ ਭੈਣੀ ਸਾਹਿਬ ਸੰਨ 1974 ਈ. 27 ਜੂਨ ਤੋਂ 1 ਜੁਲਾਈ
11. ਮੰਡੀ (ਹਿਮਾਚਲ ਪ੍ਰਦੇਸ਼) 1975 ਈ. 25 ਜੂਨ ਤੋਂ 30 ਜੂਨ
12. ਸ੍ਰੀ ਭੈਣੀ ਸਾਹਿਬ ਸੰਨ 1976 ਈ. 23 ਜੂਨ ਤੋਂ 29 ਜੂਨ
13. ਸ੍ਰੀ ਭੈਣੀ ਸਾਹਿਬ ਸੰਨ 1977 ਈ. 16 ਜੂਨ ਤੋਂ 19 ਜੂਨ
14. ਜੰਮੂ ਸੰਨ 1978 ਈ.
15. ਸ੍ਰੀ ਭੈਣੀ ਸਾਹਿਬ ਸੰਨ 1979 ਈ. 1 ਜੁਲਾਈ ਤੋਂ 6 ਜੁਲਾਈ
16. ਸ੍ਰੀ ਭੈਣੀ ਸਾਹਿਬ ਸੰਨ 1980 ਈ. 15 ਜੂਨ ਤੋਂ 25 ਜੂਨ
17. ਸ੍ਰੀ ਭੈਣੀ ਸਾਹਿਬ ਸੰਨ 1981 ਈ. 21 ਜੂਨ ਤੋਂ 30 ਜੂਨ
18. ਸ੍ਰੀ ਭੈਣੀ ਸਾਹਿਬ ਸੰਨ 1982 ਈ.
19. ਮੰਡੀ (ਹਿਮਾਚਲ ਪ੍ਰਦੇਸ਼) ਸੰਨ 1983 ਈ. 26 ਜੂਨ ਤੋਂ 1 ਜੁਲਾਈ
20. ਸ੍ਰੀ ਜੀਵਨ ਨਗਰ ਸੰਨ 1985 ਈ. 22 ਅਕਤੂਬਰ ਤੋਂ 25 ਅਕਤੂਬਰ
21. ਸ੍ਰੀ ਭੈਣੀ ਸਾਹਿਬ ਸੰਨ 1986 ਈ.



Namdhari Elibrary NamdhariElibrary@gmail.com

22 ਜੂਨ ਤੋਂ 26 ਜੂਨ
22. ਦਿੱਲੀ ਸੰਨ 1987 ਈ. 28 ਜੂਨ ਤੋਂ 2 ਜੁਲਾਈ
23. ਸ੍ਰੀ ਭੈਣੀ ਸਾਹਿਬ ਸੰਨ 1988 ਈ. 26 ਜੂਨ ਤੋਂ 9 ਜੁਲਾਈ
24. ਸ੍ਰੀ ਭੈਣੀ ਸਾਹਿਬ ਸੰਨ 1989 ਈ. 20 ਜੂਨ ਤੋਂ 30 ਜੂਨ
25. ਸ੍ਰੀ ਭੈਣੀ ਸਾਹਿਬ ਸੰਨ 1990 ਈ. 13 ਜੂਨ ਤੋਂ 18 ਜੂਨ
26. ਸ੍ਰੀ ਭੈਣੀ ਸਾਹਿਬ ਸੰਨ 1991 ਈ. 22 ਦਸੰਬਰ ਤੋਂ 28 ਦਸੰਬਰ
27. ਦਿੱਲੀ ਸੰਨ 1992 ਈ. 22 ਜੂਨ ਤੋਂ 28 ਜੂਨ
28. ਬਿੜਦੀ ਫਾਰਮ (ਬੈਂਗਲੌਰ) ਸੰਨ 1993 ਈ. 6 ਜੂਨ ਤੋਂ 19 ਜੂਨ
29. ਚੰਡੀਗੜ੍ਹ ਸੰਨ 1994 ਈ.
30. ਸ੍ਰੀ ਭੈਣੀ ਸਾਹਿਬ ਸੰਨ 1995 ਈ. 17 ਜੂਨ ਤੋਂ 22 ਜੂਨ
31. ਬਟਾਲਾ ਸੰਨ 1995 ਈ. 24 ਦਸੰਬਰ ਤੋਂ 26 ਦਸੰਬਰ
32. ਸ੍ਰੀ ਭੈਣੀ ਸਾਹਿਬ ਸੰਨ 1996 ਈ. 16 ਜੂਨ ਤੋਂ 25 ਜੂਨ
33. ਸ੍ਰੀ ਭੈਣੀ ਸਾਹਿਬ ਸੰਨ 1997 ਈ. 22 ਮਈ ਤੋਂ 28 ਮਈ
34. ਮੰਡੀ ਹਿਮਾਚਲ ਸੰਨ 1998 ਈ .
35. ਹਿੰਮਤਪੁਰਾ ਸੰਨ 1999 ਈ.
36. ਸ੍ਰੀ ਭੈਣੀ ਸਾਹਿਬ ਸੰਨ 2000
37. ਸ੍ਰੀ ਭੈਣੀ ਸਾਹਿਬ ਸੰਨ 2001
38. ਸ੍ਰੀ ਭੈਣੀ ਸਾਹਿਬ ਸੰਨ 2002
39. ਸ੍ਰੀ ਭੈਣੀ ਸਾਹਿਬ ਸੰਨ 2003
40. ਸ੍ਰੀ ਭੈਣੀ ਸਾਹਿਬ ਸੰਨ 2004
41. ਸ੍ਰੀ ਭੈਣੀ ਸਾਹਿਬ ਸੰਨ 2005
42. ਸ੍ਰੀ ਭੈਣੀ ਸਾਹਿਬ ਸੰਨ 2006
43. ਸ੍ਰੀ ਭੈਣੀ ਸਾਹਿਬ ਸੰਨ 2008
44. ਸ੍ਰੀ ਭੈਣੀ ਸਾਹਿਬ ਸੰਨ 2009
45. ਸ੍ਰੀ ਭੈਣੀ ਸਾਹਿਬ ਸੰਨ 2010
46. ਸ੍ਰੀ ਭੈਣੀ ਸਾਹਿਬ ਸੰਨ 2011

**ਅੱਜ ਤਕ 48 ਸੰਮੇਲਨ ਹੋ ਚੁੱਕੇ ਹਨ 49ਵਾਂ ਸੰਮੇਲਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਸੰਤ ਗੁਰਮੁਖ ਸਿੰਘ ਰਹਿਬਰ ਦੀ ਟੀਮ ਨੇ ਮਿਲ ਕੇ ਦੁਵਾਰਾ 45 ਜਥੇ ਕਾਇਮ ਕਰ ਦਿਤੇ ਹਨ। ਪਿਛਲੇ ਸਾਲਾਂ ਵਿੱਚ ਰੁਕੀ ਹੋਈ ਰਫਤਾਰ ਨੇ ਚੁਸਤੀ ਫੁਰਤੀ ਨਾਲ ਕਾਰਜ ਕਰਨਾ ਆਰੰਭ ਕਰ ਦਿੱਤਾ ਹੈ।**

47. ਸ੍ਰੀ ਭੈਣੀ ਸਾਹਿਬ ਸੰਨ 2012

ਦਸੰਬਰ 1995 : 25 ਦਸੰਬਰ 1995 ਨੂੰ ਬਟਾਲੇ ਸਿਰਫ ਲੜਕਿਆਂ ਦਾ ਸੰਮੇਲਨ ਆਯੋਜਿਤ ਕੀਤਾ ਗਿਆ ਅਤੇ ਲੜਕੀਆਂ ਦਾ ਸ੍ਰੀ ਭੈਣੀ ਸਾਹਿਬ ਸੀ।

25 ਦਸੰਬਰ 1995 ਨੂੰ ਸਵੇਰੇ ਆਸਾ ਦੀ ਵਾਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਚਿੱਟ ਲਿਖ ਕੇ ਸੰਤ ਰਛਪਾਲ ਸਿੰਘ ਨੂੰ ਦਿਤੀ। ਸੰਤ ਹਰਵਿੰਦਰ ਸਿੰਘ ਹੰਸਪਾਲ ਅਨਾਊਂਸਮੈਂਟ ਕਰ ਰਹੇ ਸਨ। ਸੰਤ ਰਛਪਾਲ ਸਿੰਘ ਨੇ ਇਹ ਹੁਕਮਨਾਮਾ ਹੰਸਪਾਲ ਜੀ ਨੂੰ ਦਿਤਾ। ਉਨਾਂ ਨੇ ਅਨਾਊਂਸ ਕੀਤਾ ਜਿਸ ਵਿਚ ਵਿ:ਜ: ਦੀ ਮਗਰਲੀ ਕਮੇਟੀ ਭੰਗ ਕਰ ਦਿਤੀ ਗਈ ਸੀ ਜਿਸਦੇ ਪ੍ਰਧਾਨ ਸੰਤ ਦਲੀਪ ਸਿੰਘ, ਸਕੱਤਰ ਸੰਤ ਅਜੀਤ ਸਿੰਘ ਤੇ ਖਜਾਨਚੀ ਸੰਤ ਸੁਖਵਿੰਦਰ ਸਿੰਘ ਸਨ।

ਨਵੀਂ ਕਮੇਟੀ ਦੇ ਅਹੁਦੇਦਾਰ :

ਪ੍ਰਧਾਨ : ਸੰਤ ਗੁਰਮੁਖ ਸਿੰਘ ਰਹਿਬਰ
ਸਕੱਤਰ ਸੰਤ ਜਗਤਾਰ ਸਿੰਘ ਭੱਟੀ
ਖਜ਼ਾਨਚੀ : ਜਗਤਾਰ ਸਿੰਘ ਲੁਧਿਆਣਾ।



Namdhari Elibrary NamdhariElibrary@gmail.com

ਹੱਕ ਬਸਤ :

ਸ਼ੁਰੂ ਵਿਚ ਇਸ ਜਥੇ ਦੀ ਹੱਕ ਬਸਤ ਸੀਮਤ ਸੀ। ਸਮੇਂ ਦੇ ਨਾਲ ਇਸ ਦਾ ਦਾਇਰਾ ਦੇਸ ਤੋਂ ਵਿਦੇਸ਼ਾਂ ਵਿਚ ਫੈਲ ਗਿਆ। ਥਾਂਈਲੈਂਡ, ਕਨੇਡਾ, ਯੂ.ਕੇ. ਅਤੇ ਅਫਰੀਕਾ ਵਿੱਚ ਇਸ ਜਥੇ ਦੀਆਂ ਇਕਾਈਆਂ ਸਥਾਪਤ ਕੀਤੀਆਂ ਗਈਆਂ ਜੋ ਅੱਜ ਤੱਕ ਸਰਗਰਮੀ ਨਾਲ ਕਾਰਜ ਕਰ ਰਹੀਆਂ ਹਨ।

ਨਵੀਂ ਕਮੇਟੀ ਦਾ ਕਾਰਜ-ਕਾਲ :

ਉਪਰੋਕਤ ਨਵੀਂ ਕਮੇਟੀ ਦਾ ਸਮਾਂ 25 ਦਸੰਬਰ 1995 ਤੋਂ 29 ਮਈ 2001 ਤਕ ਰਿਹਾ।

ਜਥਿਆਂ ਦੀ ਗਿਣਤੀ :

ਇਸ ਕਮੇਟੀ ਨੂੰ 6 ਅਧੂਰੇ ਜਥਿਆਂ ਦੀ ਗਿਣਤੀ ਮਿਲੀ ਸੀ। ਇਸ ਜਥੇ ਨੇ 1996 ਤਕ 36 ਜਥੇ ਕਾਇਮ ਕਰ ਦਿਤੇ ਸਨ ਕੁਲ 3500 ਕਿ: ਮੀ: ਦਾ ਫਾਸਲਾ ਤਹਿ ਕਰਕੇ ਸੰਮੇਲਨਾਂ ਵਿੱਚ 1400 ਦੇ ਕਰੀਬ ਡੈਲੀਗੇਟ ਸ਼ਾਮਲ ਹੋਏ ਸਨ। ਇਸ ਦੌਰਾਨ ਹੀ ਦੋ ਮਿੰਨੀ ਸੰਮੇਲਨ ਦਿਲੀ ਤੇ ਲੁਧਿਆਣੇ ਕੀਤੇ ਗਏ। ਇਸ ਜਥੇ ਨੇ ਅਗਲੇ ਸਾਲ ਐਮ. ਪੀ., ਆਂਧਰਾ ਪ੍ਰਦੇਸ਼, ਬੰਗਲੌਰ, ਬੰਬਈ, ਹੈਦਰਾਬਾਦ, ਹਿਮਾਚਲ ਪ੍ਰਦੇਸ਼, ਰਾਜਸਥਾਨ, ਉਤਰਾਖੰਡ, ਯੂਪੀ, ਤਕ ਦਾ ਸਾਰਾ ਇਲਾਕਾ ਕਵਰ ਕਰ ਲਿਆ ਸੀ। ਵੱਖ-ਵੱਖ ਸਥਾਨਾਂ ਤੇ ਵਿਦਿਅਕ ਜਥੇ ਕਾਇਮ ਕੀਤੇ ਗਏ। ਮਿੰਨੀ ਸੰਮੇਲਨ ਵੀ ਕੀਤੇ ਗਏ।

ਸੰਨ 1997 ਤਕ 53 ਜਥੇ ਕਾਇਮ ਹੋ ਚੁੱਕੇ ਸਨ। ਇਸ ਸਾਲ ਦੌਰਾਨ ਹੀ ਥਾਈਲੈਂਡ ਯੂ.ਕੇ. ਤੇ ਕਨੇਡਾ ਦਾ ਜਥਾ ਕਾਇਮ ਹੋਇਆ। ਸਤਿਗੁਰੂ ਜੀ ਦੀ ਆਗਿਆ ਅਨੁਸਾਰ **Get togethar Meetings** ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਵੱਖ-ਵੱਖ ਅਹੁਦੇਦਾਰਾਂ ਨੇ ਭਾਗ ਲਿਆ। ਜਿਸ ਵਿਚ ਵੱਖ-ਵੱਖ ਪਹਿਲੂਆਂ ਤੇ ਵਿਚਾਰ ਕੀਤੀ ਗਈ।

1998 : ਇਹ ਸਮਾਂ ਸਿਖਰਤਾ ਦਾ ਸਮਾਂ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ 74 ਜਥੇ ਕਾਇਮ ਹੋ ਚੁੱਕੇ ਸਨ। ਸੰਮੇਲਨਾਂ ਵਿਚ 2000 ਦੇ ਕਰੀਬ ਡੈਲੀਗੇਟਸ ਦੀ ਗਿਣਤੀ ਪਹੁੰਚ ਚੁੱਕੀ ਸੀ।

**Best Boy :**

ਵਿਦਿਅਕ ਜਥੇ ਵਲੋਂ ਇਸ ਸਾਲ **BestBoy** (ਸਰਵੋਤਮ ਲੜਕਾ) ਆਰੰਭ ਕੀਤਾ ਉਸ ਲੜਕੇ ਦੀ ਸਾਰੇ ਸਾਲ ਦੀ ਕਾਰਗੁਜ਼ਾਰੀ ਦੇਖੀ ਜਾਂਦੀ ਸੀ ਤੇ ਉਸ ਨੂੰ 6000 ਸਾਲ ਦਾ ਵਜੀਫਾ ਦਿਤਾ ਜਾਂਦਾ ਸੀ। ਇਸ ਸਾਲ ਵੀ ਸਰਵੋਤਮ ਜਥਾ ਸ਼ੁਰੂ ਕੀਤਾ ਗਿਆ।

ਸੰਮੇਲਨ ਵਿੱਚ ਪ੍ਰਤੀਯੋਗਤਾਵਾਂ :

ਸੰਮੇਲਨਾਂ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਵੱਖ-ਵੱਖ ਪ੍ਰਤੀਯੋਗਤਾਵਾਂ ਆਰੰਭ ਕੀਤੀਆਂ ਗਈਆਂ :

1. ਲਿਖਤੀ ਇਤਿਹਾਸਕ ਪ੍ਰਤੀਯੋਗਤਾ 1979
2. ਭਾਸ਼ਣ ਪ੍ਰਤੀਯੋਗਤਾ 1981
3. ਦਸਤਾਰ ਪ੍ਰਤੀਯੋਗਤਾ 1981
4. ਇਨਾਮੀ ਆਸਾ ਦੀ ਵਾਰ 1983 ਚਿਤ੍ਰਕਾਰੀ ਪ੍ਰਤੀਯੋਗਤਾ
6. ਕਵਿਜ ਪ੍ਰਤੀਯੋਗਤਾ 1986
7. ਗੁਰਬਾਣੀ ਅੰਤਰਾਸ਼ਟਰੀ 1998 ਗੁਟਕਾ ਮਿਨੀ ਸੰਮੇਲਨ

ਸੰਨ 1999 ਸਮਾਂ :

ਇਸ ਸਾਲ ਜਥਿਆਂ ਦੀ ਗਿਣਤੀ 76 ਹੋ ਗਈ ਸੀ। ਇਸ ਸਾਲ ਜੇਤੂਆਂ ਦੀ ਟੀਮ ਬੰਗਲੌਰ ਟੂਰ ਤੇ ਗਈ ਸੀ। ਜਿਸਨੂੰ ਘੁਮਾਉਣ ਵਾਸਤੇ ਤੇ ਉਥੇ ਦਾ ਸਾਰਾ ਇੰਤਜਾਮ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੇ ਕੀਤਾ ਸੀ।

ਸੰਨ 2000 ਦਾ ਸਮਾਂ :

ਇਸ ਸਾਲ ਵਿ: ਜਥਾ ਤਰੱਕੀ ਦੇ ਰਾਹਾਂ ਤੇ ਸੀ। ਇਸ ਸਾਲ 5 ਮਿੰਨੀ ਸੰਮੇਲਨ ਕੀਤੇ ਗਏ ਤੇ ਜਥਿਆਂ ਦੀ ਗਿਣਤੀ 78 ਹੋ ਚੁੱਕੀ ਸੀ। ਇਸ ਸਾਲ ਹੀ ਸ੍ਰੀ ਸਤਿਗੁਰੂ ਜੀ ਦੀ ਸਿਹਤ ਭਾਵੇਂ ਠੀਕ ਨਹੀਂ ਪਰ ਸਤਿਗੁਰੂ ਜੀ ਹੁਕਮ



Namdhari Elibrary NamdhariElibrary@gmail.com

ਕੀਤਾ ਬੱਚਿਆ ਦਾ ਕਾਰਜ ਹੈ, ਕਰ ਲਵੋ।

ਸੰਨ 2001 ਦਾ ਸਮਾਂ :

ਮਗਰਲੀ ਕਮੇਟੀ 29 ਮਈ 2001 ਵਿਚ ਬਦਲ ਗਈ। ਨਵੀਂ ਕਮੇਟੀ ਸੀ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝੱਲ ਸਕੱਤਰ ਨਵਤੇਜ ਸਿੰਘ ਖਜ਼ਾਨਚੀ ਬਲਵੀਰ ਸਿੰਘ

ਇਸ ਕਮੇਟੀ ਨੇ 2001 ਤੋਂ 2 ਅਗਸਤ 2013 ਤਕ ਕਾਰਜ ਕੀਤਾ।

ਇਸ ਸਮੇਂ ਦੌਰਾਨ ਹੀ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨਸਾਰ ਸੂਬਾ ਜਗਤਾਰ ਸਿੰਘ ਭੱਟੀ ਤੇ ਨਵਤੇਜ ਸਿੰਘ ਨੂੰ ਸੇਵਾ ਮੁਕਤ ਕਰਕੇ ਸੰਤ ਹਰਜੀਤ ਸਿੰਘ ਤੇ ਸੰਤ ਸੁਖਵਿੰਦਰ ਸਿੰਘ ਲਾਇਲ ਨੂੰ ਸ਼ਾਮਲ ਕੀਤਾ ਗਿਆ।

ਸਤਿਗੁਰੂ ਦਾ ਕੌਤਕ :

ਇਸ ਸਮੇਂ ਦੌਰਾਨ ਹੀ ਚੋਣਵੇ ਸੁਆਲ-ਜੁਆਬ ਪੁਸਤਕ ਛਾਪੀ ਗਈ। ਉਸ ਵਿਚ ਵੱਖ-ਵੱਖ ਪ੍ਰਧਾਨਾਂ ਦਾ ਕਾਰਜ ਕਾਲ ਲਿਖਣਾ ਸੀ। ਪਰ ਜਦੋਂ ਸੰਤ ਗੁਰਮੁਖ ਸਿੰਘ ਰਹਿਬਰ ਦਾ ਸਮਾਂ ਲਿਖਣਾ ਸੀ ਮਿਤੀ 25 ਦਸੰਬਰ 1995 ਤੋਂ ਅਗਲਾ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਖਾਲੀ ਰੱਖਿਆ। ਇਸ ਰਾਜ ਦਾ ਉਦੋਂ ਪਤਾ ਲੱਗਾ ਜਦੋਂ ਅਗਸਤ 2013 ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਉਸ ਖਾਲੀ ਲਾਈਨ ਨੂੰ ਪੂਰਾ ਕੀਤਾ। ਉਸ ਦਾ ਕਾਰਜ ਕਾਲ ਅਜੇ ਸਮਾਪਤ ਨਹੀਂ ਹੋਇਆ ਸੀ। ਸੰਤ ਗੁਰਮੁਖ ਸਿੰਘ ਰਹਿਬਰ ਹੋਰਾਂ ਨੂੰ ਨੌਜਵਾਨਾਂ ਦਾ ਇੰਚਾਰਜ ਬਣਾ ਦਿਤਾ । ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇਸ ਵਿਚ ਕੁਝ ਤਬਦੀਲੀ ਕੀਤੀ ਗਈ ਪ੍ਰਧਾਨ ਦੇ ਨਾਲ 6 ਸਕੱਤਰ ਨਿਯੁਕਤ ਕੀਤੇ ਗਏ :

1. ਸੰਤ ਹਰਪਾਲ ਸਿੰਘ ਸੋਧੀ ਦਿੱਲੀ
2. ਸੰਤ ਮੰਗਲਜੀਤ ਸਿੰਘ ਦਿੱਲੀ
3. ਸੰਤ ਹਰਪ੍ਰੀਤ ਸਿੰਘ ਦਿੱਲੀ
4. ਸੰਤ ਸੁਖਵਿੰਦਰ ਲਾਇਲ ਲੁਧਿਆਣਾ
5.ਸੰਤ ਗੁਰਮੀਤ ਸਿੰਘ ਚਾਨਾ ਐਲਨਾਬਾਦ
6. ਸੰਤ ਗੁਰਦੇਵ ਸਿੰਘ ਚੀਮਾ ਸ੍ਰੀ ਭੈਣੀ ਸਾਹਿਬ

**ਅਸੀਂ ਸਾਰਾ ਪੰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦੇਣ ਨਹੀਂ ਦੇ ਸਕਦੇ। ਉਹਨਾਂ ਨੇ ਇਸ ਘੋਗ ਕਲਜੁਗ ਵਿੱਚ ਨਾਮਧਾਰੀਆਂ ਨੂੰ ਅਡੋਲ ਰੱਖਿਆ। ਉਹਨਾਂ ਨੇ ਨੌਜਵਾਨਾਂ ਨੂੰ ਬਹੁਤ ਪਿਆਰ ਦਿਤਾ ਉਹਨਾਂ ਨੇ ਨੌਜਵਾਨਾਂ ਦੇ ਨਾਲ-ਨਾਲ ਨੌਜਵਾਨ ਲੜਕੀਆਂ ਨੂੰ ਵੀ ਬਰਾਬਰ ਦਾ ਅਧਿਕਾਰ ਦਿਤਾ।**

ਇਹਨਾਂ ਸਕੱਤਰਾਂ ਨੂੰ ਵੱਖ-ਵੱਖ ਇਲਾਕੇ ਵੰਡੇ ਗਏ ਹਨ। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇਹ ਟੀਮਾਂ ਆਪੋ ਆਪਣੇ ਖੇਤਰ ਵਿੱਚ ਕਾਰਜ ਕਰ ਰਹੀਆਂ ਹਨ।

50ਵਾਂ ਸੰਮੇਲਨ :

ਅੱਜ ਤਕ 48 ਸੰਮੇਲਨ ਹੋ ਚੁੱਕੇ ਹਨ 49ਵਾਂ ਸੰਮੇਲਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਸੰਤ ਗੁਰਮੁਖ ਸਿੰਘ ਰਹਿਬਰ ਦੀ ਟੀਮ ਨੇ ਮਿਲ ਕੇ ਦੁਬਾਰਾ 45 ਜਥੇ ਕਾਇਮ ਕਰ ਦਿਤੇ ਹਨ। ਪਿਛਲੇ ਸਾਲਾਂ ਵਿੱਚ ਰੁਕੀ ਹੋਈ ਰਫਤਾਰ ਨੇ ਚੁਸਤੀ ਫੁਰਤੀ ਨਾਲ ਕਾਰਜ ਕਰਨਾ ਆਰੰਭ ਕਰ ਦਿੱਤਾ ਹੈ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿਚ ਮਿੰਨੀ ਸੰਮੇਲਨ ਆਰੰਭ ਹੋ ਚੁਕੇ ਹਨ। ਲੁਧਿਆਣਾ, ਮੰਡੀ, ਸੰਤ ਨਗਰ ,ਰਾਮਪੁਰਾ ਫੂਲ ਹੁਣ 50ਵਾਂ ਸੰਮੇਲਨ ਆ ਰਿਹਾ ਹੈ। ਜਿਸ ਵਿੱਚ ਵੱਖ-ਵੱਖ ਪਹਿਲੂਆਂ ਤੇ ਵਿਚਾਰ ਕੀਤੀ ਜਾਵੇਗੀ ਕਿਉਕਿ ਇਹ ਸੰਮੇਲਨ ਅਰਧ ਸਤਾਬਦੀ ਵਾਲਾ ਹੈ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਯਾਦ ਨੂੰ ਸਮਰਪਤ ਹੋਵੇਗਾ।



Namdhari Elibrary NamdhariElibrary@gmail.com

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ :**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ : ਤੁਸੀਂ ਇੰਜਨੀਅਰ ਬਣੋ, ਡਾਕਟਰ ਬਣੋ ਪਰ ਪਹਿਲੋਂ ਨਾਮਧਾਰੀ ਬਣੋ।

**ਵਿਦਿਅਕ ਸੰਮੇਲਨਾਂ ਦੀ ਮਹੱਤਤਾ ਤੇ ਦੇਣ :**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਚ ਬਹੁਤ ਹੀ ਅਗਾਂਹ ਵਧੂ ਸੀ ਉਨਾਂ ਨੇ ਨੌਜਵਾਨਾਂ ਨੂੰ ਇਕ ਜਥੇ ਦੇ ਰੂਪ ਵਿਕਸਤ ਕੀਤਾ ਸਿਖੀ ਨੂੰ ਪਰਪੱਕ ਕੀਤਾ। ਰਹਿਤ ਮਰਯਾਦਾ ਦਾ ਗਿਆਨ ਕਰਵਾਇਆ ਸੰਮੇਲਨਾਂ ਨੇ ਵੱਡੇ ਰਾਗੀ ਪ੍ਰਚਾਰਕ, ਰਾਜਨੀਤਕ, ਸਮਾਜਿਕ, ਹਾਕੀ ਖਿਡਾਰੀ, ਗੁਣੀ ਗਿਆਨੀ, ਜਥੇਦਾਰ, ਕਵੀ ਪੈਦਾ ਕੀਤੇ।ਹਾਕੀ ਦੇ ਖੇਤਰ ਵਿਚ Olympian ਪੈਦਾ ਕੀਤੇ। ਰਾਗ ਦੀ ਗੱਲ ਕਰੀਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੰਤਰਰਾਸ਼ਟਰੀ ਰਾਗੀ ਪੈਦਾ ਕਰ ਦਿਤੇ ਹਨ। ਵਿਦਿਅਕ ਜਥੇ ਨੇ ਨੌਜਵਾਨਾਂ ਨੂੰ ਬਹੁਤ ਵਧੀਆ ਸੇਧ ਦਿਤੀ ਹੈ।

**ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ :**

ਅਸੀਂ ਸਾਰਾ ਪੰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦੇਣ ਨਹੀਂ ਦੇ ਸਕਦੇ। ਉਹਨਾਂ ਨੇ ਇਸ ਘੋਰ ਕਲਜੁਗ ਵਿੱਚ ਨਾਮਧਾਰੀਆਂ ਨੂੰ ਅਡੋਲ ਰੱਖਿਆ। ਉਹਨਾਂ ਨੇ ਨੌਜਵਾਨਾਂ ਨੂੰ ਬਹੁਤ ਪਿਆਰ ਦਿਤਾ। ਉਹਨਾਂ ਨੇ ਨੌਜਵਾਨਾਂ ਦੇ ਨਾਲ-ਨਾਲ ਨੌਜਵਾਨ ਲੜਕੀਆਂ ਨੂੰ ਵੀ ਬਰਾਬਰ ਦਾ ਅਧਿਕਾਰ ਦਿਤਾ। ਬੀਬੀਆਂ ਦਾ ਜੱਥਾ ਬਹੁਤ ਹੀ ਵਧੀਆ ਢੰਗ ਨਾਲ ਕਾਰਜ ਕਰ ਰਿਹਾ ਹੈ। ਅੱਜ ਨੌਜਵਾਨਾਂ ਦੇ ਸੰਮੇਲਨਾਂ ਦੇ ਨਾਲ ਹੀ ਬੀਬੀਆਂ ਦੇ ਸੰਮੇਲਨ ਵੀ ਉਸੇ ਢੰਗ ਨਾਲ ਕਰਵਾਏ ਜਾਂਦੇ ਹਨ।ਜਿਸ ਵਿਚ ਬੀਬੀਆਂ ਵੱਖ-ਵੱਖ ਖੇਤਰਾਂ ਵਿਚ ਭਾਗ ਲੈਂਦੀਆਂ ਹਨ। ਅੱਜ ਦੇਸ ਵਿਦੇਸ਼ਾਂ ਵਿਚ ਬੀਬੀਆਂ ਦੇ ਜਥੇ ਕਾਇਮ ਹਨ। ਉਹ ਹਰ ਖੇਤਰ ਵਿੱਚ ਸ਼ਮੂਲੀਅਤ ਕਰਦੀਆਂ ਹਨ। ਅੱਜ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ ਰਜਿ: ਸ੍ਰੀ ਭੈਣੀ ਸਾਹਿਬ ਦੇ ਨਾਮ ਨਾਲ ਪ੍ਰਚਲਤ ਹੈ।ਜਿਸ ਦੇ ਪ੍ਰਧਾਨ ਬੀਬੀ ਸੁਖਜੀਤ ਕੌਰ, ਅਮਰਜੀਤ ਕੌਰ, ਕੁਲਵੰਤ ਕੌਰ ਹਨ।

**ਵਿਦਿਅਕ ਸੰਮੇਲਨ ਵਿੱਚ ਖੇਡਾਂ :**

ਵਿਦਿਅਕ ਸੰਮੇਲਨਾਂ ਵਿੱਚ ਖੇਡਾਂ ਦੇ ਨਾਲ ਨੌਜਵਾਨਾਂ ਵਿਚ ਜਾਗਰਿਤੀ ਆਈ। ਰਸਾਕੱਸ਼ੀ ਵਾਲੀਬਾਲ, ਕਬੱਡੀ, ਇਹਨਾਂ ਖੇਡਾਂ ਦੇ ਨਾਲ ਵਿਗੜੇ ਹੋਏ ਨੌਜਵਾਨਾਂ ਨੇ ਨਸ਼ਿਆਂ ਦੀ ਵਰਤੋਂ ਬੰਦ ਕੀਤੀ ਰੋਮਾਂ ਦੀ ਬੇਅਦਬੀ ਰੋਕੀ।ਇਸ ਨਾਲ ਉਹ ਸਿਖੀ ਵਿਚਾਰਧਾਰਾ ਵਿੱਚ ਸ਼ਾਮਲ ਹੋ ਗਏ ਤੇ ਆਪਣਾ ਜੀਵਨ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬਤੀਤ ਕਰਨ ਦਾ ਪ੍ਰਣ ਲਿਆ। ਸੰਮੇਲਨਾਂ ਵਿਚ ਹੀ ਨੌਜਵਾਨ ਲੜਕੇ -ਲੜਕੀਆਂ ਨੇ ਦਾਜ ਨਾ ਲੈਣ ਦਾ ਪ੍ਰਣ ਲਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਸਾਰੇ ਨੌਜਵਾਨ ਸਿਖੀ ਸਰੂਪ ਵਿਚ ਰਹੋ। ਦਾਜ ਨਾ ਲਿਆ ਜਾਵੇ।ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਾਨੂੰ ਕੁਰੀਤੀਆਂ ਤੋਂ ਦੂਰ ਰਖਿਆ।

ਅੱਜ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵੀ ਉਹੀ ਕਿਰਪਾ ਕਰ ਰਹੇ ਹਨ। ਨੌਜਵਾਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਾਂਗ ਪਿਆਰ ਬਖਸ਼ਦੇ ਹਨ। ਉਹਨਾਂ ਦੀਆਂ ਦੁੱਖ ਤਕਲੀਫਾਂ ਸੁਣਦੇ ਹਨ। ਬੱਚਿਆਂ ਨੂੰ ਪਿਆਰ ਦਿੰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਦੇ ਹੁਕਮਾਂ ਤੇ ਚਲਣ ਦੀ ਸਿਖਿਆ ਦਿੰਦੇ ਹਨ।ਅੱਜ ਫਿਰ ਨਾਮਧਾਰੀ ਵਿਦਿਅਕ ਜਥਾ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਛਤਰ ਛਾਇਆ ਹੇਠ ਉਸੇ ਜੋਸ਼ ਪਿਆਰ ਸ਼ਰਧਾ ਨਾਲ ਨਾਮਧਾਰੀ ਪੰਥ ਦੀ ਤੇ ਸ੍ਰੀ ਸਤਿਗੁਰੂ ਜੀ ਦੀ ਚੜ੍ਹਦੀ ਕਲਾ ਲਈ ਯਤਨਸ਼ੀਲ ਹੈ।ਸ੍ਰੀ ਸਤਿਗੁਰੂ ਜੀ ਬਖਸ਼ਿਸ਼ ਕਰਨ। ਸਾਨੂੰ ਸਾਰਿਆਂ ਨੂੰ ਸੇਵਾ ਕਰਨ ਦਾ ਬਲ ਬਖਸ਼ਣ। ■



Namdhari Elibrary NamdhariElibrary@gmail.com

# ਜੇ ਕੋ ਏਕ ਕਰੈ ਚੰਗਿਆਈ.....

✍ ਸੂਬਾ ਬਲਵਿੰਦਰ ਸਿੰਘ ਝੱਲ

ਗੁਰਬਾਣੀ ਦੀ ਇਸ ਪੰਗਤੀ ਦੇ ਅਧਾਰ ਤੇ ਮੈਂ ਆਪਣੇ ਉਸ ਮਹਾਨ ਰਹਿਬਰ ਪਰਉਪਕਾਰੀ ਅਤੇ ਦਿਆਲਤਾ ਦੇ ਸਾਗਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰਾਂ ਦਾ ਵਰਣ ਕਰਨ ਦਾ ਯਤਨ ਕਰਦਾ ਹਾਂ ਗੁਰਬਾਣੀ ਆਸ਼ੇ ਅਨੁਸਾਰ

*ਜੇ ਕੋ ਏਕ ਕਰੈ ਚੰਗਿਆਈ*
*ਮਨਿ ਚਿਤਿ ਬਹੁਤੁ ਬਫਾਵੈ॥*
*ਏਤੇ ਗੁਣ ਏਤੀਆ ਚੰਗਿਆਈਆ*
*ਦੇਇ ਨ ਪਛੋਤਾਵੈ॥*

ਕੋਈ ਵੀ ਇਨਸਾਨ ਆਪਣੀ ਮਨੁੱਖੀ ਜਿੰਦਗੀ ਵਿਚ, ਕਿਸੇ ਦੂਸਰੇ ਮਨੁੱਖ ਉੱਪਰ ਇਕ ਜਾਂ ਅੱਧਾ ਅਹਿਸਾਨ ਕਰਦਾ ਹੈ ਤਾਂ ਉਹ ਉਸ ਵਿਅਕਤੀ ਨੂੰ ਸਾਰੀ ਉਮਰ ਇਸ ਦਾ ਅਹਿਸਾਸ ਕਰਵਾਉਂਦਾ ਰਹਿੰਦਾ ਹੈ ਭਾਵ ਕਿ ਉਸ ਨੂੰ ਜਤਾਉਂਦਾ ਰਹਿੰਦਾ ਹੈ ਕਿ ਫਲਾਣੇ ਸਮੇਂ ਤੇ ਮੁਸੀਬਤ ਬਣੀ ਜਾਂ ਔਖਾ ਸਮਾਂ ਆਇਆ ਤਾਂ ਮੈਂ ਉਸ ਵੇਲੇ ਤੇਰੀ ਮਦਦ ਕੀਤੀ। ਪਰ ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹਨਾਂ ਦਾ ਪਵਿੱਤਰ ਨਾਮ ਲੈਂਦਿਆਂ ਹੀ ਸਾਡਾ ਸਿਰ ਆਪ ਮੁਹਾਰੇ ਉਹਨਾਂ ਦੇ ਪਾਵਨ ਪਵਿੱਤਰ ਚਰਨਾਂ ਦੇ ਵਿਚ ਝੁਕ ਜਾਂਦਾ ਹੈ।ਉਸ ਮਹਾਨ ਪਰਉਪਕਾਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਵਿਚ ਇੱਕ ਦੋ ਜਾਂ ਸੈਂਕੜੇ ਨਹੀਂ ਅਨੇਕਾਂ ਹੀ ਪਰਉਪਕਾਰ ਸਿਰਫ ਨਾਮਧਾਰੀ ਪੰਥ ਤੇ ਹੀ ਨਹੀਂ ਸਮੁੱਚੀ ਮਾਨਵਤਾ ਦੇ ਭਲੇ ਲਈ ਕਰਨ ਤੋਂ ਬਾਅਦ ਇੱਕ ਵਾਰੀ ਵੀ ਕਿਸੇ ਨੂੰ ਅਹਿਸਾਸ ਤੱਕ ਨਹੀਂ ਹੋਣ ਦਿੱਤਾ ਕਿ ਮੈਂ ਤੁਹਾਡੇ ਲਈ ਇਹ ਕੁਝ ਕੀਤਾ ਹੈ। ਇਥੇ ਮੈਂ ਕੁੱਝ ਕੁ ਉਹਨਾਂ ਦੇ ਪਰਉਪਕਾਰਾਂ ਦਾ ਵਰਨਣ ਕਰਨ ਦਾ ਜਤਨ ਕਰਾਂਗਾ ਜੋ ਕੇਵਲ ਤੇ ਕੇਵਲ ਨਾਮਧਾਰੀ ਪੰਥ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਉਹਲਾ ਕਰਨ ਸਮੇਂ ਤੇ ਜੇਕਰ ਨਜ਼ਰ ਮਾਰੀ ਜਾਵੇ ਤਾਂ ਉਸ ਵੇਲੇ ਨਾਮਧਾਰੀ ਪੰਥ ਦੀ ਬੇੜੀ ਸਮੁੰਦਰ ਦੇ ਇਕ ਅਜਿਹੇ ਜਵਾਹਰਭਾਟੇ ਵਿਚ ਫਸੀ ਹੋਈ ਸੀ ਜਿਸ ਨੂੰ ਸੁਘੜ ਸਿਆਣੇ, ਪੈਗੰਬਰ ਰੂਪੀ ਮਲਾਹ ਦੀ ਲੋੜ ਸੀ ਜੋ ਇਸ ਬੇੜੀ ਨੂੰ ਮੰਝਧਾਰ ਵਿਚੋਂ ਕੱਢ ਕੇ ਕਿਨਾਰੇ ਲਾ ਸਕਦਾ। ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਪੰਥ ਦੀ ਇਹ ਬੇੜੀ ਦੀ ਵਾਗਡੋਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਸਤ ਕੰਵਲਾਂ ਵਿਚ ਸੌਂਪ ਦਿੱਤੀ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਸ ਤਰਾਂ ਨਾਮਧਾਰੀ ਪੰਥ ਦੀ ਅਗਵਾਈ ਕੀਤੀ ਅਤੇ ਸਮੇਂ ਦੀਆਂ ਚੁਣੌਤੀਆਂ ਦਾ ਮੁਕਾਬਲਾ ਕਰਦੇ ਹੋਏ, ਆਪਣੇ ਕੋਮਲ ਜਿਹੇ ਹਿਰਦੇ ਵਿਚੋਂ ਕੋਮਲਤਾ ਦਾ ਪ੍ਰਗਟਾਵਾ ਕਰਦੇ ਹੋਏ, ਮੁਸ਼ਕਲ ਤੋਂ ਮੁਸ਼ਕਲ ਚੋਟੀਆਂ ਨੂੰ ਸਰ ਕੀਤਾ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੀ ਨਦਰੀ ਨਦਰਿ ਨਿਹਾਲ ਕਰਨ ਵਾਲੀ ਮੇਹਰ ਭਰੀ ਤੱਕਣੀ ਦੀ ਦੇਣ ਹੀ ਸੀ ਕਿ ਥੋੜ੍ਹੇ ਹੀ ਸਮੇਂ ਵਿਚ ਦੇਖਦੇ ਹੀ ਦੇਖਦੇ ਐਸਾ ਸ਼ਾਂਤਮਈ ਮਾਹੌਲ ਸਿਰਜ ਦਿੱਤਾ ਜਿਸ ਦੀ ਕਲਪਨਾ ਵੀ ਨਹੀ ਸੀ ਕੀਤੀ ਜਾ ਸਕਦੀ ਸੀ । ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਾਜ ਯੋਗ ਗੱਦੀ ਤੇ ਸੁਭਾਇਮਾਨ ਹੋਣ ਦੇ ਨਾਲ ਹੀ ਨਾਮਧਾਰੀ ਪੰਥ ਦੇ ਸੁਨਹਿਰੇ ਭਵਿਖ ਦੀ ਸ਼ੁਰੂਆਤ ਹੀ ਆਖੀ ਜਾ ਸਕਦੀ ਹੈ। ਨਾਮਧਾਰੀ ਪੰਥ ਦੇ ਸੰਸਥਾਪਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਅਸਥਾਨ ਵਾਲੀ ਥਾਂ ਜਿਸ ਨੂੰ ਅਸੀਂ ਰਾਮ ਜਨਮ ਭੂਮੀ ਵੀ ਆਖ ਸਕਦੇ ਹਾਂ, ਪਹਿਲਾਂ ਨਾਮਧਾਰੀ ਪੰਥ ਕੋਲ ਨਹੀਂ ਸੀ



Namdhari Elibrary NamdhariElibrary@gmail.com

ਬੇਸ਼ਕ ਇਸ ਕੇਸ ਨੂੰ ਇਕ ਲੰਬੀ ਅਦਾਲਤੀ ਲੜਾਈ ਤੋਂ ਬਾਅਦ ਜਿੱਤ ਲਿਆ ਗਿਆ ਪਰ ਜਿਸ ਧੀਰਜ, ਸਹਿਨਸ਼ੀਲਤਾ ਅਤੇ ਅਪਸੀ ਪਿਆਰ ਨਾਲ ਡੇਰੇ ਦੇ ਮਹੰਤਾਂ ਕੋਲੋਂ ਪਰਸਪਰ ਮਿਲਵਰਤਣ ਦੇ ਤਰੀਕੇ ਜਾਂ ਢੰਗ ਨਾਲ ਬਿਨਾ ਕਿਸੇ ਤਕਰਾਰ, ਨਫਰਤ ਅਤੇ ਕੁੜੱਤਣ ਦੇ ਅਸੀਂ ਉਸ ਅਸਥਾਨ ਨੂੰ ਪ੍ਰਾਪਤ ਕੀਤਾ ਇਹ ਢੰਗ ਤਰੀਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਰਗੇ ਰਹਿਨੁਮਾ ਸਦਕਾ ਹੀ ਹੋ ਸਕਿਆ। ਇਸ ਪਰਉਪਕਾਰ ਸਦਕਾ ਸਮੁੱਚਾ ਨਾਮਧਾਰੀ ਪੰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਮੇਸ਼ਾਂ ਰਿਣੀ ਰਹੇਗਾ

ਮਾਂ ਬੋਲੀ ਪੰਜਾਬੀ ਪ੍ਰਤੀ ਕੀਤੇ ਪਰਉਪਕਾਰਾਂ ਨੂੰ ਜੇਕਰ ਯਾਦ ਕਰੀਏ ਤਾਂ ਪੰਜਾਬੀ ਸਾਹਿਤ ਦੇ ਬਾਬਾ ਬੋਹੜ ਦੇ ਨਾਮ ਨਾਲ ਜਾਣੇ ਜਾਂਦੇ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਆਪਣੀ ਜਿੰਦਗੀ ਦੇ ਆਖਰੀ ਪੜਾ ਵਿਚੋਂ ਗੁਜ਼ਰ ਰਹੇ ਸਨ ਤਾਂ ਇਕ ਪੰਜਾਬੀ ਅਖਬਾਰ ਵਿਚੋਂ ਉਹਨਾਂ ਦੇ ਪਟਿਆਲਾ ਦੇ ਰਜਿੰਦਰਾ ਹਸਪਤਾਲ ਵਿਚ ਦਾਖਲ ਹੋਣ ਦੀ ਖਬਰ ਪੜ੍ਹ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤੁਰੰਤ ਆਪਣੇ ਸਿਖ ਸੇਵਕ ਭੇਜ ਕੇ ਉਹਨਾਂ ਦੀ ਜੋ ਮਦਦ ਕੀਤੀ ਉਸ ਦੇ ਸ਼ੁਕਰਾਨੇ ਲਈ ਜਦੋਂ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਭੈਣੀ ਸਾਹਿਬ ਪਹੁੰਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕਰਨ ਲਗੇ ਤਾਂ ਸ੍ਰੀ ਸਤਿਗੁਰੂ ਜੀ ਦੇ ਬੋਲ ਸਨ "ਮਾਂ ਬੋਲੀ ਪੰਜਾਬੀ ਲਈ ਕੀਤੇ ਕਿਸੇ ਵੀ ਕੰਮ ਲਈ ਧੰਨਵਾਦ ਦੀ ਲੋੜ ਨਹੀਂ"ਇਹ ਸੁਣ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦੀਆਂ ਅਖਾਂ ਵਿਚੋ ਹੰਝੂ ਵਹਿ ਤੁਰੇ ਪਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚੇਹਰੇ ਵੱਲ ਤੱਕ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੀ ਤੁਕ ਨੂੰ ਵਾਰ ਵਾਰ ਪੜ੍ਹੀ ਜਾ ਰਹੇ ਸਨ ।

*"ਕੂਰ ਕ੍ਰਿਆ ਉਰਝਿਓ ਸਭ ਹੀ ਜਗ*
*ਸ੍ਰੀ ਭਗਵਾਨ ਕੋ ਭੇਦ ਨਾ ਪਾਇਓ"*

ਦੇਸ਼ ਆਜ਼ਾਦੀ ਲਈ ਲੜਦਿਆਂ ਜਿਹਨਾਂ ਨਾਮਧਾਰੀ ਸੂਰਬੀਰ ਯੋਧਿਆਂ ਨੇ ਸ਼ਹਾਦਤ ਦੇ ਜਾਮ ਪੀਤੇ ਉਹ ਇਤਿਹਾਸਕ ਥਾਵਾਂ ਵੀ ਨਾਮਧਾਰੀ ਪੰਥ ਕੋਲ ਨਹੀਂ ਸਨ ਜਿਥੇ ਬੈਠ ਕੇ ਉਹਨਾਂ ਦੇਸ ਧਰਮ ਅਤੇ ਗਊ ਗਰੀਬ ਦੀ ਖਾਤਰ ਆਪਾ ਨਿਸ਼ਾਵਰ ਕਰਨ ਵਾਲਿਆਂ ਨੂੰ ਯਾਦ ਕੀਤਾ ਜਾ ਸਕਦਾ ਹੈ। ਇਹ ਮਹਾਨ ਕਾਰਜ ਅਤੇ ਪਰਉਪਕਾਰ ਵੀ ਨਾਮਧਾਰੀ ਪੰਥ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਕੀਤੇ ਅਤੇ ਉਹਨਾਂ ਮਹਾਨ ਸੂਰਬੀਰਾਂ ਅਤੇ ਯੋਧਿਆਂ ਦੀ ਯਾਦ ਨੂੰ ਸਾਡੇ ਹਿਰਦਿਆਂ ਵਿਚ ਹਮੇਸ਼ਾ ਤਰੋਤਾਜ਼ਾ ਰਖਣ ਲਈ ਸੁੰਦਰ ਸਮਾਰਕਾਂ ਦੀ ਉਸਾਰੀ ਦਾ ਬੀੜਾ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਚੁਕਿਆ।

ਨਾਮਧਾਰੀ ਪੰਥ ਦੀ ਨੌਜਵਾਨ ਪੀੜ੍ਹੀ ਨੂੰ ਪੱਛਮੀ ਸੱਭਿਅਤਾ ਦੇ ਮਾਰੂ ਪ੍ਰਭਾਵ ਤੋਂ ਬਚਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਅਜੋਕੀ ਨੌਜਵਾਨ ਪੀੜ੍ਹੀ ਉੱਪਰ ਇਕ ਅਜਿਹਾ ਪਰਉਪਕਾਰ ਹੈ ਕਿ ਨਾਮਧਾਰੀ ਪੰਥ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਹਮੇਸ਼ਾਂ ਇਸ ਮਾਰਗ ਤੇ ਚੱਲ ਕੇ ਸਦਾ ਗੁਰਸਿੱਖੀ ਜੀਵਨ ਸਿਧਾਂਤ ਨਾਲ ਜੁੜੀਆਂ ਰਹਿਣਗੀਆਂ। 1965 ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਰੰਭ ਕੀਤੇ ਨਾਮਧਾਰੀ ਨੌਜਵਾਨ ਲੜਕੇ ਅਤੇ ਲੜਕੀਆਂ ਦੇ ਸਾਲਾਨਾ ਵਿਦਿਅਕ ਸੰਮੇਲਨ ਸਮੇ ਇੱਕਤਰ ਹੋ ਕੇ ਨੌਜਵਾਨ ਵਰਗ ਆਪਣੇ ਉਸ ਪਰਉਪਕਾਰੀ ਮਹਿਬੂਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਨੂੰ ਸਮਰਪਤ ਹੁੰਦਾ ਰਹੇਗਾ।ਹੋਰ ਅਨੇਕਾਂ ਹੀ ਅਜਿਹੇ ਪਰਉਪਕਾਰਾਂ ਦਾ ਜੇਕਰ ਵਰਨਣ ਕਰਨ ਲਗਾਂਗੇ ਤਾਂ ਗੁਰੂ ਕਾ ਜੱਸ ਹੈ ਸੈਲ ਨੀਵਾਤੇ......... ਵਾਲੀ ਗੱਲ ਹੋਵੇਗੀ।

ਖੇਡਾਂ ਦੇ ਖੇਤਰ ਵਿਚ ਆਧੁਨਿਕ ਸਹੂਲਤਾਂ ਨਾਲ ਭਰਪੂਰ ਅਪਣਾ ਯੋਗਦਾਨ ਪਾ ਰਹੀ ਨਾਮਧਾਰੀ ਸਪੋਰਟਸ ਅਕੈਡਮੀ, ਅਜੋਕੀ ਸਿਖਿਆ ਦੇ ਖੇਤਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਅਰੰਭ ਕੀਤੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸੀਨੀਅਰ ਸੈਕੰਡਰੀ ਸਕੂਲ ਦਿੱਲੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਇੰਟਰਨੈਸ਼ਨਲ ਸਕੂਲ ਸ੍ਰੀ ਜੀਵਨ ਨਗਰ ਅਪਣਾ ਨਿਵੇਕਲਾ ਯੋਗਦਾਨ ਪਾ ਰਹੇ ਹਨ। ਅਜੋਕੇ ਸਮੇ ਵਿਚ ਆਧੁਨਿਕ ਸਿਹਤ ਸਹੂਲਤਾਂ ਨਾਲ ਲੈਸ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਸਥਾਪਤ ਕਰਨਾ ਸਮੁੱਚੀ ਮਾਨਵ ਜਾਤੀ ਲਈ ਕੀਤਾ ਇਕ ਮਹਾਨ ਪਰਉਪਕਾਰ ਹੈ। ਆਪਣੀ ਉਮਰ ਦੇ ਆਖਰੀ ਪੜਾਅ ਵਿਚੋਂ ਗੁਜ਼ਰ ਰਹੇ ਬਜ਼ੁਰਗਾਂ ਅੰਦਰ



Namdhari Elibrary NamdhariElibrary@gmail.com

ਸਵੈਮਾਨ ਦੀ ਜ਼ਿੰਦਗੀ ਜਿਉਣ ਲਈ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਥਾਪਤ ਕੀਤੀ ਗਈ ਬਿਰਧਸ਼ਾਲਾ ਇਸ ਗੱਲ ਦੀ ਗਵਾਹੀ ਭਰਦੀ ਹੈ ਜਿਥੇ ਬਜ਼ੁਰਗਾਂ ਨੂੰ ਬਗੈਰ ਕਿਸੇ ਭੇਦ ਭਾਵ ਅਤੇ ਵਿਤਕਰੇ ਰਹਿਤ ਸੇਵਾ ਸੰਭਾਲ ਕੀਤੀ ਜਾਂਦੀ ਹੈ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਅਰੰਭੇ ਨਾਮ ਸਿਮਰਨ ਜੱਪ ਪ੍ਰਯੋਗ ਨੂੰ ਕਿਸ ਪੱਧਰ ਤੱਕ ਪ੍ਰਚਾਰਿਆ ਪ੍ਰਸਾਰਿਆ ਇਸ ਦੀ ਮਿਸਾਲ ਸੰਸਾਰ ਵਿਚ ਕਿਧਰੇ ਵੀ ਨਹੀ ਮਿਲਦੀ। ਸ੍ਰੀ ਭੈਣੀ ਸਹਿਬ ਤੋਂ ਅਰੰਭ ਹੋਏ ਇਸ ਨਾਮ ਸਿਮਰਨ ਜੱਪ ਪ੍ਰਯੋਗ ਨੂੰ ਜਿੱਥੇ ਜਿੱਥੇ ਵੀ ਨਾਮਧਾਰੀ ਵਸਦੇ ਸਨ ਹਰ ਦੇਸ਼, ਹਰ ਸਹਿਰ, ਹਰ ਮੁਹੱਲੇ ਅਤੇ ਹਰ ਪਰਿਵਾਰ ਤੱਕ ਪਹੁੰਚਾਉਣ ਦਾ ਪਰਉਪਕਾਰ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਉੱਤੇ ਕੀਤਾ।

ਜੇਕਰ ਸੰਗੀਤ ਦੇ ਖੇਤਰ ਦੀ ਗੱਲ ਕਰੀਏ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਗੁਰਮਤਿ ਸੰਗੀਤ ਲਈ ਕੀਤੇ ਪਰਉਪਕਾਰਾਂ ਦੀ ਗਿਣਤੀ ਮਿਣਤੀ ਨਹੀਂ ਕੀਤੀ ਜਾ ਸਕਦੀ । ਉਹਨਾਂ ਵਲੋਂ ਸੰਗੀਤ ਲਈ ਕੀਤੇ ਪਰਉਪਕਾਰ ਦੀ ਗੱਲ ਕਰਨਾ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਹੋਵੇਗੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਜਿਹਨਾਂ ਬੁਲੰਦੀਆਂ ਤੇ ਪਹੁੰਚਾਇਆ ਹੈ ਅਤੇ ਨਾਮਧਾਰੀ ਸ਼ਾਨ ਨੂੰ ਚਾਰ ਚੰਨ ਲਾਏ ਹਨ ਇਹਨਾਂ ਪਰਉਪਕਾਰਾਂ ਕਰਕੇ ਸਾਡਾ ਫਰਜ਼ ਬਣਦਾ ਹੈ ਕਿ ਸਾਡਾ ਸਮੁੱਚੇ ਨਾਮਧਾਰੀ ਪੰਥ ਦਾ ਸਿਰ ਹਮੇਸ਼ਾ ਉਹਨਾਂ ਦੇ ਪਵਿੱਤਰ ਚਰਨਾਂ ਵਿਚ ਝੁਕਿਆ ਰਹੇ ਅਤੇ ਅਸੀ ਹਰ ਸਮੇ ਉਹਨਾਂ ਦੇ ਅਹਿਸਾਨਮੰਦ ਹੋ ਕੇ ਅਪਣਾ ਜੀਵਨ ਬਸਰ ਕਰੀਏ ਅਸੀ ਕਿਤੇ ਉਹਨਾਂ ਦੇ ਪਰਉਪਕਾਰਾਂ ਪ੍ਰਤੀ ਅਵੇਸਲਾਪਨ ਦਿਖਾ ਕਿ ਅਕਿਰਤਘਣਾਂ ਦੀ ਕਤਾਰ ਵਿਚ ਨਾ ਜਾ ਖਲੋਈਏ । ਜਿਸ ਮਹਾਨ ਪਰਉਪਕਾਰੀ ਰਹਿਬਰ ਨੇ ਏਨੀਆਂ ਬਖਸ਼ਿਸ਼ਾਂ, ਰਹਿਮਤਾਂ ਅਤੇ ਵਡਿਆਈਆਂ ਸਮੁੱਚੇ ਨਾਮਧਾਰੀ ਪੰਥ ਦੀ ਝੋਲੀ ਪਾਈਆਂ ਹੋਣ ਉਹ ਗੁਰਬਾਣੀ ਦੀ ਇਸ ਪੰਗਤੀ ਨੂੰ ਸਾਕਾਰ ਕਰਦੀਆਂ ਹਨ

*ਏਤੇ ਗੁਣ ਏਤੀਆ ਚੰਗਿਆਈਆ*
*ਦੇਇ ਨ ਪਛੋਤਾਵੈ॥* ■

# ਸਤਿਗੁਰੂ ਜੀ ਦੇ ਅਸ਼ੀਰਵਾਦ ਦੀ ਯਾਚਨਾ... (ਬਾਕੀ ਸਫਾ 94 ਦੀ)

ਸ੍ਰੀ ਸਤਿਗੁਰੂ ਜੀ ਦਾ ਐਸਾ ਅਸ਼ੀਰਵਾਦ ਮਿਲਿਆ ਜਿਸ ਸਦਕਾ ਅੱਜ ਭਾਰਤ ਵਰਸ਼ ਦੇ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਿਰਾਜਮਾਨ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦਾ ਉਹ ਸੁਪਨਾ ਜਿਹੜਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਵਾਹਰ ਲਾਲ ਨਹਿਰੂ ਜੀ ਨੂੰ ਵੇਵਲ ਕਾਨਫਰੰਸ ਦੇ ਵਕਤ ਸ਼ਿਮਲਾ ਵਿਖੇ ਤੇ ਹੋਰ ਵੀ ਕਈ ਵੇਰਾਂ ਕਿਹਾ ਸੀ ਸਾਡੀ ਕੋਈ ਮੰਗ ਨਹੀਂ, ਬੱਸ ਇਹ ਹੀ ਹੈ ਕਿ ਦੇਸ਼ ਅਜ਼ਾਦ ਹੋਣ ਤੋਂ ਬਾਅਦ ਗਊਬਧ ਪੂਰਨ ਤੌਰ ਤੇ ਬੰਦ ਹੋਵੇ, ਜਿਹੜਾ ਅੱਜ ਤੱਕ ਨਹੀਂ ਹੋ ਸਕਿਆ। ਹੁਣ ਆਸ ਦੀ ਕਿਰਨ ਦਿਖਾਈ ਦਿੰਦੀ ਜਾਪਦੀ ਏ ਕਿ ਉਹ ਸੁਪਨਾ ਮੋਦੀ ਸਰਕਾਰ ਪੂਰਾ ਕਰੇਗੀ।

ਲੋਕ ਸਭਾ ੨੦੧੪ ਦੀਆਂ ਚੋਣਾਂ ਤੋਂ ਪਹਿਲਾਂ ਹੋਲੇ ਮਹੱਲੇ ਦੇ ਮੇਲੇ ਸਮੇਂ ਸ੍ਰੀ ਅਸ਼ੋਕ ਸਿੰਘਲ ਜੀ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਉਦੈ ਸਿੰਘ ਜੀ ਨੂੰ ਨਤਮਸਤਕ ਹੋਏ ਸਨ। ਉਸ ਵਕਤ ਵੀ ਉਨ੍ਹਾਂ ਨੇ ਕਿਹਾ ਸੀ ਕਿ ਮੇਰੇ ਪਰ ਜਗਤਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਕੀ ਬਹੁਤ ਅਪਾਰ ਕਿਰਪਾ ਰਹੀ ਹੈ, ਉਨਹੋਂ ਨੇ ਮੁਝੇ ਬਹੁਤ ਪਿਆਰ ਦੀਆ ਹੈ ਅਬ ਆਪ ਉਨਕੀ ਗੱਦੀ ਪਰ ਬਿਰਾਜਮਾਨ ਹੋ, ਮੈਂ ਉਨਹੀਂ ਕੇ ਚਰਨੋਂ ਮੇਂ ਪ੍ਰਾਰਥਨਾ ਕਰਤੇ ਹੂਏ ਆਪ ਸੇ ਹਮਾਰੀ ਬੀ ਜੇ ਪੀ ਕੀ ਸਰਕਾਰ ਬਨਨੇ ਕੇ ਲੀਏ ਅਸ਼ੀਰਵਾਦ ਚਾਹਤਾ ਹੂੰ।

ਸ੍ਰੀ ਅਸ਼ੋਕ ਜੀ ਇਹ ਵੀ ਕਹਿੰਦੇ ਹਨ ਕਿ ਮੋਦੀ ਜੀ ਕੋ ਜੋ ਸਤਿਗੁਰੂ ਜਗਜੀਤ ਸਿੰਘ ਜੀ ਨੇ ੨੭ ਅਗਸਤ ੨੦੦੦ ਕੋ ਅਸ਼ੀਰਵਾਦ ਦੀਯਾ ਥਾ ਉਸੀ ਕਾ ਨਤੀਜਾ ਹੈ ਮੋਦੀ ਜੀ ਪ੍ਰਧਾਨ ਮੰਤਰੀ ਬਣੇ ਹੈਂ। ਉਹਨਾਂ ਇਹ ਵੀ ਕਿਹਾ ਕਿ ਅਸ਼ੀਰਵਾਦ ਕੇ ਬਾਅਦ ਹੀ ਜਬ ਗੁਜਰਾਤ ਕੇ ਮੁੱਖ ਮੰਤਰੀ ਬਣੇ ਉਸ ਸਮਯ ਵੋਹ ਵਿਧਾਨ ਸਭਾ ਕੇ ਮੈਂਬਰ ਭੀ ਨਹੀਂ ਥੇ, ਯੇ ਕਿਰਪਾ ਕੀ ਬਾਤ ਹੈ। ਉਪਰੰਤ ੪੦ਵੀਂ ਮੰਜਲ ਤੇ ਆ ਕੇ ਰਾਤ ਇੱਥੇ ਹੀ ਅਰਾਮ ਕੀਤਾ।

-ਅਣਛਪੇ ਗ੍ਰੰਥ 'ਬੇਅੰਤ ਪ੍ਰਕਾਸ਼' ਵਿੱਚੋਂ



Namdhari Elibrary NamdhariElibrary@gmail.com

# ਸ੍ਰੀ ਸਤਿਗੁਰੂ ਜੀ ਅਤੇ ਸਵਾ ਲੱਖ ਪਾਠ

✍ ਗੁਰਦਿਆਲ ਸਿੰਘ ਰਾਇਸਰ

12 ਅਪ੍ਰੈਲ 1857 ਈ. ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਖਾਲਸੇ ਦੀ ਸਥਾਪਨਾ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੀ ਅਲੋਪ ਹੋ ਚੁੱਕੀ ਸਿਖੀ ਨੂੰ ਪੁਨਰ ਸੁਰਜੀਤ ਕਰਨ ਦਾ ਕਾਰਜ ਆਰੰਭ ਕੀਤਾ। ਨਵੀਂ ਸਿਖਿਆ ਨਹੀਂ ਸੀ ਦੇਣਾ ਚਾਹੁੰਦੇ।

ਸਤਿਗੁਰੂ ਜੀ ਜਿਨ੍ਹਾਂ ਦਾ ਗੁਰਬਾਣੀ ਨਾਲ ਅਥਾਹ ਪ੍ਰੇਮ ਸੀ, ਉਹ ਇਹ ਬੇਅਦਬੀ ਨੂੰ ਵੇਖ ਕੇ ਸਹਾਰ ਨਹੀਂ ਸਨ ਸਕਦੇ, ਆਲਿਆਂ ਵਿਚ ਪਈਆਂ ਬੀੜਾਂ ਨੂੰ ਸਾਫ਼ ਕਰਕੇ, ਆਪਣੀ ਦਸਤਾਰ ਨਾਲ ਸਾਫ਼ ਕਰਕੇ ਉਹਨਾਂ ਦਾ ਪ੍ਰਕਾਸ਼ ਕਰਵਾਇਆ। ਸਤਿਗੁਰੂ ਜੀ ਨੇ ਲਾਹੌਰ ਤੋਂ ਸ. ਬੂਟਾ ਸਿੰਘ ਦੇ ਛਾਪੇ ਖਾਨੇ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਛਪਵਾਈਆਂ, ਵੱਖ ਵੱਖ ਨਗਰਾਂ ਵਿਚ ਗੁਰਬਾਣੀ ਦਾ ਪਸਾਰ ਕਰਕੇ ਜਗਤ ਨੂੰ ਵੱਡੀ ਦੇਣ ਦਿੱਤੀ। ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਪਹੁੰਚ ਕੇ ਆਪਣੇ ਸਿਖਾਂ ਨੂੰ ਗੁਰਬਾਣੀ ਪੜ੍ਹਨ ਦਾ ਹੁਕਮ ਕਰਦੇ ਰਹਿੰਦੇ। ਉਹ ਲਿਖਦੇ ਹਨ :

"ਮੈਂ ਇਹ ਬਾਤ ਸਮਝੀ ਜੋ ਸੰਗਤ ਕੋ ਬੀ ਬੜਾ ਭਾਰੀ ਦੁਖ ਵਿਛੋੜੇ ਦਾ ਹੈ ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ, ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਉ ਜਿਤਨੇ ਪੁਜ ਆਵਨ, ਸੋ ਇਕ ਦੁਖ ਕਿ ਸਭੀ ਦੁਖ ਮਿਟ ਜਾਵਣਗੇ, ਸਤਿ ਕਰਿ ਮੰਨਣਾ।" –ਹੁਕਮਨਾਮਾ 3

ਸਤਿਗੁਰੂ ਹਰੀ ਸਿੰਘ ਜੀ ਨੇ ਅੰਗਰੇਜ਼ ਸਰਕਾਰ ਦੀ ਕੜੀ ਨਿਗਰਾਨੀ ਦੇ ਬਾਵਜੂਦ 1931 ਬਿ. ਨੂੰ ਪਹਿਲੀ ਵਾਰ ਪੰਜ ਅਖੰਡ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਕਰਵਾਏ, ਸਤਿਗੁਰੂ ਜੀ ਨੂੰ ਜਦੋਂ ਪਤਾ ਲਗਾ ਤਾਂ ਹੁਕਮਨਾਮੇ ਵਿਚ ਅਖੰਡ ਪਾਠ ਦੀ ਮਰਯਾਦਾ ਲਿਖ ਕੇ ਭੇਜੀ ਜੋ ਕਿ ਜਗਤ ਵਿਚ ਪ੍ਰਸਿਧ ਹੋਈ ਉਸੀ ਮਰਯਾਦਾ ਨਾਲ ਅਖੰਡ ਪਾਠ ਹੋਏ।

ਮਈ 1906 ਈ. ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ। ਉਹਨਾਂ ਵੀ ਆਪਣੇ ਪਿਤਾ ਸਤਿਗੁਰੂ ਜੀ ਦੇ ਹੁਕਮ ਤੇ ਚਲਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਖੰਡ ਪਾਠ ਤੇ ਸਧਾਰਨ ਪਾਠ ਜਾਰੀ ਰੱਖੇ। ਲੱਖਾਂ ਹੀ ਸਧਾਰਨ ਪਾਠ ਕਰਵਾਏ ਅਤੇ ਭੋਗ ਪਾਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਕੁਝ ਦਿਨ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਖੇ ਵੱਡੇ ਸਾਹਿਬਜ਼ਾਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੋਲ ਬੁਲਾ ਕੇ ਚੌਂਕੀ ਤੇ ਬਿਠਾ ਕੇ ਹੁਕਮ ਕੀਤਾ ਕਿ ਕਾਕਾ ਬੇਸ਼ਕ ਕੋਠਿਆਂ ਦੀਆਂ ਕੜੀਆਂ ਵਿਕ ਜਾਣ ਪਰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਅਰੰਭੇ ਬੰਦ ਨਹੀਂ ਹੋਣੇ ਚਾਹੀਦੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1959 ਈ. ਨੂੰ ਗੁਰਗੱਦੀ ਤੇ ਸੁਭਾਏਮਾਨ ਹੁੰਦਿਆਂ ਹੀ ਪਾਠ ਵਾਲੇ ਹੁਕਮਾਂ ਨੂੰ ਧਿਆਨ ਦਿੱਤਾ ਅਤੇ ਰਹਿੰਦੇ ਬਾਕੀ ਪਾਠ 10 ਸਤੰਬਰ 1961 ਈ. ਨੂੰ ਸਵਾ ਲੱਖ ਪਾਠ ਸੰਪੂਰਨ ਕਰਵਾਏ, ਭੋਗ ਪਾਏ। ਇਸੇ ਨਾਲ ਹੀ ਅਗਲੇ



Namdhari Elibrary NamdhariElibrary@gmail.com

ਸਵਾ ਲੱਖ ਪਾਠ ਸ਼ੁਰੂ ਕਰਵਾ ਦਿੱਤੇ। ਜਿਨ੍ਹਾਂ ਦਾ ਭੋਗ ਸਤੰਬਰ 1974 ਈ. ਵਿਚ ਸੰਤ ਨਗਰ ਵਿਖੇ ਜਪ ਪ੍ਰਯੋਗ ਦੇ ਮੇਲੇ ਵਿਚ ਪਾਇਆ ਗਿਆ। ਮੇਲੇ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ, ਸਾਧ ਸੰਗਤ ਜੀ ਅਗਲੇ ਸਵਾ ਲੱਖ ਪਾਠਾਂ ਦੀ ਲੜੀ ਸ਼ੁਰੂ ਹੋ ਰਹੀ ਹੈ। ਸ੍ਰੀ ਭੈਣੀ ਸਾਹਿਬ ਰਹਿ ਕੇ ਇਹ ਪਾਠ ਕਰਨੇ ਹਨ। ਸੋ ਅੰਦਾਜ਼ਨ 1500 ਪਾਠੀਆਂ ਦੀ ਲੋੜ ਹੋਵੇਗੀ, ਸਾਧ ਸੰਗਤ ਵੱਧ ਚੜ੍ਹ ਕੇ ਹਿੱਸਾ ਪਾਵੇ।

ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪ੍ਰੋਗਰਾਮ ਉਲੀਕਿਆ, ਸਾਰੇ ਇਲਾਕਿਆਂ ਵਿਚ ਦੌਰਾ ਕਰਨਾ ਆਰੰਭ ਹੋ ਗਿਆ। ਸੰਤ ਸਤਨਾਮ ਸਿੰਘ ਦਿਲੀ ਵਾਲੇ ਸਵਾ ਲੱਖ ਪਾਠਾਂ ਦੇ ਮੁਖ ਪ੍ਰਬੰਧਕ, ਜਥੇਦਾਰ ਸਵਰਨ ਸਿੰਘ, ਸੂਬਾ ਮੇਲਾ ਸਿੰਘ, ਸੰਤ ਗੁਰਬਚਨ ਸਿੰਘ ਰੋਡੇ, ਜਥੇਦਾਰ ਨਿਰੰਜਨ ਸਿੰਘ ਕੱਕੜ, ਸੰਤ ਦਰਸ਼ਨ ਸਿੰਘ ਰਾਗੀ ਦੌਰੇ ਸਮੇਂ ਇਹ ਜਥਾ ਨਾਲ ਹੀ ਰਹਿੰਦਾ। ਇਹ ਦੌਰਾ ਤੂਫਾਨੀ ਸੀ। ਸੰਤ ਤਰਸੇਮ ਸਿੰਘ, ਸੰਤ ਬਲਕਾਰ ਸਿੰਘ, ਸੰਤ ਕਿਰਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਜਿਥੇ ਵੀ ਜਾਣਾ ਆਸਾ ਦੀ ਵਾਰ ਤੋਂ ਬਾਅਦ ਪਾਠੀਆਂ ਦੇ ਨਾਮ ਲਿਖਣੇ ਅਤੇ ਉਗਰਾਹੀ ਲਿਖਣੀ। ਸੱਚੇ ਪਾਤਸ਼ਾਹ ਜੀ ਦੀ ਇਛਾ ਸੀ ਕਿ ਵੱਧ ਤੋਂ ਵੱਧ ਨੌਜਵਾਨ ਪਿੰਡਾਂ ਚੋਂ ਲਿਜਾ ਕੇ ਭੈਣੀ ਸਾਹਿਬ ਸਵਾ ਲੱਖ ਪਾਠਾਂ ਵਿਚ ਹਿਸਾ ਪਾਉਣ। ਇਕ ਇਕ ਸਾਲ ਵਾਸਤੇ ਆਖਿਆ ਜਾਂਦਾ ਸੀ।

ਅਖੀਰ 20 ਜਨਵਰੀ 1975 ਈ. ਸ੍ਰੀ ਭੈਣੀ ਸਾਹਿਬ ਇਹਨਾਂ ਪਾਠਾਂ ਦੀ ਆਰੰਭਤਾ ਹੋਈ, ਸਵਾ ਲਖ ਪਾਠ ਆਰੰਭ ਹੋਣ ਤੋਂ ਪਹਿਲਾਂ ਹੀ ਮੇਰੇ ਪਿੰਡ ਰਾਏਸਰ ਤੋਂ ਮੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਲੈ ਆਏ, ਉਸ ਸਮੇਂ ਸੰਤ ਸਤਨਾਮ ਸਿੰਘ ਦਿੱਲੀ ਵਾਲੇ ਸਵਾ ਲਖ ਪਾਠਾਂ ਦੇ ਪ੍ਰਬੰਧਕ ਸਨ। ਮੈਨੂੰ ਉਹਨਾਂ ਨਾਲ ਸਹਾਇਕ ਲਾ ਦਿਤਾ। ਫਿਰ ਕੁਝ ਸਮੇਂ ਬਾਅਦ ਸੰਤ ਸਤਨਾਮ ਸਿੰਘ ਦਿੱਲੀ ਚਲੇ ਗਏ। ਸ੍ਰੀ ਸਤਿਗੁਰੂ ਜੀ ਨੇ ਇਹ ਸੇਵਾ ਮੁਖ ਪ੍ਰਬੰਧਕ ਵਜੋਂ ਮੈਨੂੰ ਸੌਂਪ ਦਿਤੀ। ਸ੍ਰੀ ਸਤਿਗੁਰੂ ਜੀ ਦੁਆਰਾ ਇਹ ਤੀਸਰੀ ਵਾਰ ਸਵਾ ਲੱਖ ਪਾਠਾਂ ਦੇ ਭੋਗ 1997 ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪਾਏ ਗਏ।

ਪਰ ਭੋਗ ਪਾਉਣ ਤੋਂ ਕੁਝ ਚਿਰ ਪਹਿਲਾਂ ਹੀ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ, ਗੁਰਦਿਆਲ ਸਿੰਘ ਅਗਲੀ ਲੜੀ ਸਵਾ ਲੱਖ ਪਾਠਾਂ ਦੀ ਪਹਿਲਾਂ ਹੀ ਸ਼ੁਰੂ ਕਰਨੀ ਹੈ ਜੋ ਮਾਰਚ 1997 ਨੂੰ ਆਰੰਭ ਕਰ ਦਿਤੀ ਸੀ। ਮੇਰੇ ਨਾਲ ਦਰਸ਼ਨ ਸਿੰਘ ਯੂ. ਪੀ. ਵਾਲੇ ਵੀ ਸੇਵਾ ਕਰਵਾਂਦੇ ਰਹੇ ਸੀ। 1997 ਈ. ਨੂੰ ਸ਼ੁਰੂ ਹੋਏ ਸਵਾ ਲੱਖ ਪਾਠਾਂ ਦੀ ਗਿਣਤੀ 30 ਜਨਵਰੀ 2015 ਈ. ਤੱਕ ਕੁਲ ਪਾਠ 72500 ਹੋ ਚੁਕੇ ਹਨ।

ਹੁਣ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਵੀ ਤਮੰਨਾ ਹੈ ਕਿ ਸਵਾ ਲੱਖ ਪਾਠਾਂ ਦੇ ਭੋਗ ਛੇਤੀਂ ਤੋਂ ਛੇਤੀ ਕਰਵਾਏ ਜਾਣ ਅਤੇ ਭੋਗ ਪੈਣ। ਸਾਧ ਸੰਗਤ ਨੂੰ ਅਰਜ਼ ਹੈ ਕਿ ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ ਹਰ ਘਰ ਪ੍ਰਤੀ ਮਹੀਨੇ ਦਾ ਪਾਠ ਕਰੋ ਜੀ। ਜੇ ਸਾਰੀ ਸੰਗਤ ਉੱਦਮ ਕਰੇ ਤਾਂ ਬਹੁਤ ਹੀ ਜਲਦੀ ਸਵਾ ਲਖ ਪਾਠ ਸੰਪੂਰਨ ਹੋ ਜਾਣਗੇ। ਮੇਰੀ ਅਰਦਾਸ ਹੈ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਆਖਰੀ ਸਵਾਸਾਂ ਤਕ ਸੇਵਾ ਕਰਦਾ ਰਹਾਂ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਇਕ ਦਿਨ ਹੁਕਮ ਕੀਤਾ ਗੁਰਦਿਆਲ ਸਿੰਘ ਤੈਨੂੰ ਅਸੀਂ ਪਿੰਡੋਂ ਸਿਰਫ ਪਾਠਾਂ ਦੀ ਸੇਵਾ ਵਾਸਤੇ ਲਿਆਂਦਾ ਹੈ। ਹੋਰ ਕੋਈ ਕੰਮ ਨਹੀਂ ਕਰਨਾ ਸਿਰਫ ਸਵਾ ਲਖ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਦੀ ਸੇਵਾ ਕਰਨੀ ਹੈ। ਉਦੋਂ ਤੋਂ ਹੀ ਉਹਨਾਂ ਦੀ ਕਿਰਪਾ ਹੋ ਰਹੀ ਹੈ ਉਹ ਬਖਸ਼ਿਸ਼ ਕਰਦੇ ਹਨ। ਅਸੀਂ ਤਾਂ ਕੁਝ ਨਹੀਂ ਕਰਦੇ ਅਤੇ ਇਕ ਹੋਰ ਹੁਕਮ ਸੀ ਸੁਚ ਸੋਧ ਰਖ ਕੇ ਸੇਵਾ ਕਰਨੀ ਜੋ ਕਿ ਉਹਨਾਂ ਦੀ ਕਿਰਪਾ ਨਾਲ ਨਿਭ ਰਹੀ ਹੈ। ਮੈਨੂੰ ਬਹੁਤ ਫਿਕਰ ਰਹਿੰਦਾ ਹੈ, ਕਿਰਪਾ ਹੋਵੇ ਇਹ ਸਵਾ ਲਖ ਪਾਠ ਜਲਦੀ ਹੋਣ ਜਿਵੇਂ ਪਹਿਲਾਂ ਖੁਸ਼ੀਆਂ ਮਿਲੀਆਂ ਸਨ ਉਵੇਂ ਹੀ ਫਿਰ ਕਿਰਪਾ ਹੋਵੇ।■



Namdhari Elibrary NamdhariElibrary@gmail.com

# ਸਤਿਗੁਰੂ ਜਗਜੀਤ ਜੀ
# ਅਤੇ ਬਰਮਾ ਦੇ ਖੋਜ ਕਾਰਜ

✍ ਜਸਵਿੰਦਰ ਸਿੰਘ ਹਿਸਟੋਰੀਅਨ

*ਸ੍ਰੀ ਭੈਣੀ ਸਾਹਿਬ, ਰਾਈਆਂ ਅਸਥਾਨਾਂ ਨੂੰ ਨਵੀਂ ਨੁਹਾਰ ਮਿਲੀ, ਸ਼ਹੀਦੀ ਅਸਥਾਨਾਂ ਸ੍ਰੀ ਅੰਮ੍ਰਿਤਸਰ, ਮਲੇਰਕੋਟਲਾ, ਰਾਇਕੋਟ, ਲੁਧਿਆਣਾ ਆਦਿ ਥਾਂਵਾਂ ਪ੍ਰਾਪਤ ਕਰਕੇ ਉੱਥੇ ਉਸਾਰੀ ਕਰਵਾਈ ਗਈ ਅਤੇ ਇਹਨਾਂ ਸ਼ਹੀਦੀ ਅਸਥਾਨਾਂ ਨੂੰ ਇਤਿਹਾਸਕ ਮਾਨਤਾ ਪ੍ਰਾਪਤ ਹੋਈ। ਯੂਨੀਵਰਸਿਟੀਆਂ ਵਿੱਚ ਨਾਮਧਾਰੀ ਚੇਅਰਾਂ ਖੋਲ੍ਹੀਆਂ ਗਈਆਂ ਤਾਂ ਜੋ ਖੋਜ ਦੇ ਕੰਮਾਂ ਨੂੰ ਅੱਗੇ ਵਧਾਇਆ ਜਾ ਸਕੇ, ਸਰਕਾਰੀ ਦਸਤਾਵੇਜ਼ ਛਪਵਾਏ, ਸੌ ਸਾਲ ਤੋਂ ਉੱਪਰ ਦੇ ਅਪ੍ਰਕਾਸ਼ਤ ਪਏ ਸਤਿਗੁਰੂ ਬਿਲਾਸ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਛਪਵਾ ਕੇ ਪੰਥਕ ਵਿਰਸੇ ਨੂੰ ਆਪ ਨੇ ਲੇਖਕਾਂ ਅਤੇ ਵਿਦਵਾਨਾਂ ਲਈ ਪਹੁੰਚ ਯੋਗ ਕਰ ਦਿੱਤੇ।*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰੂਤੱਵ ਕਾਲ ਨਾਮਧਾਰੀ ਸਮਾਜ ਦਾ 'ਸੁਨਹਿਰੀ ਕਾਲ' ਕਿਹਾ ਜਾ ਸਕਦਾ ਹੈ। ਇਸ ਸਮੇਂ (1959-2012 ਈ.) ਦੌਰਾਨ ਨਾਮਧਾਰੀ ਸਮਾਜ ਦੀ ਹਰ ਪਖੋਂ ਵਿਸ਼ੇਸ਼ ਤਰੱਕੀ ਹੋਈ ਹੈ। ਉਹ ਭਾਵੇਂ ਧਾਰਮਿਕ ਖੇਤਰ ਸੀ, ਭਾਵੇਂ ਸਮਾਜਿਕ ਅਥਵਾ ਅੰਤਰ-ਸਮਾਜਿਕ ਭਾਈਚਾਰਕ ਸਾਂਝਾਂ ਸਨ, ਸੰਗੀਤ ਦਾ ਖੇਤਰ ਸੀ ਜਾਂ ਇਤਿਹਾਸਕ ਖੇਤਰ ਸੀ, ਸਭ ਪਾਸੇ ਵਿਸ਼ੇਸ਼ ਕੰਮ ਹੋਏ ਹਨ। ਨਾਮਧਾਰੀ ਸਮਾਜ ਦਾ ਗਲੋਬਨ ਹੋਇਆ, ਨਾਮਧਾਰੀ ਦਸਤਾਰਾ, ਅਨੇਕਾਂ ਦੇਸਾਂ ਵਿੱਚ ਨਜ਼ਰੀ ਆਉਣ ਲੱਗ ਪਿਆ, ਵਿਸ਼ੇਸ਼ਕਰ ਇੰਗਲੈਂਡ ਵਿੱਚ, ਅਮਨ ਕਾਨਫ੍ਰੰਸਾਂ ਅਤੇ ਸ਼ਾਕਾਹਾਰੀ ਸੰਮੇਲਨਾਂ ਵਿਚ ਸ਼ਿਰਕਤਾਂ ਹੋਈਆਂ, ਧਾਰਮਿਕ ਸੰਮੇਲਨਾਂ ਨਾਲ ਸਾਂਝ ਪਈ। ਇਹਨਾਂ ਤੋਂ ਇਲਾਵਾ ਸੰਗੀਤ ਦੇ ਖੇਤਰ ਵਿੱਚ ਵਿਸ਼ੇਸ਼ ਅਤੇ ਵਰਨਯੋਗ ਤਰੱਕੀ ਹੋਈ ਜਿਸ ਨਾਲ ਨਾਮਧਾਰੀ ਸਮਾਜ ਹੀ ਨਹੀਂ ਸਗੋਂ ਦੂਸਰੇ ਖੇਤਰ ਦੇ ਲੋਕ ਵੀ ਜੁੜਦੇ ਚਲੇ ਗਏ। ਏਸੇ ਨਜ਼ਰੀਏ ਨਾਲ ਹੋਰ ਅੱਗੇ ਨਜ਼ਰ ਮਾਰੀਏ ਤਾਂ ਅਸੀਂ ਦੇਖਾਂਗੇ ਕਿ ਸ੍ਰੀ ਭੈਣੀ ਸਾਹਿਬ, ਰਾਈਆਂ ਅਸਥਾਨਾਂ ਨੂੰ ਨਵੀਂ ਨੁਹਾਰ ਮਿਲੀ, ਸ਼ਹੀਦੀ ਅਸਥਾਨਾਂ ਸ੍ਰੀ ਅੰਮ੍ਰਿਤਸਰ, ਮਲੇਰਕੋਟਲਾ, ਰਾਇਕੋਟ, ਲੁਧਿਆਣਾ ਆਦਿ ਥਾਂਵਾਂ ਪ੍ਰਾਪਤ ਕਰਕੇ ਉੱਥੇ ਉਸਾਰੀ ਕਰਵਾਈ ਗਈ ਅਤੇ ਇਹਨਾਂ ਸ਼ਹੀਦੀ ਅਸਥਾਨਾਂ ਨੂੰ ਇਤਿਹਾਸਕ ਮਾਨਤਾ ਪ੍ਰਾਪਤ ਹੋਈ। ਯੂਨੀਵਰਸਿਟੀਆਂ ਵਿੱਚ ਨਾਮਧਾਰੀ ਚੇਅਰਾਂ ਖੋਲ੍ਹੀਆਂ ਗਈਆਂ ਤਾਂ ਜੋ ਖੋਜ ਦੇ ਕੰਮਾਂ ਨੂੰ ਅੱਗੇ ਵਧਾਇਆ ਜਾ ਸਕੇ, ਸਰਕਾਰੀ ਦਸਤਾਵੇਜ਼ ਛਪਵਾਏ, ਸੌ ਸਾਲ ਤੋਂ ਉੱਪਰ ਦੇ ਅਪ੍ਰਕਾਸ਼ਤ ਪਏ ਸਤਿਗੁਰੂ ਬਿਲਾਸ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਛਪਵਾ ਕੇ ਪੰਥਕ ਵਿਰਸੇ ਨੂੰ ਆਪ ਨੇ ਲੇਖਕਾਂ ਅਤੇ ਵਿਦਵਾਨਾਂ ਲਈ ਪਹੁੰਚ ਯੋਗ ਕਰ ਦਿੱਤੇ। ਗਲ ਕੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਹਰ ਖੇਤਰ ਵਿੱਚ ਵਰਨਨਯੋਗ ਕੰਮ ਅਤੇ



Namdhari Elibrary NamdhariElibrary@gmail.com

ਤਰੱਕੀ ਹੋਈ ਨਜ਼ਰੀ ਪੈਂਦੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਪ੍ਰੋਕਤ ਸਾਰੇ ਕੰਮਾਂ ਦੇ ਕੇਂਦਰ ਸਨ ਅਤੇ ਉਹ ਆਪ ਇਹਨਾਂ ਵਿੱਚ ਦਿਲਚਸਪੀ ਲੈਂਦੇ ਸਨ ਅਤੇ ਯੋਗ ਅਗਵਾਈ ਵੀ ਕਰਦੇ। ਜੋ ਕੰਮ ਸ੍ਰੀ ਸਤਿਗੁਰੂ ਜੀ ਕਰਵਾਉਣਾ ਚਾਹੁੰਦੇ ਹੁੰਦੇ ਸਨ, ਉਸ ਵਿੱਚ ਆਪ ਜੀ ਕੋਈ ਅੜਚਨ ਨਹੀਂ ਸਨ ਆਉਣ ਦਿੰਦੇ।ਸੰਗੀਤ ਦੇ ਖੇਤਰ ਵਿਚ ਵੱਡੇ-ਵੱਡੇ ਰਾਗੀ ਉਸਤਾਦਾਂ ਕੋਲ ਨਾਮਧਾਰੀ ਸ਼ਾਗਿਰਦ ਬਿਠਾਉਣ ਲਈ ਲੱਖਾਂ ਰੁਪਏ ਖ਼ਰਚ ਕੀਤੇ, ਉਸਤਾਦਾਂ ਦੀਆਂ ਵੱਡੀਆਂ ਲੋੜਾਂ ਨੂੰ ਅਖੋ-ਪਰੋਖੇ ਨਹੀਂ ਕੀਤਾ। ਅੱਜ ਨਾਮਧਾਰੀ ਸੰਗੀਤ ਕਲਾਕਾਰ ਸਤਿਗੁਰੂ ਜੀ ਦੀ ਖੁਲ੍ਹਦਿਲੀ ਸਦਕਾ ਹੀ ਦੇਸਾਂ-ਬਦੇਸਾਂ ਵਿਚ ਸੰਗੀਤ ਦਾ ਪ੍ਰਸਾਰ ਕਰ ਰਹੇ ਹਨ ਅਤੇ ਇਹ ਬਿਆਰ ਹੁਣ ਚੱਲਦੀ ਹੀ ਰਹੇਗੀ।

ਰੰਗੂਨ ਅਤੇ ਬਰਮਾ ਦੇਸ ਦਾ ਨਾਮਧਾਰੀ ਸਮਾਜ ਨਾਲ ਭਾਵਨਾਤਮੱਕ ਲਗਾਵ ਰਿਹਾ ਹੈ। ਰੰਗੂਨ ਨੂੰ ਅੱਜਕਲ ਯੰਗੂਨ ਅਤੇ ਬਰਮਾ ਨੂੰ ਮਯਮਾਰ ਆਖਦੇ ਹਨ। ਅੰਗਰੇਜ਼ਾ ਨੇ ਨਾਮਧਾਰੀ ਪੰਥ ਦੇ ਸਿਰਜਨਹਾਰ ਅਤੇ ਸੁਤੰਤਰਤਾ ਲਈ ਸ਼ੁਰੂ ਕੀਤੇ ਹੋਏ 'ਕੂਕਾ ਅੰਦੋਲਨ' ਦੇ ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 1872 ਈ. ਵਿਚ ਨਿਰਵਾਸਤ ਕਰਕੇ ਰੰਗੂਨ ਭੇਜ ਕੇ ਨਜ਼ਰਬੰਦ ਕਰ ਦਿੱਤਾ ਸੀ। ਨਾਮਧਾਰੀ ਸਿੱਖਾਂ ਲਈ ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ ਅਸਹਿ ਸੀ। ਭਾਵੇਂ ਬਸਤੀਵਾਦੀ ਸਰਕਾਰ ਨੇ ਜਤਨ ਕੀਤਾ ਸੀ ਕਿ ਨਾਮਧਾਰੀ ਸਿੱਖਾਂ ਨੂੰ ਪਤਾ ਨਾ ਲੱਗਣ ਦਿੱਤਾ ਜਾਵੇ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਕਿੱਥੇ ਨਜ਼ਰਬੰਦ ਰੱਖਿਆ ਗਿਆ ਸੀ, ਪਰ ਫੇਰ ਵੀ ਸਤਿਗੁਰੂ ਦੇ ਸਿੰਘਾਂ ਨੇ ਆਪਣੇ ਮਹਿਬੂਬ ਸਤਿਗੁਰੂ ਨੂੰ ਨਜ਼ਰਬੰਦ ਰੱਖੇ ਗਏ ਥਾਂ ਬਾਰੇ ਪਤਾ ਕਰ ਹੀ ਲਿਆ ਅਤੇ ਇਸ ਤਰ੍ਹਾਂ ਚੀਨੀਵਾਲੇ ਪਾਤਸ਼ਾਹ ਜੀ ਦੇ ਦਰਸ਼ਨਾਰਥ ਰੰਗੂਨ ਲਈ ਗੁਪਤ ਯਾਤਰਾਵਾਂ ਸ਼ੁਰੂ ਹੋ ਗਈਆਂ। ਸਰਕਾਰ ਨੇ ਇਹ ਜਤਨ ਵੀ ਕੀਤਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਸੇ ਵੀ 'ਬਾਹਰੀ' ਵਿਅਕਤੀ ਨਾਲ ਮਿਲਣ ਨਾ ਦਿੱਤਾ ਜਾਵੇ, ਪਰ ਫੇਰ ਵੀ ਸਿੰਘ ਭੇਸ ਬਦਲ ਕੇ ਔਕੜਾਂ ਝਲ ਕੇ ਰੰਗੂਨ ਜਾਂਦੇ ਅਤੇ ਹੁਕਮਨਾਮੇ ਲੈ ਕੇ ਆਉਂਦੇ।

ਰੰਗੂਨ ਤੋਂ ਗੁਪਤ ਰੂਪ ਵਿਚ ਆਏ ਹੁਕਮਨਾਮਿਆਂ ਵਿਚ ਸਤਿਗੁਰੂ ਜੀ ਨੇ ਆਪ ਦਸਿਆ ਸੀ ਕਿ ਪਰਾਗ ਰਾਜ ਤੋਂ ਬਾਅਦ ਉਹਨਾ ਨੂੰ ਰੰਗੂਨ ਕੁਝ ਮਹੀਨੇ ਰੰਗੂਨ ਜਿਹਲ ਵਿਚ ਰੱਖਿਆ ਗਿਆ ਸੀ ਅਤੇ ਫੇਰ ਉਸ ਬੰਗਲੇ ਵਿਚ ਰੱਖਿਆ ਜਿਸ ਵਿਚ ਪਹਿਲੋਂ ਦਿੱਲੀ ਦੇ ਨਿਰਵਾਸਤ ਬਾਦਸ਼ਾਹ ਨੂੰ ਰੱਖਿਆ ਗਿਆ ਸੀ। ਮੀਹਾਂ ਸਿੰਘ ਸਰਹਾਲੀ ਦੇ ਮਰਗੋਈ ਵਿਖੇ ਸਤਿਗੁਰੂ ਜੀ ਦੇ ਬੰਗਲੇ ਚੋਂ ਪਕੜੇ ਜਾਣ ਤੋਂ ਬਾਅਦ ਦਰਸ਼ਨਾਂ ਦਾ ਸਿਲਸਿਲਾ ਰੁਕ ਗਿਆ ਸੀ। ਜਦੋਂ ਮੈਂ ਸਤਿਗੁਰੂ ਬਿਲਾਸ ਨੂੰ ਛਾਪਣ ਯੋਗ ਕਰ ਰਿਹਾ ਸਾਂ, ਸਤਿਗੁਰੂ ਜੀ ਦੇ ਰੰਗੂਨ ਵਾਲੇ ਪ੍ਰਸੰਗ ਜਦੋਂ ਆਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ

*ਬਰਮਾ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਨਜ਼ਰਬੰਦ ਸੂਬਿਆਂ ਬਾਰੇ ਥਾਂ ਦੀ ਭਾਲ ਦਾ ਹੁਕਮ ਹੋ ਗਿਆ। ਕੰਮ ਬੜਾ ਔਖਾਂ ਸੀ। ਫ਼ੌਜੀ ਸ਼ਾਸਨ ਦੀਆਂ ਸਖ਼ਤੀਆ, ਕਿਧਰੇ ਆਉਣ ਜਾਣ ਵਿਚ ਮੁਸ਼ਕਲਾਂ ਅਤੇ ਸਵਾ ਸੌ ਸਾਲ ਬਾਅਦ ਦੇ ਬਦਲੇ ਹਾਲਾਤ ਕੰਮ ਨੂੰ ਹੋਰ ਵੀ ਔਖਿਆਂ ਬਣਾ ਰਹੇ ਸਨ। ਦੂਸਰੇ ਵਿਸ਼ਵ ਜੁੱਧ ਸਮੇਂ ਰੰਗੂਨ ਉਤੇ ਜਪਾਨੀਆਂ ਨੇ ਕਬਜ਼ਾ ਕਰ ਲਿਆ ਸੀ ਅਤੇ ਛਾਉਣੀ ਇਲਾਕੇ ਵਿਚ, ਜਿਥੇ ਸਤਿਗੁਰੂ ਜੀ ਨੂੰ ਨਜ਼ਰ ਬੰਦ ਰੱਖਿਆ ਸੀ, ਕਾਫ਼ੀ ਤੋੜਫੋੜ ਹੋਈ ਸੀ। ਉਹਨਾਂ ਦਿਨਾਂ ਵਿਚ ਮਕਾਨ ਲੱਕੜ ਦੇ ਬਣੇ ਹੋਏ ਹੁੰਦੇ ਸਨ, ਲੜਾਈ ਦੌਰਾਨ ਬਹੁਤ ਸਾਰੇ ਸੜ ਸੁਆਹ ਹੋਏ ਅਤੇ ਨਵੇਂ ਸਿਰੇ ਤੋਂ ਉਸਾਰੀਆਂ ਹੋਈਆਂ ਸਨ।*



Namdhari Elibrary NamdhariElibrary@gmail.com

ਮੈਨੂੰ ਹੁਕਮ ਕੀਤਾ ਕਿ ਰੰਗੂਨ ਵਿਖੇ ਸਤਿਗੁਰੂ ਜੀ ਵਾਲਾ ਬੰਗਲਾ ਲੱਭਿਆ ਜਾਵੇ ਅਤੇ ਇਸ ਬਾਰੇ ਦਸਤਾਵੇਜ਼ੀ ਜਾਣਕਾਰੀ ਇਕੱਠੀ ਕੀਤੀ ਜਾਵੇ। ਸਮਾ ਅਤੇ ਹਾਲਾਤ ਤੇਜੀ ਨਾਲ ਬਦਲ ਰਹੇ ਹਨ, ਪੁਰਾਣੀਆਂ ਥਾਵਾਂ ਦੀ ਥਾਂ ਤੇ ਨਵੀਆਂ ਉਸਾਰੀਆਂ ਹੋ ਰਹੀਆਂ ਹਨ ਅਤੇ ਲਗਪਗ ਸੱਵਾ ਸੌ ਸਾਲ ਬਾਅਦ ਥਾਂਵਾਂ ਦੀ ਭਾਲ ਕਰਨੀ ਬੜੀ ਔਖੀ ਸੀ, ਪਰ ਸਤਿਗੁਰੂ ਜਗਜੀਤ ਸਿੰਘ ਜੀ ਇਹ ਕਾਰਜ ਵੀ ਕਰਵਾਉਣਾ ਚਾਹੁੰਦੇ ਸਨ।

1993-94 ਈ. ਦੇ ਸਮੇਂ ਬਰਮਾ ਦੀ ਅੰਦਰੂਨੀ ਹਾਲਤ ਬੜੀ ਭੈੜੀ ਸੀ। ਮਿਲਟਰੀ ਰਾਜ ਸੀ ਅਤੇ ਟੂਰਿਸਟ ਉਥੇ ਲਗਪਗ ਨਹੀਂ ਸਨ ਜਾਂਦੇ। ਟੂਰਿਸਟ ਦੀ ਤਾਂ ਗੱਲ ਕੀ, ਉੱਥੇ ਦੇ ਵਸਨੀਕਾਂ ਤੇ ਵੀ ਬਹੁਤ ਪਾਬੰਦੀਆਂ ਸਖਤੀ ਨਾਲ ਫ਼ੌਜ ਨੇ ਲਗਾਈਆਂ ਹੋਈਆਂ ਸਨ। ਅਗਰ ਕੋਈ ਟੂਰਿਸਟ ਚਲਾ ਵੀ ਜਾਂਦਾ ਸੀ ਰੰਗੂਨ, ਹੋਟਲ ਵਾਲਿਆਂ ਨੂੰ ਉਸੇ ਵਕਤ ਪੁਲਿਸ ਸਟੇਸ਼ਨ ਦੱਸਣਾ ਪੈਂਦਾ ਸੀ ਟੂਰਿਸਟ ਦੇ ਆਉਣ ਬਾਰੇ ਅਤੇ ਬਾਹਰ ਕਿਤੇ ਜਾਣ ਹੋਵੇ ਤਾਂ ਖਬਰ ਦੇਣੀ ਪੈਂਦੀ ਸੀ ਕਿ ਆਉਣ ਵਾਲੇ ਨੇ ਕਿੱਥੇ ਜਾਣਾ ਹੈ, ਕਿੰਨਾਂ ਚਿਰ ਲਈ ਜਾਣਾ ਹੈ ਅਤੇ ਜਿੱਥੇ ਜਾਣਾ ਹੈ ਉਥੇ ਦਾ ਪਤਾ ਕੀ ਹੈ। ਏਸੇ ਤਰ੍ਹਾਂ ਜਿੱਥੇ ਵੀ ਜਾਣਾ ਹੁੰਦਾ ਸੀ, ਉਸ ਨੂੰ ਵੀ ਥਾਣੇ ਖ਼ਬਰਾਂ ਦੇਣੀਆਂ ਪੈਂਦੀਆਂ ਸਨ। ਕੋਈ ਸਰਕਾਰੀ ਦਫ਼ਤਰਾਂ ਵਾਲੇ ਬਾਹਰੋਂ ਆਉਣ ਵਾਲਿਆਂ ਨੂੰ ਮਿਲ ਨਹੀਂ ਸਨ ਸਕਦੇ। ਏਸੇ ਤਰ੍ਹਾ ਦੀਆਂ ਪਾਬੰਦੀਆਂ ਉਥੋਂ ਦੇ ਰਹਿਣ ਵਾਲਿਆਂ ਤੇ ਵੀ ਸਨ। ਸ਼ਹਿਰ ਵਿਚ ਰਹਿਣ ਵਾਲੇ ਨੂੰ ਬਹਾਰ ਰਾਤ ਨੂੰ ਆਪਣੇ ਘਰ ਦੀ ਬਜਾਏ ਆਪਣੀ ਦੁਕਾਨ ਤੇ ਜਾਂ ਕਿਸੇ ਹੋਰ ਦੇ ਘਰ ਰੁਕਣਾ ਹੁੰਦਾ ਸੀ, ਥਾਣੇ ਖ਼ਬਰ ਕਰਨੀ ਜਰੂਰੀ ਸੀ। ਇਸ ਤਰ੍ਹਾਂ ਦੀਆਂ ਪਾਬੰਦੀਆਂ ਸਨ ਰੰਗੂਨ (ਯੰਗੂਨ) 1994 ਈ. ਵਿਚ। ਫੇਰ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉੱਦਮ ਕਰਵਾਇਆ।

ਬਰਮਾ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਨਜ਼ਰਬੰਦ ਸੂਬਿਆਂ ਬਾਰੇ ਥਾਂ ਦੀ ਭਾਲ ਦਾ ਹੁਕਮ ਹੋ ਗਿਆ। ਕੰਮ ਬੜਾ ਔਖਾਂ ਸੀ। ਫ਼ੌਜੀ ਸ਼ਾਸਨ ਦੀਆਂ ਸਖ਼ਤੀਆ, ਕਿਧਰੇ ਆਉਣ ਜਾਣ ਵਿਚ ਮੁਸ਼ਕਲਾਂ ਅਤੇ ਸਵਾ ਸੌ ਸਾਲ ਬਾਅਦ ਦੇ ਬਦਲੇ ਹਾਲਾਤ ਕੰਮ ਨੂੰ ਹੋਰ ਵੀ ਔਖਿਆਂ ਬਣਾ ਰਹੇ ਸਨ। ਦੂਸਰੇ ਵਿਸ਼ਵ ਜੁੱਧ ਸਮੇਂ ਰੰਗੂਨ ਉਤੇ ਜਪਾਨੀਆਂ ਨੇ ਕਬਜ਼ਾ ਕਰ ਲਿਆ ਸੀ ਅਤੇ ਛਾਉਣੀ ਇਲਾਕੇ ਵਿਚ, ਜਿਥੇ ਸਤਿਗੁਰੂ ਜੀ ਨੂੰ ਨਜ਼ਰ ਬੰਦ ਰੱਖਿਆ ਸੀ, ਕਾਫ਼ੀ ਤੋੜਫੋੜ ਹੋਈ ਸੀ। ਉਹਨਾਂ ਦਿਨਾਂ ਵਿਚ ਮਕਾਨ ਲੱਕੜ ਦੇ ਬਣੇ ਹੋਏ ਹੁੰਦੇ ਸਨ, ਲੜਾਈ ਦੌਰਾਨ ਬਹੁਤ ਸਾਰੇ ਸੜ ਸੁਆਹ ਹੋਏ ਅਤੇ ਨਵੇਂ ਸਿਰੇ ਤੋਂ ਉਸਾਰੀਆਂ ਹੋਈਆਂ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਜੋ ਚਿਤਵਦੇ ਸਨ, ਉਸ ਨੂੰ ਹਰ ਹਾਲਾਤ ਵਿਚ ਪੂਰਿਆਂ ਕਰ ਹੀ ਲੈਂਦੇ ਸਨ ਅਧੂਰਾ ਨਹੀਂ ਸੀ ਰਹਿਣ ਦਿੰਦੇ। ਬਰਮਾ ਵਿਚ ਔਖੇ ਹਾਲਾਤ ਵਿਚ ਮੈਨੂੰ ਜਾਣਾ ਪਿਆ ਅਤੇ ਪਹਿਲੀ ਵਾਰ ਮੇਰੀ ਮਦਦ ਲਈ ਬੰਕੋਕ ਤੋਂ ਰਾਜਾ ਸੇਠੀ ਨੂੰ ਨਾਲ ਭੇਜਿਆ।

*ਵਿਸ਼ੇਸ਼ ਆਗਿਆ ਸਰਕਾਰ ਪਾਸੋਂ ਲੈ ਕੇ ਰੰਗੂਨ ਛਾਵਨੀ ਦੇ 1858 ਤੋਂ 1870 ਤੱਕ ਦੇ ਚਾਰ ਨਕਸ਼ੇ ਕਢਵਾਏ। ਉਹਨਾਂ ਦੀ ਫੋਟੋਕਾਪੀ ਤਾਂ ਕਰਵਾ ਨਹੀਂ ਸੀ ਸਕਦੇ, ਪਰ ਮੈਂ ਉਸ ਇਲਾਕੇ ਸੜਕਾਂ ਅਤੇ ਬਜ਼ਾਰ ਦੇ ਨਾਂ ਆਪਣੀ ਡਾਇਰੀ ਵਿਚ ਉਲੀਕ ਲਏ। ਹੁਣ ਥਾਂ ਦੀ ਪਛਾਣ ਕਰਨੀ ਸੌਖੀ ਸੀ ਬੰਗਲੇ ਦੀ। ਸਤਿਗੁਰੂ ਜੀ ਨੂੰ ਦੱਸਿਆ ਗਿਆ, ਹੁਕਮ ਹੋਇਆ ਫੇਰ ਜਾ। ਪਾਠਕ ਹੈਰਾਨ ਹੋਣਗੇ ਕਿ ਰੰਗੂਨ ਥਾਵਾਂ ਦੀ ਖੋਜ ਲਈ ਸਾਲ 1994 ਈ. ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਿੰਨ ਵਾਰੀ ਮੈਨੂੰ ਬਰਮਾ ਭੇਜਿਆ ਅਤੇ ਚੌਥੀ ਵਾਰ 1996 ਈ. ਵਿਚ।*



Namdhari Elibrary NamdhariElibrary@gmail.com

ਉਸ ਨਾਲ ਹਰਪਾਲ ਸਿੰਘ ਅਤੇ ਤਿੰਨ ਹੋਰ ਉਤਸ਼ਾਹੀ ਨੌਜਵਾਨ ਵੀ ਗਏ। ਰੰਗੂਨ ਦੇ ਹਾਲਾਤ ਬਦਲੇ ਹੋਏ ਸਨ ਅਤੇ ਦਸਤਾਵੇਜ਼ਾ ਅਨੁਸਾਰ ਪਛਾਣ ਨਹੀਂ ਸੀ ਹੋ ਰਹੀ। ਇਸ ਲਈ ਪਹਿਲੀ ਵਾਰੀ ਅਸੀਂ ਰੰਗੂਨ ਸਿਰਫ਼ ਤਿੰਨ ਦਿਨ ਹੀ ਰੁਕੇ ਅਤੇ ਇਸ ਦੌਰਾਨ ਉਹ ਮੰਦਰ ਮੈਂ ਲੱਭ ਲਏ ਜ਼ਿਨਾ ਦਾ ਜ਼ਿਕਰ ਦਸਤਾਵੇਜ਼ਾ ਵਿਚ ਆਇਆ ਸੀ ਅਤੇ ਜਿੱਥੇ ਦਰਸ਼ਨਾਂ ਨੂੰ ਜਾਂਦੇ ਸਿੰਘ ਰੁਕਦੇ ਸਨ।

ਦਿੱਲੀ ਆ ਕੇ ਮੈਂ ਹੋਰ ਦਸਤਾਵੇਜ਼ ਕਢਵਾਏ ਅਤੇ ਵਿਸ਼ੇਸ਼ ਆ'ਗਿਆ ਸਰਕਾਰ ਪਾਸੋਂ ਲੈ ਕੇ ਰੰਗੂਨ ਛਾਵਨੀ ਦੇ 1858 ਤੋਂ 1870 ਤੱਕ ਦੇ ਚਾਰ ਨਕਸ਼ੇ ਕਢਵਾਏ। ਉਹਨਾਂ ਦੀ ਫੋਟੋਕਾਪੀ ਤਾਂ ਕਰਵਾ ਨਹੀਂ ਸੀ ਸਕਦੇ, ਪਰ ਮੈਂ ਉਸ ਇਲਾਕੇ ਸੜਕਾਂ ਅਤੇ ਬਜ਼ਾਰ ਦੇ ਨਾਂ ਆਪਣੀ ਡਾਇਰੀ ਵਿਚ ਉਲੀਕ ਲਏ। ਹੁਣ ਥਾਂ ਦੀ ਪਛਾਣ ਕਰਨੀ ਸੌਖੀ ਸੀ ਬੰਗਲੇ ਦੀ। ਸਤਿਗੁਰੂ ਜੀ ਨੂੰ ਦੱਸਿਆ ਗਿਆ, ਹੁਕਮ ਹੋਇਆ ਫੇਰ ਜਾ। ਪਾਠਕ ਹੈਰਾਨ ਹੋਣਗੇ ਕਿ ਰੰਗੂਨ ਥਾਂਵਾਂ ਦੀ ਖੋਜ ਲਈ ਸਾਲ 1994 ਈ. ਵਿਚ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਿੰਨ ਵਾਰੀ ਮੈਨੂੰ ਬਰਮਾ ਭੇਜਿਆ ਅਤੇ ਚੌਥੀ ਵਾਰ 1996 ਈ. ਵਿਚ। ਇਸ ਤਰ੍ਹਾਂ ਕੋਈ ਹੋਰ ਨਹੀ ਸੀ ਕਰ ਸਕਦਾ ਬਿਨਾ ਸਤਿਗੁਰੂ ਜਗਜੀਤ ਸਿੰਘ ਜੀ ਦੇ। ਦੂਸਰੀ ਵਾਰੀ ਮਾਰਚ 1994 ਵਿਚ ਮੈ ਗਿਆ ਅਤੇ ਮੇਰੇ ਨਾਲ ਸੁਰਿੰਦਰ ਕੌਰ ਖਰਲ ਵੀ ਗਈ। ਇਸ ਵਾਰੀ ਮੈਂ ਨਕਸ਼ਿਆਂ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ ਨਜ਼ਰਬੰਦੀ ਅਸਥਾਨ ਦੀ ਭਾਲ ਕਰਨ ਵਿੱਚ ਸਫ਼ਲ ਹੋਇਆ ਸਾਂ। ਉਦੋਂ ਉਥੇ ਰੰਗੂਨ ਛਾਵਨੀ ਦਾ ਪੁਲਿਸ ਸਟੇਸ਼ਨ ਬਣਿਆ ਹੋਇਆ ਸੀ। ਬਹਾਦਰ ਸ਼ਾਹ ਦੇ ਬੰਗਲੇ ਬਾਰੇ ਜਾਂ ਉਸ ਦੇ ਨਜ਼ਰਬੰਦੀ ਸਥਾਨ ਬਾਰੇ ਕਿਸੇ ਨੂੰ ਨਹੀਂ ਸੀ ਪਤਾ, ਨਾ ਤਾਂ ਥਾਣੇ ਵਾਲਿਆਂ ਨੂੰ ਅਤੇ ਨਾ ਹੀ ਬਹਾਦਰ ਸ਼ਾਹ ਦੀ ਮਜ਼ਾਰ ਵਾਲਿਆਂ ਨੂੰ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਰੰਗੂਨ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਬੰਗਲੇ ਵਾਲੀ ਥਾਂ, ਅਤੇ ਰੰਗੂਨ ਜਾਂਦੇ ਸਿੰਘਾਂ ਦੇ ਰੁਕਣ ਵਾਲੀਆਂ ਥਾਵਾਂ ਦੀ ਭਾਲ ਹੋ ਗਈ। ਇਸ ਦੌਰਾਨ ਅਸੀ ਮਰਗੋਈ (ਇਸ ਨੂੰ ਅਜਕਲ ਬਈਂ ਆਖ਼ਦੇ ਹਨ) ਵੀ ਹੋ ਆਏ ਜਿਥੇ 1880 ਈ. ਵਿਚ ਸਤਿਗੁਰੂ ਜੀ ਨੂੰ ਭੇਜਿਆ ਸੀ। ਉਥੇ ਵੀ ਹਾਲਾਤ ਬਦਲੇ ਹੋਏ ਸਨ ਅਤੇ ਕਦੇ ਕੋਈ ਟੂਰਿਸਟ ਓਧਰ ਨਹੀਂ ਸੀ ਜਾਂਦਾ। ਉਥੇ ਦੇਖਣ ਵਾਲੀ ਕੋਈ ਥਾਂ ਨਹੀਂ ਸੀ। ਜਿਸ ਜੇਲ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆਂ ਗਿਆ ਸੀ, ਉਹ 1909 ਈ. ਵਿਚ ਤੋੜ ਦਿੱਤੀ ਗਈ ਸੀ ਅਤੇ ਨਵੀਂ ਜੇਲ ਉਥੋਂ 5-6 ਕਿਲੋਮੀਟਰ ਦੂਰ ਬਣਾਈ ਗਈ ਸੀ। ਠੀਕ ਥਾਂ ਦਾ ਕੁਝ ਪਤਾ ਨਹੀਂ ਲਗਾ, ਹਾਂ ਜੇਲ ਦੀ ਟੁਟੀ ਥਾਂ ਦਾ ਹੀ ਪਤਾ ਲਗ ਸਕਿਆ। ਮੈਂ ਉਥੋਂ ਦੇ ਇਕ ਵਕੀਲ ਅਤੇ ਇਕ ਲੇਖਕ ਨਾਲ ਉਥੋਂ ਦੇ ਨਿਵਾਸੀ ਊ.ਪੂ ਦੀ ਮਦਦ ਨਾਲ ਮੁਲਾਕਾਤ ਕੀਤੀ ਅਤੇ ਉਹਨਾਂ ਨੂੰ ਆਪਣੀ ਦਸਤਾਵੇਜ਼ੀ ਪੁਸਤਕ ਅਤੇ ਕੁਝ ਡਾਲਰ ਦੇ ਕੇ ਮਾਹੀ ਦੀ ਭਾਲ ਕਰਨ ਦਾ ਕੰਮ ਦੇ ਆਇਆ।

ਵਾਪਸੀ ਸਮੇਂ ਸਾਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਬੈਂਕੋਕ ਹਵਾਈ ਅੱਡੇ ਤੇ ਦਰਸ਼ਨ ਹੋ ਗਏ, ਆਪ ਜੀ ਭਾਰਤ ਵਾਪਸ ਆ ਰਹੇ ਸਨ। ਹਵਾਈ ਅੱਡੇ ਤੇ ਹੀ ਲਗਪਗ ਅੱਧਾ ਘੰਟਾ ਸ੍ਰੀ ਸਤਿਗੁਰੂ ਜੀ ਨੇ ਰੰਗੂਨ ਦੀ ਵਾਰਤਾ ਸੁਣੀ। ਦੋ ਕੁ ਮਹੀਨਿਆਂ ਬਾਅਦ ਮਰਗੋਈ ਰਹਿੰਦੇ ਊ-ਪੂ ਨੇ ਇਕ ਪੋਸਟ ਮਾਸਟਰ ਦੇ ਹਵਾਲੇ ਨਾਲ ਸਤਿਗੁਰੂ ਜੀ ਦੇ ਅਸਥਾਨ ਬਾਰੇ ਆਰਜ਼ੀ ਖ਼ਬਰ ਅਤੇ ਉਸ ਅਨੁਸਾਰ ਸਕੈਚ ਬਣਾ ਕੇ ਭੇਜਿਆ। ਸਤਿਗੁਰੂ ਜਗਜੀਤ ਸਿੰਘ ਜੀ ਅਗਸਤ 1994 ਵਿਚ ਮੰਡੀ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਮੈਂ ਉਥੇ ਜਾ ਕੇ ਸਾਰੀ ਗਲ ਦੱਸੀ ਅਤੇ ਸਕੈਚ ਦਿਖਇਆ।



Namdhari Elibrary NamdhariElibrary@gmail.com

*ਅੱਜ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਯਾਦ ਕਰਦਿਆਂ ਖੋਜਾਂ ਬਾਰੇ ਬਹੁਤ ਸਾਰੇ ਉੱਦਮ ਜੋ ਸ੍ਰੀ ਸਤਿਗੁਰੂ ਜੀ ਨੇ ਕਰਵਾਏ ਸਨ ਵਿਸ਼ੇਸ਼ ਜਤਨਾ ਨਾਲ ਯਾਦ ਆਉਂਦੇ ਹਨ। ਪਰ ਉਹਨਾਂ ਸਭਨਾਂ ਵਿੱਚੋਂ ਬਰਮਾ ਦੀ ਖੋਜ ਵਾਲਾ ਕੰਮ ਵਿਸ਼ੇਸ਼ ਸੀ। ਉਪਰ ਮੈਂ ਦਸ ਹੀ ਚੁੱਕਾ ਹਾਂ ਕਿ ਬਰਮਾ ਰੰਗੂਨ ਦੇ ਕੰਮ ਕਰਵਾਉਣ ਲਈ ਸਤਿਗੁਰੂ ਜੀ ਬਾਰ ਬਾਰ ਭੇਜਦੇ ਰਹੇ ਸਨ ਜਦੋਂ ਤੀਕ ਪੂਰਾ ਨਹੀਂ ਸੀ ਹੋਇਆ।*

ਹੁਕਮ ਹੋਇਆ ਤੁਰੰਤ ਜਾ ਅਤੇ ਪੂਰੀ ਪੜਤਾਲ ਕਰਕੇ ਆ। ਬਦੇਸ ਅਤੇ ਖ਼ਰਚ ਦੀ ਪਰਵਾਹ ਨਾ ਕਰਦਿਆਂ ਸਾਲ 1994 ਈ. ਵਿਚ ਤੀਸਰੀ ਵਾਰੀ ਮੈਨੂੰ ਬਰਮਾ ਜਾਣ ਦਾ ਹੁਕਮ ਹੋਇਆ। ਖੋਜ ਲਈ ਇਸ ਤਰ੍ਹਾਂ ਦੀ ਤਵੱਜੋ ਸਿਰਫ਼ ਸਤਿਗੁਰੂ ਜਗਜੀਤ ਸਿੰਘ ਜੀ ਹੀ ਦੇ ਸਕਦੇ ਸਨ। ਸ੍ਰੀ ਸਤਿਗੁਰੂ ਜੀ ਦੇ ਬਖਸ਼ੇ ਉੱਦਮ ਸਦਕਾ ਅਤੇ ਕਿਰਪਾ ਨਾਲ ਮਰਗੋਈ ਅਤੇ ਮੌਲਮੀਨ ਦੇ ਕੰਮ ਵੀ ਪੁਖਤਾ ਜਾਣਕਾਰੀਆਂ ਦੇ ਅਨੁਸਾਰ ਹੀ ਹੋ ਗਏ। ਭਾਵੇਂ ਉਸ ਸਮੇਂ ਖੋਜ ਦਾ ਕੰਮ ਕਰਨਾ ਬੜਾ ਔਖਾ ਸੀ ਫ਼ੌਜੀ ਪਾਬੰਦੀਆਂ ਸਨ, ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਠਾਨ ਲਈ ਸੀ, ਉਹ ਕਰਵਾ ਲਿਆ। ਸਤਿਗੁਰੂ ਰਾਮ ਸਿੰਘ ਜੀ ਬਾਰੇ ਸ਼ਹਿਰਾ ਤੋਂ ਬਾਹਰ ਦੂਰੇਡੇ ਪਾਬੰਦੀਆਂ ਕਰ ਕੇ ਨਹੀਂ ਥਾ ਜਾ ਸਕਿਆ, ਪਰ ਬਾਰ-ਬਾਰ ਭੇਜ ਕੇ ਸ੍ਰੀ ਸਤਿਗੁਰੂ ਜੀ ਨੇ ਬਰਮਾ ਦਾ ਕੰਮ ਕਰਵਾ ਹੀ ਲਿਆ।

ਇਹਨਾਂ ਕੰਮਾਂ ਦੇ ਹੋ ਜਾਣ ਤੇ ਸਤਿਗੁਰੂ ਜੀ ਨੇ ਮੈਨੂੰ ਬੜੀਆਂ ਖੁਸ਼ੀਆਂ ਬਖ਼ਸ਼ੀਆਂ। 1996 ਈ. ਵਿਚ ਫੇਰ ਮੈਨੂੰ ਬੁਲਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਕਿ ਉਹ ਬੰਗਲੇ ਵਾਲੀ ਥਾਂ ਨੂੰ ਖ਼ਰੀਦਣ ਬਾਰੇ ਮੈਂ ਪਤਾ ਕਰਾਂ ਕਿਉਂਕਿ ਮੈਂ ਸਤਿਗੁਰੂ ਜੀ ਨੂੰ ਦੱਸਿਆਂ ਸੀ ਕਿ ਛੇਤੀ ਹੀ ਪੁਲਿਸ ਸਟੇਸ਼ਨ ਤੋੜ ਕੇ ਓਥੇ ਮਿਲਟਰੀ ਦਾ ਹਸਪਤਾਲ ਬਣਾਏ ਜਾਣ ਦੀ ਤਿਆਰੀ ਹੋ ਰਹੀ ਹੈ। 1996 ਵਿਚ ਰੰਗੂਨ ਜਾ ਕੇ ਮੈਂ ਓਥੋਂ ਦੇ ਨਿਯਮ ਪੜ੍ਹੇ, ਥਾਂ ਲੈਣ ਦੀਆਂ ਸੰਭਾਵਨਾਵਾਂ ਦੀ ਘੋਖ ਕੀਤੀ ਅਤੇ ਸਾਰੀਆਂ ਜਾਣਕਾਰੀਆਂ ਵਾਪਸ ਆ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕਰ ਦਿੱਤੀਆਂ। ਸਤਿਗੁਰੂ ਜੀ ਚਾਹੁੰਦੇ ਸਨ ਕਿ ਰੰਗੂਨ ਬੰਗਲੇ ਵਾਲੀ ਥਾਂ ਕਿਸੇ ਨਾ ਕਿਸੇ ਤਰੀਕੇ ਨਾਲ ਲੈ ਲਈ ਜਾਵੇ। ਇਸ ਉੱਦਮ ਲਈ ਹੁਕਮ ਵੀ ਹੋਏ, ਪਰ ਕੁੱਝ ਕਾਰਨਾਂ ਕਰਕੇ ਇਹ ਕੰਮ ਅਗੇ ਨਾ ਵੱਧ ਸਕਿਆ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਿਤਵਿਆ ਕੰਮ ਕਦੇ-ਨਾ-ਕਦੇ ਹੋ ਕੇ ਰਹੇਗਾ, ਐਸਾ ਮੈਨੂੰ ਯਕੀਨ ਹੈ।

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਯਾਦ ਕਰਦਿਆਂ ਖੋਜਾਂ ਬਾਰੇ ਬਹੁਤ ਸਾਰੇ ਉੱਦਮ ਜੋ ਸ੍ਰੀ ਸਤਿਗੁਰੂ ਜੀ ਨੇ ਕਰਵਾਏ ਸਨ ਵਿਸ਼ੇਸ਼ ਜਤਨਾ ਨਾਲ ਯਾਦ ਆਉਂਦੇ ਹਨ। ਪਰ ਉਹਨਾਂ ਸਭਨਾਂ ਵਿੱਚੋਂ ਬਰਮਾ ਦੀ ਖੋਜ ਵਾਲਾ ਕੰਮ ਵਿਸ਼ੇਸ਼ ਸੀ। ਉਪਰ ਮੈਂ ਦਸ ਹੀ ਚੁੱਕਾ ਹਾਂ ਕਿ ਬਰਮਾ ਰੰਗੂਨ ਦੇ ਕੰਮ ਕਰਵਾਉਣ ਲਈ ਸਤਿਗੁਰੂ ਜੀ ਬਾਰ ਬਾਰ ਭੇਜਦੇ ਰਹੇ ਸਨ ਜਦੋਂ ਤੀਕ ਪੂਰਾ ਨਹੀਂ ਸੀ ਹੋਇਆ। ਇਸ ਤਰ੍ਹਾਂ ਦੇ ਉੱਦਮ ਸਿਰਫ਼ ਸਤਿਗੁਰੂ ਜਗਜੀਤ ਸਿੰਘ ਜੀ ਹੀ ਕਰਵਾ ਸਕਦੇ ਸਨ ਨਹੀਂ ਤਾ ਇਕ ਜਾਂ ਦੋ ਵਾਰੀ ਬਰਮਾ ਭੇਜ ਕੇ ਅਗਰ ਕੰਮ ਰੋਕ ਦਿੱਤਾ ਜਾਂਦਾ ਤਾਂ ਨਾਮਧਾਰੀ ਸਮਾਜ ਦਾ ਮਹੱਤਵਪੂਰਨ ਵਿਰਸਾ ਅਤੇ ਉਸ ਦੀ ਖੋਜ-ਪੜਤਾਲ ਅਧੂਰੀ ਹੀ ਰਹਿ ਜਾਂਦੀ। ਅੱਜ ਬੇਅੰਤ ਪਾਤਸ਼ਾਹ ਜੀ ਦੀਆਂ ਸਿਰਜੀਆਂ ਹੋਈਆਂ ਪੈੜਾਂ ਨਾਮਧਾਰੀ ਸਮਾਜ, ਇਤਿਹਾਸ ਅਤੇ ਵਿਦਵਾਨਾਂ ਨੂੰ ਨਵੀਂ ਸੋਚ ਦੇ ਰਹੀਆਂ ਹਨ। ■



Namdhari Elibrary NamdhariElibrary@gmail.com

## ਮਲੇਰਕੋਟਲਾ

ਦੇਸ਼ ਧਰਮ ਦੇ ਵਾਸਤੇ ਕੂਕੇ ਹੋਏ ਸ਼ਹੀਦ।
ਜਿਹੜੇ ਭੈਣੀ ਵਾਲੜੇ ਦੇ ਸਨ ਖਾਸ ਮੁਰੀਦ।
ਬੰਨ ਸ਼ਹੀਦੀ ਗਾਨੜੇ ਲਾੜੀ ਮੌਤ ਵਿਆਹੁਣ।
ਛੁਰੀਆਂ ਗਊ ਗਰੀਬ ਦੇ ਗਏ ਗਲੇ ਤੋਂ ਲਾਹੁਣ।
ਜਿਨ੍ਹਾਂ ਦੀ ਤਲਵਾਰ ਦੀ ਇੱਕੋ ਚੋਂਭੜ ਨਾਲ।
ਧਰਤੀ ਇੰਗਲਿਸਤਾਨ ਦੀ ਕੰਬੀ ਵਾਂਗ ਭੁਚਾਲ।
ਸਾਮਰਾਜ ਦੀ ਅੱਖ ਵਿੱਚ ਰੜਕ ਪਏ ਜਿਉਂ ਰੋੜ।
ਸਹਿਮੇ ਹੋਏ ਜ਼ਾਲਮਾਂ ਲਈਆਂ ਤੋਪਾਂ ਜੋੜ।
ਸੁੱਤੇ ਕੂਕੇ ਖੂਨ ਦੀ ਹੋਲੀ ਖੇਡ ਨਿਸੰਗ।
ਗੋਰਾ ਦੇਸ਼ੋਂ ਕੱਢਣਾ ਲੈ ਕੇ ਦਿਲੀ ਉਮੰਗ।
ਪੀਲਾ ਭਾਰਤ ਵਰਸ਼ ਦਾ ਮੁੱਖ ਕਰਨ ਲਈ ਲਾਲ।
ਤਨ ਹੋਏ ਪਿਚਕਾਰੀਆਂ ਕੀਤਾ ਖੂਨ ਗੁਲਾਲ।
ਵੇਖ ਨਜ਼ਾਰਾ ਅੱਖੀਆਂ ਮੀਟ ਗਏ ਸਭ ਲੋਕ।
ਵੇਖਣ ਵਾਲੇ ਰੋ ਪਏ ਐਸਾ ਹੋਇਆ ਸ਼ੋਕ।
ਐਪਰ ਉੱਪਰ ਮੱਥਿਆਂ ਸ਼ਿਕਨ ਨਾ ਦੇਖੀ ਮੂਲ।
ਹੱਸ ਹੱਸ ਛਾਤੀ ਤਾਣਦੇ ਉਹ ਵੇਖੇ ਸਰਦੂਲ।
ਬੰਜ਼ਰ ਓਸ ਜ਼ਮੀਨ ਤੇ ਹੋਈ ਕਾਇਮ ਮਿਸਾਲ।
ਰੱਤ ਡੋਹਲ ਕੇ ਕੂਕਿਆਂ ਦਾ ਕਰਕੇ ਮਸ਼ਹੂਰ।
ਲੰਘਦੇ ਲੋਕੀਂ ਨਮਨ ਕਰ ਉਥੋਂ ਜਾਣ ਜ਼ਰੂਰ।
ਪਰ ਆਜ਼ਾਦੀ ਮਿਲੀ ਨੂੰ ਹੋਏ ਛਿਆਲੀ ਸਾਲ।
ਹੋਰ ਸ਼ਹੀਦਾਂ ਦੇ ਬਣੇ ਯਾਦਗਾਰ ਤੇ ਹਾਲ।
ਆਣ ਮਨਿਸਟਰ ਕਿਸੇ ਨਾ ਏਧਰ ਪਾਈ ਝਾਤ।
ਬਹੁ ਸਰਕਾਰਾਂ ਬਦਲੀਆਂ ਕਿਸੇ ਨਾ ਪੁੱਛੀ ਵਾਤ।
ਸਤਿਗੁਰੂ ਜਗਜੀਤ ਸਿੰਘ ਬੀੜਾ ਚੁੱਕਿਆ ਆਪ।
ਜਗਜੀਵਨ ਰਾਮ ਮੰਤਰੀ ਨੇ ਦਿਤੀ ਭੂਮੀ ਨਾਪ।
ਫਿਰ ਸਰਕਾਰੀ ਖਰਚ ਤੇ ਹੋਇਆ ਕਾਰਜ ਕੁੱਲ।
ਯਾਦਗਾਰ ਉਸਾਰ ਕੇ ਇੰਜ ਬਖਸ਼ਾਈ ਭੁੱਲ।
ਉੱਨੀ ਸੋ ਤਰਿਆਨਵੇਂ ਚੌਵੀ ਜੂਨ ਸੰਭਾਲ।
ਲੈ ਕੇ ਆਪ ਬੇਅੰਤ ਸਿੰਘ ਮੁੱਖ ਮੰਤਰੀ ਨਾਲ।
ਪੱਥਰ ਨੀਂਹ ਦਾ ਰੱਖਿਆ ਕਰ ਕਮਲਾਂ ਦੇ ਸੰਗ।
ਪਈ ਅਧੂਰੀ ਚਿਰਾਂ ਤੋਂ ਪੂਰੀ ਹੋਈ ਮੰਗ।
ਸਾਧ ਸੰਗਤ ਨੇ ਪਾ ਕੇ ਹਿੱਸਾ ਇੰਜ ਪਛਾਣ।
ਆਪਣੀ ਨੇਕ ਕਮਾਈ ਨੂੰ ਸਫਲਾ ਕੀਤਾ ਜਾਣ।
ਅੱਜ ਦਰਸ਼ਨੀ ਥਾਂ ਉਹ ਹੋਇਆ ਜਦੋਂ ਤਿਆਰ।
ਆਵਣ ਲੋਕੀਂ ਚੱਲ ਕੇ ਦੂਰੋਂ ਕਰਨ ਦੀਦਾਰ।
ਸੋਹਣਾ ਖੰਡਾ ਸਜਿਆ ਉੱਚਾ ਫੁੱਟ ਛਿਆਹਟ।
ਵੇਖ ਛਿਆਹਟ ਮੋਰੀਆਂ ਉੱਚਾ ਹੋਏ ਲਲਾਟ।
ਸੋਹਣਾ ਹਾਲ ਦੀਵਾਨ ਦਾ ਲਾਇਬ੍ਰੇਰੀ ਨਾਲ।
ਕੂਕਿਆਂ ਦੀ ਦਸਤਾਰ ਵਾਂਗ ਬਣਿਆ ਹਾਲ ਕਮਾਲ।
ਸੁੰਦਰ ਘਾਹ ਦੀਆਂ ਪਾਰਕਾਂ ਹੋਰ ਨਾ ਇਸਦੇ ਤੁੱਲ।
ਕਤਰੇ ਵੇਖੋ ਖੂਨ ਦੇ ਟਹਿਕ ਪਏ ਬਣ ਫੁੱਲ।
ਮੇਲੇ ਲੱਗਦੇ ਏਸ ਥਾਂ ਵੇਖ ਲਵੋ ਹਰ ਮਾਸ।
ਜੋ ਵੀ ਆਖਣ ਮੰਗੀਏ ਪੂਰੀ ਹੋਵੇ ਆਸ।
ਇੱਕ ਇੱਕ ਕਿਣਕਾ ਧਰਤ ਦਾ ਚਰਨ ਛੁਹਾ ਜਗਜੀਤ।
ਬੰਜਰ ਅਤੇ ਉਜਾੜ ਥਾਂ ਕਰ ਦਿੱਤਾ ਸੁਰਜੀਤ।
ਲੈ ਆਜ਼ਾਦੀ ਦੇ ਗਏ ਤਾਰ ਸਿਰਾਂ ਦਾ ਮੁੱਲ।
ਉਹਨਾਂ ਤਾਈਂ ਬਾਜਵਾ ਕਿੱਦਾਂ ਸਕਦੈ ਭੁੱਲ।

## ਅੰਮ੍ਰਿਤਸਰ ਦਾ ਸ਼ਹੀਦੀ ਅਸਥਾਨ

ਇੱਕ ਪੁਰਾਣਾ ਬੋਹੜ ਹੈ ਰਾਮ ਬਾਗ ਦੇ ਬਾਹਰ।
ਕੂਕੇ ਇਸ ਦੇ ਨਾਲ ਸੀ ਫਾਂਸੀ ਲੱਗੇ ਚਾਰ।
ਸਾਲ ਇਕੱਹਤਰ ਈਸਵੀ ਸੌ ਅਠਾਰਾਂ ਜਾਣ।
ਅਤੇ ਸਿਤੰਬਰ ਪੰਦਰਾਂ ਸਾਕਾ ਹੋਇਆ ਆਣ।
ਹਰਿਮੰਦਰ ਦੀ ਬੇਪਤੀ ਸੱਕੇ ਨਹੀਂ ਸਹਾਰ।
ਪੀ ਗਏ ਜ਼ਾਮ ਸ਼ਹੀਦੀਆਂ ਹੱਥੀਂ ਬੁੱਚੜ ਮਾਰ।
ਸੰਧੂ ਬੀਹਲਾ ਸਿੰਘ ਸੀ ਪਿੰਡ ਨਾਰਲੀ ਵਾਸ।



Namdhari Elibrary NamdhariElibrary@gmail.com

ਨਾਲ ਫਤਹਿ ਸਿੰਘ ਭਾਟੜਾ ਅੰਮ੍ਰਿਤਸਰ ਦਾ ਖਾਸ।
ਹਾਕਮ ਸਿੰਘ ਪਟਵਾਰੀ ਗੋਤ ਬ੍ਰਾਹਮਣ ਜਾਣ।
ਅੰਮ੍ਰਿਤਸਰ ਦੇ ਜ਼ਿਲ੍ਹੇ ਦਾ ਮੌੜੇ ਪਿੰਡ ਪਛਾਣ।
ਪੰਨਵ ਲਹਿਣਾ ਸਿੰਘ ਦਾ ਜ਼ਿਲ੍ਹਾ ਪੁਰੀ ਗੁਰਦਾਸ।
ਅੰਮ੍ਰਿਤਸਰ ਵਿਚ ਆਣ ਕੇ ਕਾਰਜ ਕੀਤਾ ਖਾਸ।
ਇਹਨਾਂ ਚਾਰਾਂ ਤੋਂ ਬਿਨਾਂ ਕਾਤਲ ਕੂਕੇ ਹੋਰ।
ਫੜਨ ਲਈ ਸਰਕਾਰ ਨੇ ਲਾਇਆ ਬਹੁਤਾ ਜ਼ੋਰ।
ਫੜ੍ਹੇ ਬੇਦੋਸ਼ੇ ਗਏ ਜਾਂ ਆਪ ਰਾਮ ਮਿਗ੍ਰੇਸ਼।
ਭੈਣੀ ਸਾਹਿਬੋਂ ਭੇਜ ਕੇ ਜਾ ਕਰਵਾਏ ਪੇਸ਼।
ਬੇ-ਦੋਸ਼ੇ ਛੁਡਵਾ ਕੇ ਫਾਂਸੀ ਝੂਟੇ ਆਪ।
ਕਲਮ ਉਹਨਾਂ ਦੀ ਕੀਰਤੀ ਕਿੱਦਾਂ ਸਕਦੀ ਮਾਪ।
ਇਹ ਵੀ ਜਦ ਜਗਜੀਤ ਗੁਰ ਕ੍ਰਿਪਾ ਕਰੀ ਅਪਾਰ।
ਥਾਂ ਸ਼ਹੀਦੀ ਸੌਂਪਿਆ ਫਿਰ ਪੰਜਾਬ ਸਰਕਾਰ।
ਵਤਨ ਪ੍ਰਸਤਾਂ ਵਾਸਤੇ ਉਹ ਵੀ ਪਾਵਨ ਧਾਮ।
ਸਤਿਗੁਰ ਸੱਚੇ ਪਾਤਸ਼ਾਹ ਦਿੱਤਾ ਬਖਸ਼ ਇਨਾਮ।
ਦੂਰੋਂ ਦੁਨੀਆਂ ਆਣ ਕੇ ਕਰਦੀ ਨਿਮਸਕਾਰ।
ਮਹਿਮਾ ਗੁਰ ਜਗਜੀਤ ਦੀ ਹੈ ਸੀ ਅਪਰੰਪਾਰ।

## ਲੁਧਿਆਣੇ ਦਾ ਸ਼ਹੀਦੀ ਸਥਾਨ

ਲੁਧਿਆਣੇ ਦੀ ਜੇਹਲ ਦੇ ਬੋਹੜ ਸਾਹਮਣੇ ਹੋਰ।
ਜਿਥੇ ਗੋਰੇ ਹਾਕਮਾਂ ਪਾਪ ਕਮਾਇਆ ਘੋਰ।
ਨਾਈ ਵਾਲੇ ਦਾ ਜੋ ਰਤਨ ਸਿੰਘ ਮਹਾਨ।
ਸੂਬਾ ਗਿਆਨੀ ਰਤਨ ਸਿੰਘ ਜਾਣ ਪੰਥ ਦੀ ਸ਼ਾਨ।
ਸਤਿਗੁਰ ਗੁਰੂ ਜਗਜੀਤ ਦੀ ਬਖਸ਼ਸ਼ ਨਾਲ।
ਬੇਅੰਤ ਸਿੰਘ ਮੁੱਖ ਮੰਤਰੀ ਦਿੱਤੀ ਥਾਂ ਸੰਭਾਲ।
ਥਾਂ ਲੈ ਕੇ ਸਰਕਾਰ ਤੋਂ ਸੋਹਣਾ ਲਿਆ ਸਵਾਰ।
ਲੋਕੀਂ ਦੂਰੋਂ ਆਣ ਕੇ ਕਰਦੇ ਨਿਮਸਕਾਰ।
ਖੜ੍ਹ ਸੁੱਕ ਹੋਇਆ ਬੋਹੜ ਸੀ ਚਰਨ ਛੁਹਾਏ ਆਪ।
ਹਰਿਆ ਹੋ ਕੇ ਟਹਿਕਿਆ ਦੂਰ ਹੋਏ ਸੰਤਾਪ।
ਸਜਦਾ ਕਰਕੇ ਆਖੀਏ ਵਾਹ ਇਹ ਬੋਹੜ ਮਹਾਨ।
ਜਿੰਨ੍ਹੇ ਡਿੱਠੇ ਹੋਣਗੇ ਐਹੋ ਜਿਹੇ ਇਨਸਾਨ।

## ਸ਼ਹੀਦ ਰਾਏਕੋਟ

ਰਾਏਕੋਟ ਵਿਚ ਖੁਲ੍ਹਿਆ ਬੁੱਚੜਖਾਨਾ ਵੇਖ।
ਹੱਲਾ ਕੀਤਾ ਕੂਕਿਆਂ ਦਿੱਤੇ ਬਦਲ ਉਲੇਖ।
ਇਸ ਸਾਕੇ ਵਿਚ ਵੀ ਹੋਏ ਤਿੰਨ ਸ਼ਹੀਦ।
ਜਿਨ੍ਹਾਂ ਨੇ ਸਚਖੰਡ ਦੀ ਲਈ ਕਟਾ ਰਸੀਦ।
ਮੰਗਲ ਸਿੰਘ ਮਸਤਾਨ ਸਿੰਘ ਤੇ ਗੁਰਮੁਖ ਸਿੰਘ ਜਾਣ।
ਲਾੜੀ ਮੌਤ ਵਿਆਹ ਕੇ ਚੜ੍ਹ ਗਏ ਵਿਚ ਬਬਾਣ।
ਹੱਸ ਹੱਸ ਝੂਟੇ ਫਾਂਸੀਆਂ ਮੱਥੇ ਸ਼ਿਕਨ ਨਾ ਪਾ।
ਉਜਲੀ ਕੀਤੀ ਵਤਨ ਦੀ ਕਿਸਮਤ ਹੋਈ ਸਿਆਹ।
ਗੁਰ ਜਗਜੀਤ ਦਾਤਾਰ ਨੇ ਕਿਰਪਾ ਕਰੀ ਅਪਾਰ।
ਥਾਂ ਦਿਤੀ ਸਰਕਾਰ ਨੇ ਬਣਨ ਲਈ ਯਾਦਗਾਰ।
ਦੇਸ਼ ਭਗਤ ਸਭ ਕੂਕਿਆਂ ਨਾਲ ਇਹਨੀ ਥਾਈਂ ਆਣ।
ਬਾਦਲ ਜੀ ਤੇ ਮੰਤਰੀ ਸਭ ਆ ਦਿਵਸ ਮਨਾਣ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਅਸਥਾਨ ਰਾਈਆਂ

ਅੰਦਰ ਰਾਈਆਂ ਪਿੰਡ ਦੇ ਸਭ ਤੋਂ ਉੱਚਾ ਧਾਮ।
ਵਾਂਗ ਅਯੁਧਿਆ ਏਸ ਥਾਂ ਪ੍ਰਗਟ ਹੋਏ ਰਾਮ।
ਉਹ ਰਾਜੇ ਘਰ ਜਨਮਿਆ ਇਹ ਕਿਰਤੀ ਕਿਰਸਾਨ।
ਏਸੇ ਕਰਕੇ ਆਖਦੇ ਲੋਕੀਂ ਬਹੁਤ ਮਹਾਨ।
ਕਿਰਤੀ ਦੇ ਘਰ ਜਨਮ ਕੇ ਵੇਖੋ ਕਰੀ ਕਮਾਲ।
ਮੱਥਾ ਲਾਇਆ ਓਸ ਨੇ ਸਾਮਰਾਜ ਦੇ ਨਾਲ।
ਏਸ ਅਮੁੱਲੇ ਧਾਮ ਨੂੰ ਓਸ ਅਯੁੱਧਿਆ ਵਾਂਗ।
ਮੱਲੀ ਬੈਠੇ ਹੋਰ ਹੀ ਧਾਰ ਅਨੋਖਾ ਸਾਂਗ।
ਕਿਰਪਾ ਗੁਰ ਜਗਜੀਤ ਦੀ ਵਾਹ ਦਾਤੇ ਦੇ ਖੇਲ।
ਕੱਢ ਕਾਵਾਂ ਨੂੰ ਓਸ ਥਾਂ ਹੰਸ ਕਰੇਂਦੇ ਕੇਲ।
ਲੈ ਕੇ ਉਸ ਨੂੰ ਸਜਿਆ ਦਿੱਤਾ ਪੰਥ ਸੰਭਾਲ।
ਸੀਸ ਝੁਕਾਈਏ ਉਸ ਥਾਂ ਜਾਕੇ ਸ਼ਰਧਾ ਨਾਲ।
ਵਾਹ ਸਤਿਗੁਰ ਜਗਜੀਤ ਸਿੰਘ ਮਹਿਮਾ ਅਪਰੰਪਾਰ।
ਹਰ ਥਾਂ ਡਿੱਠਾ ਜਿੱਤਦਾ ਆਈ ਕਦੇ ਨਾ ਹਾਰ।
ਖੋਜ ਕਰਾ ਕੇ ਖੋਜੀਆਂ ਟੋਲ੍ਹ ਸ਼ਹੀਦਾਂ ਨਾਮ।
ਵਾਰਸ ਲੀਤੇ ਭਾਲ ਨੇ ਨਾਲ ਸਥਾਨ ਗ੍ਰਾਮ।
ਵਾਰਸ ਬੈਠੇ ਭੁੱਲ ਸੀ ਸਤਿਗੁਰ ਰੱਖਿਆ ਯਾਦ।
ਉੱਜੜੀ ਵਾੜੀ ਅਣਖ ਦੀ ਲੱਗੇ ਕਰਨ ਆਬਾਦ।
ਉਹਨਾਂ ਦੇ ਅਸਥਾਨ ਤੇ ਜਾ ਜਾ ਯਾਦ ਮਨਾਉਣ।
ਸੂਰਮਿਆਂ ਦੀ ਕੀਰਤੀ ਚਾਰੇ ਕੂੰਟ ਪੁਚਾਉਣ।
ਸੂਬਾ ਸਾਹਿਬ ਸਿੰਘ ਜੋ ਰੱਖੇ ਬੰਦ ਕਰਾ।
ਵਿਚ ਬਿਹਾਰ ਜੇਲ੍ਹ ਦੇ ਗਏ ਸ਼ਹੀਦੀ ਪਾ।
ਜਾ ਕੇ ਉਸ ਅਸਥਾਨ ਤੇ ਯਾਦ ਮਨਾਈ ਫੇਰ।
ਯਾਦਾਂ ਤਾਜ਼ਾ ਦਿਲਾਂ ਵਿਚ ਰੱਖਣ ਦੇਰ ਸਵੇਰ।
■



Namdhari Elibrary NamdhariElibrary@gmail.com

# ਔਹ ਗਏ! ਔਹ ਗਏ!

✍ ਰਜਿੰਦਰ ਕੌਰ

ਅਸੀਂ ਹਾਰ ਪਰੋਂਦੇ ਰਹਿ ਗਏ
ਤੁਸੀਂ ਔਹ ਗਏ! ਔਹ ਗਏ ਔਹ ਗਏ!
ਅਸੀਂ ਲੜੀਆਂ ਲਾਂਦੇ ਰਹਿ ਗਏ
ਤੁਸੀਂ ਔਹ ਗਏ! ਔਹ ਗਏ ਔਹ ਗਏ!

ਅੱਖਾਂ ਨੂੰ ਤਾਂਘਾਂ ਸੀ, ਸੁਣ ਤੇਰੇ ਆਉਣ ਦੀਆਂ।
ਸੀਨੇ ਵਿਚ ਖਿਚਾਂ ਸੀ, ਤੇਰੇ ਫੇਰੇ ਪਾਉਣ ਦੀਆਂ।
ਤੂੰ ਰਾਜੀ ਆਵੇਂਗਾ, ਸਾਨੂੰ ਬੜੀਆਂ ਆਸਾਂ ਸਨ।
ਘਰ ਮਾਹੀ ਆਇਆ ਏ,
ਰੀਝਾਂ ਸਨ ਗਾਉਣ ਦੀਆਂ।
ਅਸੀਂ ਗੀਤ ਬਣਾਉਂਦੇ ਰਹਿ ਗਏ।
ਤੁਸੀਂ ਔਹ ਗਏ!...।

ਸਾਨੂੰ 13 ਨਹੀਂ ਭੁੱਲਣੀ, ਮਘਰ ਦੀ ਰਾਤ ਹੋਈ।
ਅੱਖੀਆਂ ਤੇ ਅੰਬਰ ਚੋਂ, ਭੈੜੀ ਬਰਸਾਤ ਹੋਈ।
ਜਿੱਦਣ ਦਾ ਤੁਰ ਗਿਉਂ, ਜਿੱਥੇ ਵੀ ਖਲੋਂਦੇ ਹਾਂ,
ਜਿੱਥੇ ਵੀ ਹੁੰਦੀ ਹੈ, ਬੱਸ ਤੇਰੀ ਬਾਤ ਹੋਈ।
ਅਸੀਂ ਅੰਦਾਜੇ ਲਾਉਂਦੇ ਰਹਿ ਗਏ।
ਤੁਸੀਂ ਔਹ ਗਏ!...।

ਘਰ ਬੂਹੇ ਛੱਡਕੇ ਤੂੰ ਕਿਹੜੇ ਰਾਹ ਮੱਲੇ ਨੇ।
ਹਰ ਕੋਈ ਪੁੱਛਦਾ ਏ, ਸਭ ਹੋ ਗਏ ਝੱਲੇ ਨੇ।
ਕ੍ਰਿਪਾ ਕਰੋ ਸਾਡੇ ਤੇ ਇਹ ਭਾਣਾ ਸਹਿ ਸਕੀਏ,
ਅਜੇ ਤਾਜ਼ੀਆਂ ਸੱਟਾਂ ਨੇ ਅਜੇ ਘਾਅ ਵੀ ਅੱਲੇ ਨੇ।
ਗਲੀਆਂ ਵਿਚ ਰੋਂਦੇ ਰਹਿ ਗਏ,
ਤੁਸੀਂ ਔਹ ਗਏ!...।

ਤੂੰ ਚਸ਼ਮਾਂ ਰਹਿਮਤ ਦਾ ਠੰਡੀ ਮੂਰਤ ਸੀ।
ਦਿਲ ਖਿਚਵੀਂ ਚੰਨ ਤੋਂ ਵਧ ਤੇਰੀ ਪਿਆਰੀ ਸੂਰਤ ਸੀ।
ਤੈਨੂੰ ਕਿੱਥੋਂ ਲੱਭੀਏ ਵੇ, ਕਿਹੜੇ ਤੂੰ ਦੇਸ਼ ਗਿਉਂ,
ਅਜੇ ਤਾਂ ਸੰਗਤਾਂ ਨੂੰ ਤੇਰੀ ਬੜੀ ਜ਼ਰੂਰਤ ਸੀ।
ਅਸੀਂ ਆਸਣ ਵਿਛਾਂਦੇ ਰਹਿ ਗਏ
ਤੁਸੀਂ ਔਹ ਗਏ!...।

ਅਜੇ ਕੰਨਾਂ ਸਾਡਿਆਂ ਵਿਚ, ਗੂੰਜਣ ਪਏ ਬੋਲ ਤੇਰੇ।
ਉੱਠਦੇ ਨੇ ਹਿਰਦੇ ਵਿੱਚ ਹੌਕੇ ਤੇ ਹੌਲ ਮੇਰੇ।
ਸਭ ਅੱਖੀਂ ਤੱਕ ਕੇ ਵੀ ਵਿਸ਼ਵਾਸ ਨਹੀਂ ਹੁੰਦਾ,
ਅਜੇ ਏਦਾਂ ਲੱਗਦਾ ਏ ਜਿਵੇਂ ਹੋਵੇ ਕੋਲ ਮੇਰੇ।
ਅਸੀਂ ਕੋਠੀ ਧੋਂਦੇ ਰਹਿ ਗਏ
ਤੁਸੀਂ ਔਹ ਗਏ!...।

ਅਜੇ ਕਿੰਨੇ ਗ਼ਰੀਬਾਂ ਦੇ ਤੁਸੀਂ ਕਰਜ਼ੇ ਲਾਹੁਣੇ ਸਨ।
ਕਈ ਬੇਘਰ ਸਿਖਾਂ ਦੇ ਤੁਸੀਂ ਕੋਠੇ ਬਣਾਉਣੇ ਸਨ।
ਵਿਆਹ ਸਾਡੀਆਂ ਮਾਵਾਂ ਦੇ, ਕੀਤੇ ਤੂੰ ਸਾਡੇ ਵੀ।
ਅਜੇ ਤਾਂ ਸਾਡੇ ਤੁਸੀਂ ਬਚੇ ਵੀ ਵਿਆਹੁਣੇ ਸਨ।
ਅਸੀਂ ਆਸਾਂ ਲੌਂਦੇ ਰਹਿ ਗਏ
ਤੁਸੀਂ ਔਹ ਗਏ!...।

ਅਜੇ ਤਾਂ ਤੁਸੀਂ ਬੜੇ ਬੋਲ ਪੁਗਾਉਣੇ ਸਨ।
ਅਜੇ ਤਾਂ ਤੁਸੀਂ ਬੜੇ ਇਤਿਹਾਸ ਬਣਾਉਣੇ ਸਨ।
ਅਫ਼ਸੋਸ ਹੈ ਇਸ ਗੱਲ ਦਾ, ਅਜੇ ਤੁਸੀਂ ਸਾਨੂੰ,
ਸਤਿਗੁਰੂ ਰਾਮ ਸਿੰਘ ਦੇ,
ਦਰਸ਼ਨ ਵੀ ਕਰਾਉਣੇ ਸਨ।
ਤੜਕੇ ਉਠ ਨੌਂਦੇ ਰਹਿ ਗਏ,
ਤੇ ਤੁਸੀਂ ਔਹ ਗਏ!...।

ਅਜੇ ਤਾਂ ਤੁਸੀਂ ਬੜੇ ਪ੍ਰਯੋਗ ਧਰਾਉਣੇ ਸਨ।
ਅਜੇ ਤਾਂ ਤੁਸੀਂ ਬੜੇ ਮੇਲੇ ਕਰਾਉਣੇ ਸਨ।
ਚੰਡੀ ਦੀਆਂ ਵਾਰਾਂ ਅਤੇ ਸਵਾ ਲਖ ਪਾਠਾਂ ਦੇ,
ਅਜੇ ਤਾਂ ਤੁਸੀਂ ਬੜੇ ਭੋਗ ਪਵਾਉਣੇ ਸਨ।
ਅਸੀਂ ਮਾਲਾ ਘੁਮਾਉਂਦੇ ਰਹਿ ਗਏ ਤੇ
ਤੁਸੀਂ ਔਹ ਗਏ!...।

ਅਜੇ ਤਾਂ ਤੁਸੀਂ ਬੜੇ ਪੰਡਿਤ ਸਲਾਹੁਣੇ ਸਨ।
ਕਈ ਘੁੱਲੇ ਤੇ ਬੜੇ ਬਲਵੰਤ ਬਣਾਉਣੇ ਸਨ।
ਜਾਣ ਤੋਂ ਪਹਿਲਾਂ ਹੀ ਚੁਪ ਕਰਕੇ ਬੈਠ ਗਏ,
ਅਜੇ ਤਾਂ ਤੁਸੀਂ ਸਾਨੂੰ ਬੜੇ ਚੋਜ ਵਿਖਾਉਣੇ ਸਨ।
ਰਜਿੰਦਰ ਲਫਜ਼ ਬਣਾਉਂਦੇ ਰਹਿ ਗਏ।
ਤੇ ਤੁਸੀਂ ਔਹ ਗਏ ਤੁਸੀਂ ਔਹ ਗਏ
ਤੁਸੀਂ ਔਹ ਗਏ।

■



Namdhari Elibrary NamdhariElibrary@gmail.com

# सनातन संस्कृति के संरक्षक सद्‌गुरु श्री जगजीत सिंह की काशी यात्रा : एक संस्मरण

✍ डॉ. रेणु द्विवेदी
सम्पूर्णानन्द संस्कृत वि. वि., वाराणसी

सद्‌गुरू रामसिंह जी महाराज पीठ, सम्पूर्णानन्द संस्कृत वि0वि0, वाराणसी के संस्थापक सद्‌गुरू जगजीत सिंह जी महाराज भारत की उस महान ऋषि और सन्त परम्परा के वो सुगन्धित पुष्प हैं जिसकी सुगन्ध उनके पार्थिव रूप से उपस्थित न रहने पर भी चतुर्दिक फैल रही है। उन्होंने नामधारी समाज के सर्वांगीण विकास के लिए देश–विदेश में अनेक संस्थाओं की स्थापना की जिनके माध्यम से न केवल नामधारी समाज अपितु मानव मात्र भी लाभान्वित हो रहे हैं। उन्होंने अपनी आध्यात्मिक आभा एवं भौतिक दूरदृष्टि के द्वारा नामधारी समाज के चतुर्दिक विकास का जो मार्ग दिखाया उस मार्ग पर चलकर आज उनके अनुयायी विश्वभर में अपनी एक विशिष्ट पहचान बनाये हुए हैं। ऐसे सद्‌गुरू जी के बनारस आगमन और यहां सद्‌गुरू रामसिंह पीठ की स्थापना उनकी दूरदृष्टि का परिचायक है।

भारत की सांस्कृतिक राजधानी तथा सर्वविद्या एवं धर्म की केन्द्र स्थली काशी नगरी का अपूर्व गौरव शास्त्रों में वर्णित है। बुद्ध, महावीर, शंकराचार्य, रामानन्द, सन्त तुलसी, कबीर स्वामी तथा गुरु नानक देव जैसे धर्माचार्यों और चिन्तकों का इस नगरी से गहरा सम्बन्ध रहा है। यहाँ सभी धार्मिक परम्पराएँ एक साथ समभाव से रहती चली आयी हैं। ऐसे सर्व धर्म समन्वय की केन्द्र भूमि काशी नगरी में नामधारी सिक्ख पंथ के 15वें गुरु सद्‌गुरु श्री जगजीत सिंह का पदार्पण अपने आप में एक ऐतिहासिक उपलब्धि रहा है। आज 'सतजुग' के इस स्मृति अंक हेतु मैं अतीत के उस झरोखे से किंचित पुष्पों का चयन कर आप सबके साथ उस गौरवमय क्षण को साझा करना चाहती हूँ।

अस्सी एवं नब्बे के दशक में भारत की परिस्थितियाँ कुछ भिन्न प्रकार की थीं। कुछ विलगाववादी ताकतें समन्वयवादी ताकतों पर भारी पड़ रही थीं जिसका दुष्प्रभाव भी समाज पर दिखायी दे रहा था। काशी का समन्वयवादी बुद्धिजीवी वर्ग भी इस समन्वय के प्रति संवेदनशील था और इसी समय दैवयोग से काशी के विद्वत समाज का सम्पर्क सद्‌गुरु श्री जगजीत सिंह से हुआ। सद्‌गुरु जी अलौकिक व्यक्तित्व के स्वामी थे। उनके ह्रदय में एक साथ सनातन संस्कृति, सिक्ख मर्यादा और मानवीय संवेदना की त्रिवेणी प्रवाहित हो रही थी। वे भारत की प्राचीन ऋषि परम्परा के साक्षात् मूर्तिमान स्वरूप थे। उनके आचरण की पवित्रता उनकी कर्मठता तथा उनके द्वारा चलाये जा रहे सामाजिक सुधार कार्यक्रमों की सुगंध देश–विदेश में भी फैल रही थी। इसी परिप्रेक्ष्य में सम्पूर्णानन्द संस्कृत विश्वविद्यालय ने ऐसे सन्त पुरुष का अभिनन्दन करने हेतु सद्‌गुरु जी को विश्वविद्यालय में आमंत्रित किया। सद्‌गुरु जी ने इस आमंत्रण को स्वीकार किया तथा 7 दिसम्बर 1995 ई0 में



Namdhari Elibrary NamdhariElibrary@gmail.com

विश्वविद्यालय में सद्‌गुरु जी का भव्य 'प्रवचनाभिनन्दन' कार्यक्रम आयोजित किया गया। तत्कालीन कुलपति प्रो0 वी. वेंकटाचलम् जी के कार्यकाल में सद्‌गुरु जगजीत सिंह जी का यह प्रथम काशी आगमन था। यह काशीवासियों के लिए तथा सम्पूर्णानन्द संस्कृत विश्वविद्यालय के लिए भी अत्यन्त गौरव का विषय था कि वह ऐसे धर्मनिष्ठ गुरु का स्वागत कर रही थी।

जैसा कि सद्‌गुरु जी को समर्पित 'अभिनन्दन–पत्र' में कहा भी गया था कि – आप गुरु नानक परम्परा के 15वें उत्तराधिकारी हैं, जिनमें भारत की ऋषि परम्परा साक्षात् मूर्तिमान हो रही है......विश्वविद्यालय परिवार आपका अभिनन्दन कर गौरव का अनुभव कर रहा है।'

सद्‌गुरु श्री जगजीत सिंह का अभिनन्दन करते हुए विश्वविद्यालय के सम्मानित आचार्य पं0 रामप्रसाद त्रिपाठी जी ने कहा कि 'सिक्ख गुरुओं में 'सेवा' का आदर्श दिखायी देता है। सेवा धर्म का मूल रूप हमने भैणी साहब में प्रत्यक्ष देखा है। संत जन जिस आत्मीयता के साथ दुःखी एवं संतृप्त जनता की सेवा करते हैं वह हमारे यहाँ घरों में भी मिलनी मुश्किल है। इस प्रकार के आचरण की पवित्रता अन्यत्र देखने को नहीं मिलती।' तत्कालीन कुलपति प्रो0 वी. वेंकटाचलम् जी ने अपने अध्यक्षीय उद्‌बोधन में कहा कि 'इस विश्वविद्यालय की परम्परा में गुरु नानक जयन्ती के साथ–साथ विभिन्न सिक्ख संतों का समागम होता रहा है। महापुरुषों का सान्निध्य भगवत्कृपा से ही प्राप्त होता है। आज नामधारी सिक्ख सम्प्रदाय के सर्वोच्च गुरु सद्‌गुरु संत जगजीत सिंह का पदार्पण विश्वविद्यालय के इस ऐतिहासिक भवन में एक प्रकार से नया इतिहास बनाने के रूप में ही हुआ है।' (विश्वविद्यालय वार्ता जनवरी–दिसम्बर 1996 पृ0 55–56)

और सचमुच सद्‌गुरु श्री जगजीत सिंह जी ने अपनी इस ऐतिहासिक यात्रा को एक नया आयाम प्रदान किया। सद्‌गुरु जी के हृदय में अपने देश, धर्म और संस्कृति के लिए असीम श्रद्धा और लगाव था। वे हमेशा ऐसे रास्तों और ऐसी संस्थाओं के निर्माण के लिए तत्पर रहते थे जिससे भारतीय संस्कृति और गुरुओं की वाणी का समुचित उत्थान हो, सत्कार हो। इस विश्वविद्यालय की विद्वत् परम्परा और अध्ययन–अध्यापन की सहिष्णुतापूर्ण पारम्परिक प्रणाली को देखकर उन्होंने सिख परम्परा और सनातन परम्परा के समन्वयात्मक अध्ययन–अध्यापन हेतु एक अध्ययन पीठ स्थापित करने की इच्छा व्यक्त की। शिष्य के लिए सद्‌गुरु की इच्छा उसका आदेश होता है और उसे पूरा करने में वह अपने को कृत्य–कृत्य समझता है। विश्वविद्यालय में उन्होंने अपने प्रवचनामृत से विद्वत समाज को अभिभूत कर दिया।

अपने प्रवचन में उन्होंने कहा भी कि गुरुवाणी में गुरुओं की परम्परा और उनकी उदारवृत्ति सर्वत्र दिखायी देती है। भारतीय संस्कृति की रक्षा करना एवं एकनिष्ठ होकर लोक सेवा करना ही संत परम्परा का विशेष दायित्व है। उन्होंने कहा कि सद्‌गुरु वही है जो अमृत वचन बोले। स्वधर्म निष्ठा जितनी आवश्यक है, परधर्म का सम्मान करना भी उतना ही आवश्यक है। (विश्वविद्यालय वार्ता पृ0 55–56) उन्होंने भारतीय संस्कृति के प्रमुख तत्त्वों का विश्लेषण करते हुए उनमें पवित्रता, सदाचरण, गोसेवा, राष्ट्रभक्ति तथा हिन्दुत्व की रक्षा को सनातन संस्कृति का आवश्यक अंग माना और विद्वत समाज का ध्यान इस ओर आकृष्ट किया कि नामधारी संत इन भारतीय संस्कृति के प्रमुख अंगों को अपने जीवन में आत्मसात किये हुए हैं। सद्‌गुरु जी ने 12वें पातशाह सद्‌गुरु रामसिंह जी के जीवन की प्रधान विशेषताओं का



Namdhari Elibrary NamdhariElibrary@gmail.com

उल्लेख करते हुए यह स्थापित किया कि "सद्गुरु जी का व्यक्तित्व एवं उनका् कर्म सनातन संस्कृति के संरक्षणार्थ था अतः उनके ऐतिहासिक व्यक्तित्व का आकलन उक्त तथ्यों से ही किया जा सकता है।" उपर्युक्त विशेषताओं के क्रम में उन्होंने इस विश्वविद्यालय में समस्त गुरु परम्परा के अध्ययन के साथ–साथ भारतीय धर्म संस्कृति के समन्वयात्मक स्वरूप को प्रस्तुत करने के लिए एक अध्ययन पीठ स्थापित करने की घोषणा की, जिसका समस्त विद्वत समाज ने हर्षध्वनि एवं करतल ध्वनि से स्वागत किया। तत्कालीन दर्शन संकायाध्यक्ष प्रो0 राधेश्यामधर द्विवेदी जी ने सद्गुरु जगजीत सिंह जी का स्वागत करते हुए कहा कि – आदिगुरु नानक देव की परम्परा में विराजमान संत श्री जगजीत सिंह का इस ऐतिहासिक भवन में आगमन ही ऐतिहासिक महत्त्व का है। उन्होंने कहा कि इस विश्वविद्यालय में सिख गुरुओं की वाणियों का अध्ययन–अध्यापन कराया जाता है। समस्त गुरुवाणी संस्कृत के साथ सम्पृक्त हो, इसके लिए विश्वविद्यालय में 'गुरु परम्परा अध्ययन पीठ' की स्थापना की ओर उठाया गया यह कदम भविष्य में अनेक रूप में प्रतिफलित हो इसकी आशा की जानी चाहिए।

विद्वत समाज की यह आशा पूर्ण हुई और एक वर्ष के अन्दर ही इस विश्वविद्यालय में 'सद्गुरु रामसिंह जी महाराज पीठ' की स्थापना कर दी गयी, जिसका विधिवत उद्घाटन करते हुए पुनः 15 दिसम्बर 1996 ई0 सन् में सद्गुरु जी का द्वितीय काशी आगमन हुआ। विश्वविद्यालय के तत्कालीन कुलपति प्रो0 मण्डन मिश्र जी ने अभिनन्दन पत्र–नारिकेल एवं उत्तरीय प्रदान कर उनका हार्दिक अभिनन्दन एवं स्वागत किया। कुलपति प्रो0 मण्डन मिश्र जी ने कहा कि "हमारा भारतीय वाङ्मय गुरुओं की महिमा से मण्डित रहा है। आज आपके इस विश्वविद्यालय में द्वितीय पदार्पण से विश्वविद्यालय परिवार गौरवान्वित हो रहा है। यहाँ अनेकों विधाओं के साधक मनीषी होते आये हैं। आपका आगमन भी इसी क्रम की एक महत्त्वपूर्ण कड़ी है। भारत वर्ष ने संकट के समय गुरुओं से प्रेरणा लेकर अपना कल्याण किया और आगे भी करते रहेंगे।" विश्वविद्यालय में सद्गुरु जी द्वारा किये गये योगदान के प्रति आभार व्यक्त करते हुए कुलपति प्रो0 मण्डन मिश्र जी ने पुनः कहा कि – 'विश्वविद्यालय पाठ्यक्रम में सद्गुरु जी ने अपने आगमन एवं उसमें सर्वात्मना आर्थिक सहयोग देकर जो पीठ की स्थापना की है वह हमारे लिए गौरव की बात है।'

इस अवसर पर कुलपति प्रो0 मण्डन मिश्र जी ने विश्व विश्रुत वेदान्ती आचार्य पण्डित देवस्वरूप मिश्र द्वारा विरचित अभिनन्दन पत्र, उत्तरीय एवं नारिकेल समर्पित कर सद्गुरु जी का अभिनन्दन किया।

उक्त कार्यक्रम में शताधिक संख्या में विद्वान, गणमान्य व्यक्ति, नामधारी संत तथा विद्यार्थी उपस्थित थे। इस प्रकार सद्गुरु श्री जगजीत सिंह जी द्वारा वाराणसी के हृदय स्थल सम्पूर्णानन्द संस्कृत विश्वविद्यालय में नामधारी संत परम्परा की अमिट छाप छोड़ दी गयी। आज भी इस विश्वविद्यालय में सद्गुरु रामसिंह जी महाराज पीठ द्वारा समय–समय पर गोष्ठी, व्याख्यान तथा छात्र प्रतियोगिताओं के माध्यम से नामधारी संतों, सद्गुरुओं का स्मरण किया जाता है तथा विद्यार्थियों को सनातन संस्कृति, सिक्ख मर्यादा, देशभक्ति तथा राष्ट्र गौरव के प्रतीक नामधारी सन्तों के अनुकरणीय चरित्र से प्रेरणा लेने के लिए प्रेरित किया जाता है।





Namdhari Elibrary NamdhariElibrary@gmail.com

# जब भाई चमनजीत सिंह सतगुरु जी के दर्शन करने भैणी साहब आए

**–सुरजीत सिंह जोबन**

भाई चमनजीत सिंह के साथ कई बार भैणी साहब के विषय में बात–चीत हुई थी भाई साहब जी कई बार सतगुरु जी के दर्शन करने की इच्छा व्यक्त कर चुके थे।

इस बार जब टाहली साहब गुरुद्वारे में सतिगुरु अर्जुन देव जी के प्रकाशोत्सव पर कीर्तन दरबार का कार्यक्रम बना तो भाई साहब ने अमृतसर से वापसी में श्री भैणी साहब जाकर सतगुरु जी के दर्शनों की इच्छा व्यक्त की। अग्रेजी साम्राज्यवाद के विरुद्ध सतगुरु राम सिंह जी की तपस्थली व धर्मभूमि श्री भैणी साहब को भी नमन करने का मन बनाया। भाई साहब के हृदय में सतगुरु जगजीत सिंह जी के लिए अगाध शुद्ध थी। तय कार्यक्रम अनुसार सुबह श्री हरि मंदिर साहब में माथा टेकने के बाद गुरदास हाल में बसों में संगत को बिठाया गया।

दोपहर बाद सभी बसे अमृतसर से चली। हम सभी बसों सहित शाम के समय श्री भैणी साहब पहुंचे। सारी संगत भैणी साहब पहुंच कर प्रसन्नता महसूस कर रही थी। यहां की आबोहवा एक स्र्वगिध आनन्द का एहसास करवा रही थी। हम सभी उस समय का इन्तजार कर रहे थे जब सतगुरु जी के दर्शन का समय दिया जाए। जब एक सेवादार ने बताया कि सतगुरु जी हरि मंदिर साहब में पधार गए है तो संगत सहित भाई साहब जी सतगुरु जी के दर्शनों को चल पड़े। फोटो खीचीं जा रही थी, वीडियो बनाई जा रही थी भाई साहब पूरी शुद्ध और आस्था के साथ सतगुरु जी के दर्शन करने को आगे बढ़ रहे थे।

हरि मंदिर हाल में आसन पर सतगुरु जी बैठे थे। भाई साहब जी फलों की टोकरी उठाए आगे बढ़ रहे थे। भाई साहब के चेहरे की चमक देखते ही बनती थी। मन की शुद्ध और प्रसन्नता चेहरे पर आकर सब कुछ बयां कर रही थी। भाई साहब जी सतगुरु जी के चरणों पर प्रणाम किया। वारी वारी सभी ने सतगुरु जी को प्रणाम किया।

भाई साहब को आशीर्वाद देने के बाद भाई साहब जी रैण सभाई कीर्तन दरबार का पोस्टर सामने रखा और सतगुरु जी से रैण सभाई में दर्शन देने की प्रार्थना की। सतगुरु जी मुस्करा पड़े भाई साहब जी ने कहा आपके दर्शन करके और आशीर्वाद लेकर मेरा जन्म सफल हो गया। आप जैसे महापुरुषों के कारण वाणी प्रचार और सिखी प्रचार चल रहा है। नामधारी सिख जहां रहत मर्यादा में पूरे है वही नाम सिमरन में भी पूरे हैं

(बाकी पेज 125 पर)



Namdhari Elibrary NamdhariElibrary@gmail.com

# MY EXPERIENCE AT BHAINI SAHIB WITH SATGURU JI AT ITS CENTRE STAGE



*I reached Bhaini Sahib after nearly three hours drive from Patiala and witnessed there a sea of humanity. It was of one colour and that was all of Namdharis in their white dress. I have never seen any similar form of human congregation, who were walking silently and lining for Satguru's darshan.*

A couple of years ago, I had the privilege of visiting Sri Bhaini Sahib, the head quarters of the Namdhari Sikhs. This was an occasion of one of their annual celebrations. It gave me an opportunity of paying my respect to Satguru Jagjit Singh Ji. I was in Patiala and my visit to Bhaini Sahib seemed no problem. It provided me an occasion of getting a glimpse of the glorious Namdhari festival. I was told that Satguru Ji would be joining his disciples in the afternoon.

In the meantime, I gathered some scattered pieces of information regarding the community's deep commitment in the Khalsa *rahit*. I had also come to know how they were enthusiastic in preserving their distinct community identity in the face of many hardships and difficulties. Any standard Sikh history text book would point to some of these important issues. It stimulated my interest of knowing more about the Namdharis. I read about their late nineteenth century struggle against the British which they had continued in the following century. Their long history of resistance against the British taught them to evolve a new ideology of *swadeshi.* They popularized it long before its content could be appreciated by other Indian nationalists at the threshold of the twentieth century.

Some of these text books did not underline adequately about their strategy of struggle and deep commitment to continue the personal Guruship at the apex of the community. It made the Namdharis distinct from the rest of the 'mainstream' Sikhism. Their presence not only emphasizes the relevance of dissent among the Sikhs which other members have tolerated. It has given the Namdharis their rightful place. The tradition of dissent and tolerance in the ranks of the Sikh community paved the way for rise of Sikhism as one of the youngest of world's religions.

I reached Bhaini Sahib after nearly three hours drive from Patiala and witnessed there a sea of humanity. It was of one colour and that was all of Namdharis in their white dress. I have never seen any similar form of human congregation, who were walking silently and lining for Satguru's *darshan.* Hundreds of people were moving within the limits of the Bhaini Sahib, but there



Namdhari Elibrary NamdhariElibrary@gmail.com

*Another important aspect of the celebration was the musical performance of the Namdhari devotees. As they were found using different instruments for their recital of the afternoon, I could feel how wonderfully different ragas of the Hindustani music were creating deep resonance in the hearts of thousands of devotees. I was no longer feeling an outsider, but could identity myself with the joyous spirit of the celebration through its musical performances.*

was no great noise pollution nor there any mad rush to go ahead of others by elbowing their fellow friends and pilgrims. I found that everybody was accustomed to walk with like a disciplined soldier of faith so that their *darshan* of Satguru Ji would be a silent exchange of deep love and respect towards Satguru Ji. Similarly, his disciples were blessed so that they may go ahead, live in peace and grow in their life.

I found the entire Bhaini Sahib complex neat and clean. Roads were properly maintained. Everywhere the spirit of cleanliness, silence, humility and surrender continue to prevail. It underlines one of the distinctive features of the community and makes the scared space Bhaini Sahib so loving to everyone who comes there from any part of Punjab and beyond. Nowhere could I find any dirt throughout the complex. It made me aware of why the message of cleanliness has become so important in the everyday life and social behavior of the community.

Finally, I was taken nearly to the central podium where thousands of Namdharis had already assembled to have a glimpse of the Satguru. The colour of the entire place has already turned all white which was made possible because every disciple had put on fresh white dress to participate in the celebration.

Another important aspect of the celebration was the musical performance of the Namdhari devotees. As they were found using different instruments for their recital of the afternoon, I could feel how wonderfully different *ragas* of the Hindustani music were creating deep resonance in the hearts of thousands of devotees. I was no longer feeling an outsider, but could identity myself with the joyous spirit of the celebration through its musical performances.

My memory goes back to the medieval days of the Sikh Gurus' patronage to the development of a distinct tradition of Sikh music. They laid the foundation of singing *Gurbani* in different *ragas* supported by varied forms of musical instruments. Here the Satguri Ji made his presence felt and enriched it in his distinct style. He could feel that here lies his domain where he had not only identified him with the larger Sikh tradition of the days of Guru Nanak, but he had carried its message further so that his disciples could taste the best of human experiences through.

As the musical performance was over, Satgru Ji briefly addressed his disciples and touched their heart by his love of the community. It was mutual love and respect that was expressed through an invisible chord of human emotion which had stimulated them to journey in search of the Guru's door. His address underlined the need of being well to everyone in the world, emphasized the need of carrying the spirit of *seva* beyond the ranks of the Namdharis and advised them to work for the welfare of one and all. His brief speech made me aware of an important aspect of blessed personality. His life was a living example of righteousness and humility.





Namdhari Elibrary NamdhariElibrary@gmail.com

# NAMDHARI SATGURU JAGJIT SINGH : A NOBLE SOUL

✍ *Prof. Dr. Jai Rup Singh*
*Former Vice Chancellor, Guru Nanak Dev University, Amritsar; and Founder Vice Chancellor, Central University of Punjab, Bathinda*

**Once in a few centuries a noble soul descends on this earth whose presence transforms the society, changes the very way people think spiritually, live, dream, and pay obesience to the Almighty. Namdhari Satguru Jagjit Singh was one of those, who because of his virtues would be remembered and worshipped for long times to come.**

**I had not been very fortunate to have personal meetings with Namdhari Guru Jagjit Singh Ji, but was lucky enough to get first hand meeting experiences from my father, Professor Pritam Singh, who had one to one meetings with him on many occasions. It was the love for the promotion of Punjabi language and literature that brought these two souls closer. Their strong bonding lasted till my father breathed his last in 2008.**

**The nobility, contribution and magnanimity of Guru Jagjit Singh can be better visualized, by briefly glancing over the history and turbulent period of the Namdhari movement before he took over. Baba Balak Singh, anointed Baba Ram Singh as his successor. It was during the period of Baba Ram Singh that the British in 1872, blew sixty-six Namdhari Sikhs by cannons for protesting against their rule, and he was also exiled from India and sent to prison in Burma. During the exile of Baba Ram Singh the reigns of Namdhari community came in the hands of his younger brother Budh Singh who is better known as Guru Hari Singh. Upon his expiry in 1906, his son Partap Singh became the head of community. It was a turbulent period for the Namdhari Sikhs. Guru Partap Singh took many crucial political and economic decisions that had strong bearing not only for the freedom struggle of India, but also for the Namdhari community during the pre-partition as well as post-independent scenario. It involved political alignments, resettlement of displaced Namdhari migrants from West Punjab. He initiated many inspiring rehabilitation projects to ensure their intellectual, economic and spiritual progress. However, before these measures could take proper shape, he breathed his last in 1959 passing on his baton to his son, Maharaj Jagjit Singh.**

**Maharaj Jagjit Singh was born in 1920 at Bhaini Sahib, at a time when his father's residence had been virtually converted into a jail by the British. Taking over the reign of affairs of Namdhari community from his father in**



Namdhari Elibrary NamdhariElibrary@gmail.com

1959, who was till then commanding the spiritual and temporal affairs of the community, put tremendous responsibility on him. Time proved that he not only ably fulfilled all the economic and spiritual responsibilities but also took the Namdhari movement to greater heights. Under his leadership, Bhaini Sahib assumed much higher significance and became the hub of all activities associated with the spiritual and temporal affairs of the Namdhari community.

Realizing and appreciating the importance of education and physical fitness in uplifting of the community, he spent great deal of time in promoting these. As a staunch proponent of the equality of males and females, he took personal interest to safeguard the rights of the females. He strongly opposed the multitude of rituals attached with marriage ceremonies and advocated a single simple ceremony. His love towards preserving the environment is abundantly reflected in the numerous projects promoted by him for reducing pollution, extensive tree plantations, advocated cleanliness, and many more. He was one of those few people in the initial years of post independence India who appreciated and preached the importance of preserving our heritage.

His was a multifaceted personality and his thinking was ahead of the imagination of most of the people. His passions included, classical music, sports, education and health care for all. The efforts that he made to promote the classical music by patronizing many top musicians from well known Gharanas is unparalleled in the history of modern India. Pandit Shiv Kumar, Ustad Amjad Ali Khan, Pandit Ram Narayan, Pandit Kishan Maharaj, Mishra Bandhus were some of the noted *Ustads* who were patronized by him and under whom many of the younger Namdharis were trained in classical music.

Realising the need of scholarly studies and authentic documentation of Namdhari movement and contributions of Namdharis in the freedom struggle and nation building. He was instrumental in the establishment of Namdhari Chair at Guru Nanak Dev University, Amritsar. Later on a similar Chair in the name of Satguru Ram Singh was established at Central University of Punjab, Bathinda. However, due to dearth of qualified and committed scholars these initiatives could not flourish to the desired extent. It is hoped that these ambitious projects would flourish and this dream of Guru Jagjit Singh would also stand fulfilled.

Namdhari Satguru Jagjit Singh, who breathed his last on 13th December 2012, was an epitome of spirituality, magnanimity, compassion, kindness, humility, love, communal harmony, and benevolence. He would continue to be remembered by all for his invaluable and innumerable contributions to the nation and would continue to live in the hearts of the citizens of India and all the Namdhari followers who cherished and revered him as their spiritual Guru.





Namdhari Elibrary NamdhariElibrary@gmail.com

# MY ENCOUNTERS WITH THE SATGURU

✍ Dr. MOHINDER SINGH

*Professor of Eminence, Punjabi University, Patiala &*
*Hony. Director, Bhai Vir Singh Sahitya Sadan, New Delhi*

I fondly recall my first encounter with Namdhari Satguru Jagjit Singh ji when I visited Sri Bhaini Sahib along with my friend Raghu Rai in 1982. What greatly impressed me was that he himself practised the daily regimen which is prescribed for his followers. It was summer time and like other visitors to the place we got up early morning when the cool breeze was blowing. The whole atmosphere was serene and full of spiritual fragrance. Before start of the morning service Satguru and all followers had their ritual bath. This was reminiscent of the days of the early Sikh society when Sikhs used to get up early morning known as *Amritwela*. What captivated all of us was the singing of *Shabads* from the *Asa Di Var* with traditional musical instruments with *Sangat* listening with rapt attention and joined in collective prayer before starting day's routine. Just ahead of sun rise there was chanting of *Chandi Di Var*. During the afternoon we participated in the *Nam Simran* like the early days of the Sikh society. We noticed most of the residents in the Bhaini Sahib complex offering their evening prayer, *Rehras* and going to bed after singing the *Kirtan Sohila*. This was unique daily routine where Satguru and the followers went to sleep with God's Name in their minds only to repeat His Name next morning.

My second brief encounter with Satguru was during a major function in the Conference Hall of FICCI Auditorium in New Delhi, which Dr. S.D. Sharma, then Vice-President of India, inaugurated. I was asked to chair a session where Sikh Panth's Shiromani Ragi Bhai Gurcharan Singh sang hymns from Gurbani in the musical mode prescribed by the Gurus. This again was a spiritually elevating experience.

Under the guidance of the Satguru the Namdhari community made unique contribution in different walks of life, especially Gurbani Sangeet, sports and education. What is unique in their case is the fact that they have maintained the basic values of Sikh faith and their symbols intact while participating in various sport activities. Satguru's personal interest and patronage to Gurbani Sangeet has produced some very distinguished younger *Kirtani Jathas* who are keeping alive the tradition of singing Gurbani in the prescribed *Ragas.* Satguru's conscious and continued efforts in promoting simple marriages and abstinence from intoxicants has greatly contributed in the creation of a healthy society in the present times of growing consumerism. I think our best tribute to Satguru Jagjit Singh ji would be to live up to the high ideals and institutions created by him. ■



Namdhari Elibrary NamdhariElibrary@gmail.com

